ੴ ਸਤਿਗੁਰ ਪ੍ਰਸਾਦਿ॥

# ਪੰਥ ਤੇ ਪੰਥੀ

"ਪੰਥ ਰਤਨ"
ਗਿਆਨੀ ਸੰਤ ਸਿੰਘ ਜੀ ਮਸਕੀਨ

ਪ੍ਰਕਾਸ਼ਕ

ਗੁਰ ਜੋਤੀ ਏਂਟਰਪ੍ਰਾਇਜ਼ਜ਼, ਅਲਵਰ

PANTH TE PANTHI

*by*

''Panth Rattan'' Giani Sant Singh Maskeen Ji



ਪਹਿਲੀ ਵਾਰ : 2006

ਦੂਜੀ ਵਾਰ : 2007

**ਭੇਟਾ : 150/- ਰੁਪਏ**

**ਪ੍ਰਕਾਸ਼ਕ**

**ਗੁਰ ਜੋਤੀ ਐਂਟਰਪ੍ਰਾਇਜ਼ਜ਼**

ਰੋਡ ਨੰਬਰ 2 ਅਲਵਰ

ਫੋਨ : 0144-2344312

e-mail : gurjyoti@Sancharnet.in

bsingh8963@rediffmail.com.

**ਕੰਪੋਜ਼ਿੰਗ**

ਹਰਸਿਮਰਨ ਗ੍ਰੈਫਿਕਸ, ਦਿੱਲੀ-110051

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

# ਭੂਮਿਕਾ

ਜ਼ਮੀਨ ਤੇ ਜੋ ਬਣੇ ਮਾਰਗ ਹਨ ਉਨ੍ਹਾਂ ਉੱਤੇ ਸਾਡਾ ਸਰੀਰ ਇਕ ਥਾਂ ਤੋਂ ਦੂਸਰੀ ਥਾਂ ਤੇ ਪਹੁੰਚ ਸਕਦਾ ਹੈ। ਪ੍ਰਭੂ ਨਿਰਾਕਾਰ ਹੈ, ਔਰ ਪੰਥ-ਹੀਨ ਹੈ। ਉਸ ਤਕ ਪਹੁੰਚਣ ਦਾ ਬਣਿਆ ਬਣਾਇਆ ਕੋਈ ਮਾਰਗ ਨਹੀਂ ਹੈ। ਜੈਸੇ ਮੱਛੀ ਦੇ ਚਲਣ ਨਾਲ ਪਾਣੀ ਵਿਚ ਆਪਣੇ ਆਪ ਰਸਤਾ ਬਣਦਾ ਜਾਂਦਾ ਹੈ। ਜੈਸੇ ਪੰਛੀ ਦੇ ਉੱਡਣ ਨਾਲ ਹੀ ਅਕਾਸ਼ ਵਿਚ ਮਾਰਗ ਬਣਦਾ ਹੈ। ਬਾਣੀ ਆਧਾਰਕ ਧਿਆਨ ਜਦ ਚਲ ਪੈਂਦਾ ਹੈ, ਚਲਣ ਨਾਲ ਹੀ ਪ੍ਰਭੂ ਮਾਰਗ ਬਣਦਾ ਹੈ। ਜ਼ਮੀਨ ਦੇ ਲੰਬੇ ਵਾਟ, ਵਾਹਨ ਦੁਆਰਾ ਤਹਿ ਕੀਤੇ ਜਾਂਦੇ ਹਨ। ਪ੍ਰਭੂ ਮਾਰਗ ਬਾਣੀ ਜਪ ਦੁਆਰਾ ਧਿਆਨ ਦੇ ਚਲਣ ਨਾਲ ਹੀ ਤਹਿ ਹੁੰਦਾ ਹੈ। ਇਸ ਵਿਸ਼ੇ ਨੂੰ ਤੁੱਛ ਬੁਧੀ ਅਨੁਸਾਰ ਕਥਨੀ ਤੇ ਲੇਖਣੀ ਰਾਹੀਂ ਪ੍ਰਸਤੁਤ ਕੀਤਾ ਹੈ। ਅਰਦਾਸ ਹੈ ਕਿ ਸਾਡੇ ਧਿਆਨ ਦੀ ਗਤੀ ਹੋਵੇ ਤਾਂ ਕਿ ਜੀਵਨ ਪ੍ਰਭੂ ਮਾਰਗ ਤੇ ਚਲ ਕੇ ਪ੍ਰਭੂ ਤਕ ਪਹੁੰਚੇ। ਇਸ ਕਿਤਾਬ ਨੂੰ ਪੰਜਾਬੀ ਤੇ ਹਿੰਦੀ ਰੂਪ ਵਿਚ ਲਿਖਣ ਦੀ ਅਥਾਹ ਮਿਹਨਤ ਸ੍ਰ. ਹਰਜੀਤ ਸਿੰਘ ਨੇ ਕੀਤੀ ਹੈ। ਪ੍ਰਭੂ ਨੇ ਲਿਖਣ ਦੀ ਸ਼ੈਲੀ ਇਸ ਤਰ੍ਹਾਂ ਦੀ ਦਿਤੀ ਹੈ ਕਿ ਵਾਕੇਈ ਹੀ ਇਹ ਕਲਮ ਦੇ ਧਨੀ ਹਨ। ਸਤਿਗੁਰੂ ਰਹਿਮਤ ਕਰਨ ਅਤੇ ਉਤਸ਼ਾਹ ਪੂਰਵਕ ਇਨ੍ਹਾਂ ਪਾਸੋਂ ਇਹ ਸੇਵਾ ਕਰਾਈ ਰਖਣ।

ਦਾਸ

**ਗਿਆਨੀ ਸੰਤ ਸਿੰਘ ਮਸਕੀਨ**

ਸੀਸ ਗਰਾਂ
ਅਲਵਰ (ਰਾਜਸਥਾਨ)
12-02-2004

# ਦੋ ਸ਼ਬਦ

ਦਾਸ ਨੂੰ ਉਹ ਘੜੀ ਭੁਲਦੀ ਨਹੀਂ ਜਦੋਂ ਸਰਕਾਰੀ ਨੌਕਰੀ ਤੋਂ ਰਿਟਾਇਰ (Retire) ਹੋਣ ਉਪਰੰਤ ਇਕ ਦਿਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗ੍ਰੇਟਰ ਕੈਲਾਸ਼ ਪਾਰਟ-II ਨਵੀ ਦਿੱਲੀ ਵਿਖੇ ਇਕ ਸਮਾਗਮ ਤੇ ਸਤਿਕਾਰ ਯੋਗ ਮਸਕੀਨ ਜੀ ਨੂੰ ਬੇਨਤੀ ਕਰਨ ਤੇ ਉਨ੍ਹਾਂ ਨੇ ਉਨ੍ਹਾਂ ਦੀਆਂ ਸਾਰੀਆਂ ਪੰਜਾਬੀ ਲਿਖਤ ਕਿਤਾਬਾਂ ਨੂੰ ਹਿੰਦੀ ਵਿਚ ਲਿਖਣ ਦੀ ਦਾਤ ਦਾਸ ਦੀ ਝੋਲੀ ਵਿਚ ਪਾਈ। ਪਿਤਾ ਸਮਾਨ ਦਾਸ ਦੇ ਚਾਚਾ ਜੀ ਗਿਆਨੀ ਬਲਵਿੰਦਰ ਸਿੰਘ ਜੀ ਝੋਰ (ਕਨੇਡਾ ਨਿਵਾਸੀ) ਜੀ ਵੀ ਉਸ ਵੇਲੇ ਨਾਲ ਹੀ ਸਨ। ਜਿਵੇਂ-ਜਿਵੇਂ ਦਾਸ ਹਿੰਦੀ ਲਿਖਤ ਕਿਤਾਬਾਂ ਕੰਮਪਯੂਟਰ (Computer) ਤੋਂ ਤਿਆਰ ਕਰਵਾ ਕੇ ਉਨ੍ਹਾਂ ਦੇ ਪ੍ਰਿੰਟ (Print) ਦਿੰਦਾ ਗਿਆ, ਮਸਕੀਨ ਜੀ ਦੀ ਖੁਸ਼ੀ ਅਤੇ ਨੇੜਤਾ ਹਾਸਲ ਹੁੰਦੀ ਗਈ। ਫਿਰ ਇਕ ਸਮਾਂ ਐਸਾ ਵੀ ਆਇਆ ਕਿ ਦਾਸ ਨੂੰ ਇਹ ਹਥ ਲਿਖਤ ਕਿਤਾਬ (ਪੰਥ ਤੇ ਪੰਥੀ), ਕਰਮੀ ਕਰਮੀ ਹੋਇ ਵੀਚਾਰੁ ਤੇ ਬਾਰਹ ਮਾਹਾ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ। ਅਸਲ ਵਿਚ ਇਹ ਕਿਤਾਬ ਉਨ੍ਹਾਂ ਦੇ ਦੇਸ਼ ਵਿਦੇਸ਼ ਦਾ ਭਰਮਣ ਕਰਦਿਆਂ ਕਨੇਡਾ ਵਿਖੇ 11 ਦਿਨ ਲਗਾਤਾਰ ਇਕੋ ਹੀ ਵਿਸ਼ੇ (Subject) ਤੇ ਬੋਲਣ ਤੇ ਆਧਾਰਿਤ ਹੈ ਜੋ ਕਿ ਕੈਸਟਾਂ ਦੇ ਰਾਹੀ ਦਾਸ ਨੂੰ ਪ੍ਰਾਪਤ ਹੋਈਆਂ। ਲਿਖਦਿਆਂ-2 ਜੋ ਦਾਸ ਨੇ ਅਨੁਭਵ ਕੀਤਾ ਹੈ ਉਹ ਇਹ ਹੈ ਕਿ ਪ੍ਰਭੂ ਮਿਲਾਪ ਲਈ ਧਿਆਨ ਸਾਧਨਾ ਕਰਨ ਵਾਲੇ ਪਾਂਧੀਆਂ ਲਈ ਇਹ ਕਿਤਾਬ ਅਤੀ ਸਹਾਇਕ ਹੋਵੇਗੀ ਕਿਉਂਕਿ ਇਹ ਉਸੇ ਤਰ੍ਹਾਂ ਹੀ ਲਿਖੀ ਗਈ ਜਿਵੇਂ ਉਨ੍ਹਾਂ ਬੋਲਿਆ।

ਦਾਸ ਕੋਲੋਂ ਲਿਖਣ ਵਿਚ ਊਣਤਾਈਆਂ ਰਹਿ ਗਈਆਂ ਹੋਣਗੀਆਂ। ਆਸ ਹੈ ਪਾਠਕ ਸੱਜਣ ਦਾਸ ਕੋਲੋਂ ਹੋਈਆਂ ਗਲਤੀਆਂ ਭੁਲਾਂ ਨੂੰ ਬਖਸ਼ਦੇ ਹੋਏ ਪੂਰਾ ਲਾਭ ਉਠਾ ਕੇ ਪਰਮ-ਆਤਮ ਭਾਵ ਪ੍ਰਭੂ ਮਿਲਾਪ ਹਾਸਲ ਕਰਨਗੇ।

ਦਾਸ

13-02-2004

**ਹਰਜੀਤ ਸਿੰਘ**

10 ਰਾਧੇ ਸ਼ਾਮ ਪਾਰਕ

ਪਰਵਾਨਾ ਰੋਡ, ਦਿੱਲੀ-110051

ਫੋਨ : 9810878595, 91-11-22514492

# 1.

## ੧ੴ ਸਤਿਗੁਰ ਪ੍ਰਸਾਦਿ

ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਯਤੇ॥੩੮॥
(ਸ੍ਰੀ ਗੁ. ਗ੍ਰੰ. ਸਾ. ਅੰਕ ੧੩੫੭)

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ॥
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ॥
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ॥
(ਸਹਸਕ੍ਰਿਤੀ ਸਲੋਕ ਅੰਕ ੧੩੫੮)

ਗੁਰੂ ਰੂਪ ਸਾਧ ਸੰਗਤ ਜੀਉ ਸਨਿਮਰ ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਮੰਨੈ ਮਗੁ ਨ ਚਲੈ ਪੰਥੁ॥ਮੰਨੈ ਧਰਮ ਸੇਤੀ ਸਨਬੰਧੁ॥
(ਜਪੁਜੀ ਸਾਹਿਬ, ਅੰਕ ੩)

ਜਿਸ ਨੇ ਮਨ ਲਿਆ ਹੈ ਉਹ ਪੰਥ ਨੂੰ ਨਹੀਂ ਮੰਨਦਾ। ਪੰਥ, ਰਸਤੇ ਨੂੰ ਨਹੀਂ ਮੰਨਦਾ। ਕਿਉਂ ? **ਮੰਨੈ ਧਰਮ ਸੇਤੀ ਸਨਬੰਧੁ॥** ਉਸਦਾ ਸਿਧਾ ਧਰਮ ਨਾਲ ਸੰਬੰਧ ਜੁੜ ਜਾਂਦਾ ਹੈ। ਇਸ ਦੀ ਵਿਆਖਿਆ ਖੁਲ੍ਹ ਕੇ ਤੁਹਾਡੇ ਸਾਹਮਣੇ ਕਰਾਂ, ਦੂਸਰੀਆਂ ਪੰਗਤੀਆਂ :—

ਕਰਮ ਕਰਤ ਹੋਵੈ ਨਿਹਕਰਮ॥
ਤਿਸੁ ਬੈਸਨੋ ਕਾ ਨਿਰਮਲ ਧਰਮ॥
(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਫਿਰ ਤੀਸਰੀ ਪੰਗਤੀ ਵਾਰਾਂ ਤੋਂ ਵਧੀਕ ਸਲੋਕ :—

**ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥**
**ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ॥੧੮॥**
(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੫)

ਟੇਕ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ, ਇਨ੍ਹਾਂ ਦੋ ਪੰਗਤੀਆਂ ਨੂੰ ਪਹਿਲੇ ਰਖਿਆ ਹੈ। **ਮੰਨੈ ਮਗੁ ਨ ਚਲੈ ਪੰਥ॥ਮੰਨੈ ਧਰਮ ਸੇਤੀ ਸਨਬੰਧੁ॥** ਧਰਮ ਦੇ ਅਖਰੀ ਅਰਥ ਤੇ ਨੇ, ਧਾਰਨ ਕਰਨਾ। ਜਿਸ ਨੂੰ ਧਾਰਨ ਕੀਤੇ ਬਿਨਾਂ ਚਲੇ ਹੀ ਨਾ। **ਜਿਸ ਨੂੰ ਧਾਰਨ ਕਰਨਾ ਪਏ, ਉਸ ਨੂੰ ਕਹਿੰਦੇ ਨੇ ਧਰਮ।** ਇਸ ਤਰੀਕੇ ਨਾਲ ਹਜ਼ਾਰਾਂ ਧਰਮ ਹਨ। ਜੈਸੇ ਹੁਕਮਰਾਨ ਦਾ ਧਰਮ ਹੈ, ਕਿ ਕਾਨੂੰਨ ਨੂੰ ਸਹੀ ਢੰਗ ਨਾਲ ਚਲਾਉਣਾ, ਇਨਸਾਫ ਕਰਨਾ। ਪਰਜਾ ਦਾ ਧਰਮ ਹੈ, ਉਸ ਨਿਯਮ ਨੂੰ ਮੰਨਣਾ। ਪਰਜਾ ਉਸ ਬਣੇ ਹੋਏ ਕਾਨੂੰਨ ਨੂੰ ਮੰਨਦੀ ਨਹੀ, ਹੁਕਮਰਾਨ ਉਸ ਨੂੰ ਚਲਾ ਨਹੀਂ ਸਕਦਾ। ਸਭ ਕੁਝ ਤਿਤਰ-ਬਿਤਰ ਹੋ ਜਾਏਗਾ। ਧਰਮ ਅਧਰਮ ਹੋ ਜਾਏਗਾ ਇਸ ਨੂੰ ਕਹਿੰਦੇ ਨੇ ਰਾਜ-ਧਰਮ, ਪਰਜਾ ਧਰਮ। ਫਿਰ ਮਾਂ ਦਾ ਧਰਮ, ਪਿਤਾ ਦਾ ਧਰਮ। ਇਸਤ੍ਰੀ ਮਾਂ ਬਣਦੀ ਹੈ, ਪੁਤਰ ਦੇ ਨਾਲ, ਉਸ ਤੋਂ ਪਹਿਲੇ ਨਹੀਂ। ਉਹ ਇਸਤ੍ਰੀ ਤੇ ਹੈ, ਮਾਂ ਨਹੀਂ ਹੈ। ਬੱਚੇ ਦਾ ਜਨਮ ਹੋਇਆ ਹੈ, ਤਾਂ ਸਿਰਫ ਬੱਚੇ ਦਾ ਹੀ ਜਨਮ ਨਹੀਂ ਹੋਇਆ, ਮਾਂ ਦਾ ਵੀ ਜਨਮ ਹੋਇਆ ਹੈ। ਦੋਨਾਂ ਦਾ ਜਨਮ ਹੋਇਆ ਹੈ। ਬੱਚਾ ਵੀ ਪੈਦਾ ਹੋਇਆ ਹੈ, ਮਾਂ ਨੇ ਬੱਚੇ ਨੂੰ ਪੈਦਾ ਕੀਤਾ ਹੈ। ਇਸ ਮਾਂ ਨੂੰ, ਬੱਚੇ ਨੇ ਪੈਦਾ ਕੀਤਾ ਹੈ। ਇਸ ਬੱਚੇ ਕਰਕੇ ਇਹ ਇਸਤ੍ਰੀ ਮਾਂ ਬਣੀ ਹੈ। ਇਸ ਬੱਚੇ ਕਰਕੇ ਇਹ ਔਰਤ, ਮਾਂ ਕਹਿਲਾਉਣ ਦੀ ਹਕਦਾਰ ਬਣੀ ਹੈ। ਫਿਰ ਮਾਂ ਦਾ ਆਪਣਾ ਧਰਮ ਹੈ। ਜਿਸ ਨੂੰ ਜੰਮਿਆ ਹੈ, ਉਸਦੀ ਦੇਖ ਰੇਖ। ਜਿਸ ਨੂੰ ਜੰਮਿਆ ਹੈ, ਉਸਦੀ ਪਾਲਣਾ। ਜਿਸ ਨੂੰ ਜੰਮਿਆ, ਉਸਦੀ ਸੰਭਾਲ। ਇਹ ਉਸਦਾ ਧਰਮ ਹੈ। ਉਸਦੀ ਸੰਭਾਲ ਨਹੀਂ, ਉਸਦੀ ਦੇਖ ਰੇਖ ਨਹੀਂ, ਤੇ ਮਾਂ ਨੇ ਆਪਣੇ ਧਰਮ ਦੀ ਪਾਲਣਾ ਨਹੀਂ ਕੀਤੀ। ਅਧਰਮ ਮਾਂ ਹੈ। ਫਿਰ ਬੱਚੇ ਦਾ ਵੀ ਧਰਮ ਹੈ। ਜੇ ਸਮਝਣ ਵਾਲਾ ਬਣ ਗਿਆ ਹੈ, ਧਰਮ ਨੂੰ ਸਮਝਣ ਵਾਲਾ ਬਣ ਗਿਆ। ਸਤ ਅਠ ਸਾਲ ਦਾ ਹੋ ਗਿਆ ਹੈ। ਮਾਂ ਦੇ ਬਚਨ ਨੂੰ ਮੰਨਣਾ, ਕਿਉਂਕਿ ਉਮਰ ਵਿਚ ਮਾਂ ਵੱਡੀ ਏ, ਪਿਤਾ ਵੱਡਾ ਹੈ। ਜ਼ਿੰਦਗੀ ਦੇ ਉਤਾਰ ਚੜ੍ਹਾ ਇਨ੍ਹਾਂ ਨੇ ਜ਼ਿਆਦਾ ਦੇਖੇ ਨੇ, ਉਸ ਮਾਸੂਮ ਬੱਚੇ ਨਾਲੋਂ। ਤੇ ਬਚੇ ਦਾ ਵੀ ਧਰਮ ਹੈ। ਮਾਂ ਦੀ ਗੱਲ ਮੰਨਣੀ ਪਿਤਾ ਦਾ ਹੁਕਮ ਮੰਨਣਾ। ਬੱਚਾ ਮਾਂ ਬਾਪ ਦੀ ਗੱਲ ਨਹੀਂ ਮੰਨ ਰਿਹਾ, ਉਸਨੇ ਆਪਣਾ ਧਰਮ ਨਹੀਂ ਪਾਲਿਆ। ਪੁਤਰ ਦਾ ਧਰਮ, ਮਾਂ ਬਾਪ ਦਾ ਧਰਮ, ਉਸਤਾਦ ਦਾ ਧਰਮ, ਵਿਦਿਆਰਥੀ ਦਾ ਧਰਮ, ਰਾਜੇ ਦਾ ਧਰਮ, ਪਰਜਾ ਦਾ ਧਰਮ, ਇਸ ਤਰੀਕੇ ਨਾਲ ਗਿਣਤੀ ਕਰਦੇ ਜਾਈਏ। ਸ਼ਾਸੰਤਰਕਾਰ ਤੇ ਕਹਿੰਦੇ ਹਨ, ਸੈਂਕੜੇ ਧਰਮ ਬਣਦੇ ਨੇ। ਸੈਂਕੜੇ ਧਰਮ ਬਣਦੇ ਹਨ।

ਫਿਰ ਅਗੇ ਚਲੀਏ ਸਰੀਰ ਦਾ ਧਰਮ, ਜਿਸ ਨੂੰ ਧਾਰਣ ਕਰਨਾ ਹੀ ਪਏਗਾ।

ਭੋਜਨ ਖਾਣਾ ਧਰਮ ਹੈ, ਕਿਉਂਕਿ ਸਰੀਰ ਦਾ ਸੁਭਾਉ ਹੈ ਭੁਖ ਲਗਣਾ, ਤੇ ਸਰੀਰ ਦਾ ਧਰਮ ਹੈ ਉਸ ਭੁਖ ਦੀ ਪੂਰਤੀ ਕਰਨਾ। ਇਹ ਸਰੀਰ ਦਾ ਧਰਮ ਹੈ। ਫਿਰ ਮਨ ਦਾ ਧਰਮ ਹੈ, ਸ਼ੁਭ ਵਿਚਾਰ ਮਨ ਨੂੰ ਹੌਲਾ ਕਰਦੇ ਨੇ, ਭੈੜੇ ਵਿਚਾਰ ਮਨ ਨੂੰ ਬੋਝਲ ਕਰਦੇ ਨੇ। ਮਨ ਬੋਝਲ ਹੈ, ਦਬਿਆ ਹੋਇਆ ਹੈ। ਐਸਾ ਮਨੁੱਖ ਜਿਥੇ ਵੀ ਬੈਠੇਗਾ ਸਿਰ ਝੁਕਾ ਕੇ ਬੈਠੇਗਾ। ਬੋਝ ਹੈ, ਭਾਰ ਹੈ। ਭਾਵੇਂ ਤੰਦਰੁਸਤ ਹੈ ਪਰ ਕਮਰ ਝੁਕੀ ਹੋਈ ਹੈ, ਸਿਰ ਝੁਕਿਆ ਹੋਇਆ ਹੈ। ਫੁਲ ਖਿੜਦੇ ਨੇ, ਪੰਖੜੀਆਂ ਉਪਰ ਉਠਦੀਆਂ ਨੇ, ਫੁਲ ਮੁਰਝਾਉਂਦੇ ਨੇ, ਪੰਖੜੀਆਂ ਥੱਲੇ ਹੋ ਜਾਂਦੀਆ ਨੇ। ਜੀਵਨ ਸਰੀਰ ਦਾ ਫੁਲ ਤੇ ਸਿਰ ਹੈ ਅਗਰ ਇਹ ਡਿਗਦਾ ਹੈ, ਇਹ ਝੁਕਦਾ ਹੈ ਤਾਂ ਕੋਈ ਬੋਝ ਹੈ, ਕੋਈ ਤਨਾਉ ਹੈ, ਕੋਈ ਚਿੰਤਾ ਹੈ, ਕੋਈ ਸੋਗ ਹੈ। ਐਸੇ ਵਿਚਾਰ ਜੋ ਮਨੁੱਖ ਨੂੰ ਚਿੰਤਾਤੁਰ ਕਰਦੇ ਨੇ, ਐਸੇ ਵਿਚਾਰ ਜੋ ਮਨ ਦਾ ਬੋਝ ਬਣ ਜਾਣ, ਇਹ ਮਨ ਦਾ ਅਧਰਮ ਹੈ। ਐਸੇ ਵਿਚਾਰ ਜੋ ਮਨ ਨੂੰ ਹੌਲਾ ਫੁਲ ਕਰ ਦੇਣ, ਮੁਅਤਰ ਕਰ ਦੇਣ, ਖੇੜਾ ਦੇ ਦੇਣ, ਇਹ ਮਨ ਨੇ ਧਰਮ ਦੀ ਪਾਲਣਾ ਕੀਤੀ।

ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ, ਧਰਮ ਇਸ ਤਰ੍ਹਾਂ ਬਹੁਤ ਸਾਰੇ ਨੇ। ਮੈਂ ਹੁਣੇ ਹੀ ਅਰਜ਼ ਕੀਤੀ ਏ, ਮਾਂ ਦਾ ਧਰਮ, ਪਿਤਾ ਦਾ ਧਰਮ, ਪੁਤਰ ਦਾ ਧਰਮ, ਉਸਤਾਦ ਦਾ ਧਰਮ, ਵਿਦਿਆਰਥੀ ਦਾ ਧਰਮ, ਰਾਜੇ ਦਾ ਧਰਮ, ਪਰਜਾ ਦਾ ਧਰਮ, ਬਹੁਤ ਸਾਰੇ ਧਰਮ ਨੇ। ਔਰ ਹੈਰਾਨਗੀ ਦੀ ਗੱਲ ਤਾਂ ਇਹ ਹੈ, ਇਨ੍ਹਾਂ ਸਾਰੇ ਧਰਮਾਂ ਦੀ ਖੁਲ੍ਹ ਕੇ ਵਿਆਖਿਆ ਬਾਲਮੀਕ ਨੇ, ਤੁਲਸੀ ਨੇ ਰਮਾਇਣ ਦੇ ਵਿਚ ਕੀਤੀ ਹੈ। ਇਸ ਵਾਸਤੇ ਤ੍ਰੇਤੇ ਯੁਗ ਦੇ ਅਵਤਾਰੀ ਪੁਰਸ਼ ਨੂੰ ਵੀ ਕਹਿ ਦਿੰਦੇ ਨੇ, **ਮਰਯਾਦਾ ਪਰਸ਼ੋਤਮ**। ਜਿਸ ਨੇ ਜ਼ਿੰਦਗੀ ਦੇ ਹਰ ਪਖ ਦੇ ਵਿਚ ਮਰਯਾਦਾ ਦੀ ਪਾਲਣਾ ਕੀਤੀ, ਪੁਤਰ ਦੀ ਕੀ ਮਰਯਾਦਾ, ਪਿਤਾ ਦੀ ਕੀ ਮਰਯਾਦਾ, ਗੁਰੂ ਦੀ ਕੀ ਹੈ, ਸ਼ਿਸ਼ ਦੀ ਕੀ ਹੈ। ਇਸਨੂੰ ਲਾਗੂ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਸਮਝਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਸਮਾਜਿਕ ਧਰਮ, ਰਾਜਨੀਤਿਕ ਧਰਮ। ਅਧਾਰਮਿਕ ਹੈ ਉਹ ਰਾਜਾ, ਹੁਕਮਰਾਨ, ਜੋ ਨਿਯਮ ਨੂੰ ਇਮਾਨਦਾਰੀ ਨਾਲ ਲਾਗੂ ਨਹੀਂ ਕਰਦਾ। ਅਧਾਰਮਿਕ ਹੈ ਉਹ ਪਰਜਾ ਜੋ ਉਸ ਨੂੰ ਮੰਨਦੀ ਨਹੀਂ, ਠੁਕਰਾਉਂਦੀ ਹੈ। ਇਸ ਤਰ੍ਹਾਂ ਦੇ ਧਰਮ ਬਥੇਰੇ ਨੇ, ਜਿਥੇ ਵੀ ਧਰਮ ਦੀ ਪਾਲਨਾ ਨਾ ਕੀਤੀ ਜਾਏ, ਸਭ ਕੁਝ ਡਗ-ਮਗਾ ਜਾਂਦਾ ਹੈ। ਸਭ ਕੁਝ ਡਗ-ਮਗਾ ਜਾਂਦਾ ਹੈ। ਜੈਸੇ ਸੜਕ ਦੇ ਉਤੇ ਚਲਣ ਦਾ ਨਿਯਮ ਬਨਾਉਣਾ, ਧਰਮ ਬਨਾਉਣਾ, ਵਕਤ ਦੀ ਹਕੂਮਤ ਦਾ ਕੰਮ ਹੈ, ਹੁਕਮਰਾਨ ਦਾ ਕੰਮ ਹੈ। ਸੜਕ ਦੇ ਉਤੇ ਚਲਣ ਵਾਲਿਆਂ ਦਾ ਟਰੈਫਿਕ ਰੂਲ ਨੂੰ ਉਸ ਯਾਤਾਯਾਤ ਦੇ ਨਿਯਮ ਨੂੰ, ਮੰਨਣਾ, ਉਨ੍ਹਾਂ ਦਾ ਧਰਮ ਹੈ। ਟ੍ਰੈਫਿਕ ਰੂਲ ਨੂੰ, ਯਾਤਰਾ ਦੇ ਨਿਯਮ ਨੂੰ, ਹੁਕਮਰਾਨ ਲਾਗੂ ਨਹੀਂ ਕਰ ਸਕਿਆ। ਇਹ ਯਾਤਰੀ ਜੋ ਚਲ ਰਿਹਾ ਹੈ ਉਸ ਅਸੂਲ ਨੂੰ ਮੰਨਦਾ ਨਹੀਂ, ਸਭ ਕੁਝ ਧਰਮ ਅਧਰਮ ਹੋ ਜਾਏਗਾ। ਜਿਥੇ ਧਰਮ ਹੈ, ਜਿਸ ਪਖ ਦੇ ਵਿਚ, ਚਾਹੇ ਪਰਜਾ ਦੇ ਪਖ ਵਿਚ ਚਾਹੇ ਰਾਜੇ ਦੇ ਪਖ ਵਿਚ, ਚਾਹੇ ਉਸਤਾਦ ਦੇ ਪਖ ਵਿਚ, ਚਾਹੇ ਵਿਦਿਆਰਥੀ ਦੇ ਪਖ ਵਿਚ। ਉਥੇ ਬੈਲੈਂਨਸ (Balance) ਬਣਿਆ ਰਹਿੰਦਾ ਹੈ। ਸੰਤੁਲਨ ਬਣਿਆ ਰਹਿੰਦਾ ਹੈ। ਤਵਾਜ਼ਨ ਬਣਿਆ ਰਹਿੰਦਾ ਹੈ। ਜਿਥੇ ਇਕ ਪਾਸੇ ਵੀ ਧਰਮ ਦੀ ਪਾਲਣਾ ਨਹੀਂ ਹੁੰਦੀ, ਬੈਲੈਂਨਸ ਬਿਗੜ

ਜਾਂਦਾ ਹੈ। ਸੰਤੁਲਨ ਖੋ ਜਾਂਦਾ ਹੈ। ਤੇ ਮੈਂ ਅਰਜ਼ ਕਰਾਂ ਵਿਦਵਾਨ ਐਸਾ ਕਹਿੰਦੇ ਨੇ ਕਿ ਸੈਂਕੜੇ ਧਰਮ ਨੇ, ਇਸ ਤਰ੍ਹਾਂ ਦੇ। ਲੇਕਿਨ ਇਨ੍ਹਾਂ ਸਾਰੇ ਧਰਮਾਂ ਵਿਚੋਂ ਇਕ ਸ਼੍ਰੇਸ਼ਟ ਧਰਮ ਹੈ। ਸਭ ਤੋਂ ਵੱਡਾ ਧਰਮ ਹੈ, ਸਾਰਿਆਂ ਦਾ ਮੂਲ ਹੈ, ਸਾਰਿਆਂ ਦੀ ਬੁਨਿਆਦ ਹੈ :—

**ਸ੍ਰਬ ਧਰਮ ਮਹਿ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੬੬)

'ਸਰਬ' ਜੋ ਲਫਜ਼ ਵਰਤਦੇ ਹਨ ਇਸਦਾ ਮਤਲਬ ਹੈ ਧਰਮ ਬਹੁਤ ਸਾਰੇ ਹਨ। ਹੁਣੇ ਮੈਂ ਕੁਝ ਗਿਣਤੀ ਕੀਤੀ ਹੈ। ਅਧਾਰਮਿਕ ਹੈ ਉਹ ਮਾਂ, ਅਧਾਰਮਿਕ ਹੈ ਉਹ ਪਿਤਾ ਜਿਸ ਨੇ ਆਪਣੀ ਔਲਾਦ ਦੀ ਠੀਕ ਢੰਗ ਨਾਲ ਦੇਖ ਰੇਖ, ਸੰਭਾਲ ਨਹੀਂ ਕੀਤੀ। ਅਧਾਰਮਿਕ ਹੈ ਉਹ ਔਲਾਦ, ਜੋ ਮਾਂ ਬਾਪ ਦੇ ਕਹਿਣੇ ਵਿਚ ਨਹੀਂ ਚਲੀ। ਪੁਤਰ ਦਾ ਧਰਮ, ਪੁਤਰ ਨੇ ਨਹੀਂ ਪਾਲਿਆ। ਮਾਂ ਦਾ ਧਰਮ, ਮਾਂ ਨੇ ਨਹੀਂ ਪਾਲਿਆ। ਪਿਤਾ ਦਾ ਧਰਮ, ਪਿਤਾ ਨੇ ਨਹੀਂ ਪਾਲਿਆ। ਇਸ ਤਰ੍ਹਾਂ ਦੇ ਧਰਮ ਬਹੁਤ ਸਾਰੇ ਨੇ। ਮਨੁੱਖ ਕਈ ਪਹਿਲੂਆਂ ਵਿਚ ਧਾਰਮਿਕ ਹੋ ਸਕਦਾ ਹੈ। ਕਿਧਰੇ ਅਧਾਰਮਿਕ ਵੀ ਹੋ ਸਕਦਾ ਹੈ, ਇਹ ਵੀ ਮੈਂ ਅਰਜ਼ ਕਰ ਦਿਆਂ। ਜਿਥੇ ਜਿਥੇ ਧਰਮ ਦੀ ਪਾਲਨਾ ਨਹੀਂ ਕੀਤੀ, ਉਸ ਤਲ 'ਤੇ ਉਹ ਅਧਾਰਮਿਕ ਹੈ। ਇਨ੍ਹਾਂ ਸਾਰੇ ਧਾਰਮਿਕ ਕਰਮਾਂ ਵਿਚੋਂ, ਸਾਰੇ ਧਰਮਾਂ ਵਿਚੋਂ, ਇਕ ਸਿਰਮੌਰ ਧਰਮ ਹੈ। ਬਸ ਉਸੇ ਦੀ ਮੈਂ ਤੁਹਾਡੇ ਸਾਹਮਣੇ ਵਿਆਖਿਆ ਕਰਨੀ ਹੈ। ਤੁੱਛ ਬੁਧੀ ਅਨੁਸਾਰ, ਉਸ ਨੂੰ ਖੋਜਣਾ ਹੈ ਤਾਂਕਿ ਜ਼ਿੰਦਗੀ ਐਵੇ ਨਾ ਲੰਘ ਜਾਏ। ਅਜੇ ਤੇ ਏਵੇਂ ਹੀ ਲੰਘ ਰਹੀ ਏ :—

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੬੬)

ਸ੍ਰੇਸ਼ਟ ਧਰਮ ਕਿਹੜਾ ਹੈ ? ਦੁਨੀਆਂ ਭਰ ਦੇ ਵਿਦਵਾਨ ਕਹਿੰਦੇ ਨੇ **ਸ੍ਰੇਸ਼ਟ ਧਰਮ, ਨਿਰਮਲ ਕਰਮ ਤੇ ਖੜਾ ਹੈ।** ਨਿਰਮਲ ਕਰਮ ਤੇ ਖੜਾ ਹੈ ਤੇ ਫਿਰ ਹੁਣ ਸਵਾਲ ਪੈਦਾ ਹੁੰਦਾ ਹੈ, ਨਿਰਮਲ ਕਰਮ ਕੀ ਹੈ ? ਕੀ ਹੈ ? ਆਪ ਦੇ ਗਿਆਤ ਲਈ ਅਰਜ਼ ਕਰਾਂ। ਕਿਸੇ ਦਾ ਝੂਠ ਬੋਲਣਾ ਵੀ ਝੂਠ ਨਹੀ ਹੋ ਸਕਦਾ, ਕਿਸੇ ਦਾ ਸੱਚ ਬੋਲਣਾ ਵੀ ਸੱਚ ਨਹੀਂ ਹੋ ਸਕਦਾ। ਕਿਸੇ ਦੇ ਸੱਚ ਬੋਲਣ ਨਾਲ ਵੀ ਕਿਸੇ ਨੂੰ ਬਹੁਤ ਗਹਿਰਾ ਨੁਕਸਾਨ ਤੇ ਚੋਟ ਪਹੁੰਚ ਸਕਦੀ ਹੈ। ਕਿਸੇ ਦੇ ਝੂਠ ਬੋਲਣ ਨਾਲ ਵੀ, ਕਿਸੇ ਦੀ ਰਖਸ਼ਾ ਹੋ ਸਕਦੀ ਹੈ। ਜੈਸੇ ਇਕ ਨਿਕਾ ਜਿਹਾ ਉਦਾਹਰਣ ਦਿਆਂ। ਕੋਈ ਮਜ਼ਲੂਮ ਬੱਚੀ, ਜਵਾਨ ਬੱਚੀ, ਜਿਸ ਦੇ ਪਿੱਛੇ ਗੁੰਡੇ ਲਗੇ ਹਨ, ਉਹ ਭੱਜ ਕੇ ਕਿਸੇ ਘਰ ਵਿਚ ਪਨਾਹ ਲੈਂਦੀ ਹੈ। ਉਹ ਦੁਸ਼ਟ ਗੁੰਡੇ ਪਿੱਛਾ ਕਰਦੇ ਉਸ ਦੇ ਘਰ ਤਕ ਪਹੁੰਚਦੇ ਨੇ ਔਰ ਕਹਿੰਦੇ ਨੇ ਇਥੇ ਕੋਈ ਲੜਕੀ ਆਈ ਏ। ਘਰ ਦਾ ਮਾਲਿਕ ਕਹਿੰਦਾ ਹੈ ਨਹੀਂ। ਇਸ ਝੂਠ ਨੇ ਕਿਸੇ ਦੀ ਜਾਨ ਬਚਾਈ। ਇਸ ਝੂਠ ਨੇ ਕਿਸੇ ਦੀ ਅਸਮਤ ਬਚਾਈ। ਇਸ ਝੂਠ ਨੇ ਕਿਸੇ ਦੀ ਇਜ਼ਤ ਬਚਾਈ। ਜਿਹੜਾ ਸੱਚ ਕਿਸੇ ਦੀ ਇਜ਼ਤ ਲੁਟ ਲਵੇ, ਜਿਹੜਾ

ਸੱਚ ਕਿਸੇ ਨੂੰ ਬਰਬਾਦ ਕਰ ਦੇਵੇ, ਜਿਹੜਾ ਸੱਚ ਕਿਸੇ ਨੂੰ ਤਬਾਹ ਕਰ ਦੇਵੇ ਉਸ ਨੂੰ ਕਹਿੰਦੇ ਨੇ ਅਪ੍ਰੀਏ ਸਤ। ਝੂਠ ਨਾਲੋਂ ਵੀ ਭੈੜਾ ਹੈ। ਅਪ੍ਰੀਏ ਸਤ। ਕੌੜਾ ਸਤ। ਆਮ ਕਿਹਾ ਜਾਂਦਾ ਹੈ ਸੱਚ ਬੜਾ ਕੌੜਾ ਹੈ। ਸਿਰਫ ਕਹਿਣ ਮਾਤ੍ਰ ਕਿਹਾ ਜਾਂਦਾ ਹੈ। ਇਸ ਵਾਸਤੇ ਕਿਹਾ ਜਾਂਦਾ ਹੈ, ਕਿ ਇਸਦਾ ਭਾਵ ਹੋਰ ਹੈ, ਕਿ ਸੱਚ ਨੂੰ ਮੰਨਣਾ ਬੜਾ ਔਖਾ ਹੈ, ਇਹ ਮਤਲਬ ਹੈ। ਸੱਚ ਕੌੜਾ ਨਹੀਂ ਸੱਚ ਤੋਂ ਮਿਠਾ ਹੋਰ ਕੁਝ ਵੀ ਨਹੀਂ। ਸੱਚ ਤੋਂ ਰਸਦਾਇਕ ਹੋਰ ਕੁਝ ਵੀ ਨਹੀਂ। ਅਗਰ ਸੱਚ ਵੀ ਕੌੜਾ ਹੈ ਤੇ ਫਿਰ ਸੱਚ ਨੂੰ ਕਰਨਾ ਕੀ ਹੈ। ਲੈਣਾ ਕੀ ਹੈ ਸੱਚ ਤੋਂ।

ਨਿਰਮਲ ਕਰਮ ਕੀ ਹੈ ਕਈ ਦਫਾ ਅਸੀਂ ਸਮਾਜ ਦੀਆਂ ਰੀਤੀਆਂ ਨੂੰ, ਨਿਰਮਲ ਕਰਮ ਮੰਨ ਲੈਂਦੇ ਹਾਂ। ਨਿਰਮਲ ਕਰਮ ਮੰਨ ਲੈਂਦੇ ਹਾਂ। ਜਦ ਸਮੇਂ ਦੀ ਧਾਰਾ ਉਸ ਨਿਰਮਲ ਕਰਮ ਨੂੰ ਬਦਲਨਾ ਚਾਹੁੰਦੀ ਏ। ਇਸ ਤਰ੍ਹਾਂ ਬਦਲਨਾ ਚਾਹੁੰਦੀ ਏ, ਜਿਵੇਂ ਗਰਮੀ ਦਾ ਮੌਸਮ ਆਇਆ ਹੈ, ਤੇ ਮਨੁੱਖ ਕੱਪੜੇ ਹੋਰ ਪਹਿਨਦਾ ਹੈ। ਸਰਦੀ ਦਾ ਮੌਸਮ ਆਇਆ ਹੈ, ਕੱਪੜੇ ਹੋਰ ਪਹਿਨਦਾਂ ਹੈ। ਇਸ ਤਰ੍ਹਾਂ ਜਿਵੇਂ ਮੌਸਮ ਦੇ ਮੁਤਾਬਿਕ ਕੱਪੜੇ ਬਦਲਦੇ ਨੇ, ਹਾਲਾਤ ਦੇ ਮੁਤਾਬਿਕ ਮਨੁੱਖ ਦੇ ਸਮਾਜਿਕ, ਰਾਜਨੀਤਿਕ ਕਰਮ ਬਦਲਦੇ ਨੇ। ਜੋ ਬਦਲਣ ਨੂੰ ਤਿਆਰ ਨਹੀਂ ਹੁੰਦਾ, ਪਛੜ ਜਾਂਦਾ ਹੈ, ਬਰਬਾਦ ਹੋ ਜਾਂਦਾ ਹੈ। ਇਸ ਦੇ ਉਤੇ ਵੀ ਮੈਂ ਉਦਾਹਰਣ ਦਿਆਂ। ਅੱਜ ਤਕ ਬੜੇ ਸਮਾਜ ਦੇ ਨਿਯਮ ਬਦਲ ਚੁਕੇ ਨੇ। ਜਦ ਵੀ ਕੋਈ ਬਦਲਣ ਨੂੰ ਰਾਜ਼ੀ ਨਹੀਂ ਹੁੰਦਾ, ਸਮਾਂ ਬਦਲ ਗਿਆ ਹੈ, ਮੌਸਮ ਬਦਲ ਗਿਆ ਹੈ, ਕਰਮ ਨਹੀਂ ਬਦਲਣਾ ਚਾਹੁੰਦਾ, ਉਹ ਜੜ੍ਹ-ਬੁਤ ਹੈ। ਰੁਕੀ ਹੋਈ ਸੋਚਣੀ ਹੈ। ਐਸਾ ਦੌਰ ਲੰਘਿਆ ਹੈ, ਐਸਾ ਵਕਤ ਲੰਘਿਆ ਹੈ ਭਾਰਤ ਵਿਚ, ਉਸੇ ਨੂੰ ਮੈਂ ਲਵਾਂ। ਲੜਕੀਆਂ ਨੂੰ ਖੁਲ੍ਹੀ ਇਜਾਜ਼ਤ ਸੀ, ਸਵੈਂ-ਵਰ (ਸਵੰਬਰ) ਦੀ। ਮਾਂ ਬਾਪ ਮੁਦਾਖਲਤ ਨਹੀਂ ਕਰਨਗੇ। ਸਮਾਜ ਵੀ ਚੁਣਾਉ ਨਹੀਂ ਕਰੇਗਾ। ਬੱਚੀ ਖੁਦ ਚੁਣੇਗੀ। ਉਸ ਦਾ ਆਪਣਾ ਸ਼ੌਕ, ਉਸਦੀ ਆਪਣੀ ਉਮੰਗ, ਉਸਦੀ ਆਪਣੀ ਚਾਹਤ। ਐਸਾ ਨਾ ਹੋਵੇ ਕਿ ਮਾਂ ਬਾਪ ਦਾ ਚੁਣਾਉ ਉਸਦੇ ਅਰਮਾਨਾ 'ਤੇ ਪਾਣੀ ਫੇਰ ਦਏ। ਐਸਾ ਨਾ ਹੋਵੇ ਕਿ ਸਮਾਜ ਦੀ ਚਿਣੌਤੀ ਉਸਦੀ ਜ਼ਿੰਦਗੀ ਨੂੰ ਦੁਖਦਾਈ ਬਣਾ ਦੇਵੇ। ਤੇ ਸਮਾਜ ਦਾ ਇਕ ਨਿਯਮ ਬਣਾਇਆ ਗਿਆ ਸਵੰਬਰ ਖੁਦ ਵਰ ਚੁਣਨਾ, ਖੁਦ ਵਰ ਚੁਨਣਾ, ਸਵੰਬਰ ਬੱਚੀਆਂ ਸੈਂਕੜੇ ਸਾਲ ਤਕ ਭਾਰਤ ਦੇ ਵਿਚ ਚੁਣਦੀਆਂ ਸੀ। ਇਹ ਗੱਲ ਵੱਖਰੀ ਹੈ, ਕੁਛ ਇਸਤ੍ਰੀਆਂ ਦਾ ਜ਼ਿਕਰ ਹੈ, ਸੀਤਾ ਦਾ ਸਵੰਬਰ ਹੋਇਆ, ਦਰੋਪਦੀ ਦਾ ਸਵੰਬਰ ਹੋਇਆ, ਮੇਨਕਾ ਦਾ ਸਵੰਬਰ ਹੋਇਆ, ਕਹਿੰਦੇ ਨੇ। ਪਰ ਇਹ ਇਤਿਹਾਸਿਕ ਇਸਤ੍ਰੀਆਂ ਨੇ ਇਸ ਵਾਸਤੇ ਉਨ੍ਹਾਂ ਦਾ ਜ਼ਿਕਰ ਹੈ।

ਜਿਵੇਂ ਅਸੀਂ ਕਹਿੰਦੇ ਹਾਂ, ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੇ ਦਰਬਾਰ ਵਿਚ ਹਾਜ਼ਰ ਹੋਇਆ ਅਕਬਰ, ਹਜ਼ਾਰਾਂ ਹੋਰ ਹਾਜ਼ਰ ਹੁੰਦੇ ਸਨ। ਪਰ ਕਿਉਂਕਿ ਅਕਬਰ ਤਵਾਰੀਖੀ ਮਨੁੱਖ ਹੈ, ਇਤਿਹਾਸਿਕ ਮਨੁੱਖ ਹੈ ਇਸ ਵਾਸਤੇ ਜ਼ਿਕਰ ਹੈ। ਪਰ ਇਕੱਲਾ ਅਕਬਰ ਥੋੜ੍ਹਾ ਹਾਜ਼ਰ ਹੋਇਆ। ਜਿਸ ਦਿਨ ਅਕਬਰ ਆਇਆ ਹੋਏਗਾ, ਹਜ਼ਾਰਾਂ ਸੰਗਤਾਂ ਵੀ ਆਈਆਂ ਹੋਣਗੀਆਂ। ਪਰ ਨਹੀਂ ਹੈ ਜ਼ਿਕਰ। ਅਕਬਰ ਇਤਿਹਾਸਿਕ ਮਨੁੱਖ ਹੈ। ਅਕਬਰ ਪੰਗਤ ਦੇ ਵਿਚ ਬੈਠਾ, ਕਿਉਂ ਕਿ ਗੁਰੂ ਦਾ ਹੁਕਮ। ਰਾਜਾ ਰੰਕ

ਬਰਾਬਰੀ। ਹੋਰ ਵੀ ਸਾਰੇ ਬਰਾਬਰ ਬੈਠੇ ਸਨ, ਉਨ੍ਹਾਂ ਦਾ ਕੋਈ ਨਾਮ ਨਹੀਂ। ਅਕਬਰ ਇਤਿਹਾਸਿਕ ਮਨੁੱਖ ਹੈ ਇਸ ਵਾਸਤੇ ਉਸਦਾ ਜ਼ਿਕਰ ਹੈ।

ਸਵੰਬਰ ਆਮ ਸੀ, ਹਰ ਬੱਚੀ ਦਾ ਸੀ। ਹਰ ਬੱਚੀ ਆਪਣਾ ਵਰ ਆਪ ਚੁਣਦੀ ਸੀ, ਖੁਲ੍ਹ ਸੀ। ਸੈਂਕੜੇ ਸਾਲ, ਇਹ ਪ੍ਰਥਾ ਚਲੀ। ਇੰਜ਼ਾਮ ਕੀ ਹੋਇਆ। ਜਜ਼ਬਿਆਂ ਦੇ ਤਹਿਤ, ਭਾਵੁਕਤਾ ਦੇ ਤਹਿਤ, ਬਚੀਆਂ ਵਰ ਚੁਣ ਲੈਂਦੀਆਂ ਸੀ। ਅਗੋਂ ਨਿਭਦੀ ਨਹੀਂ ਸੀ। ਜਜ਼ਬਾਤ ਠੰਡੇ ਪੈ ਜਾਂਦੇ ਸਨ। ਰਿਸ਼ਤਿਆਂ ਵਿਚ ਦਰਾੜ ਪੈ ਜਾਂਦੀ ਸੀ। ਬਚੇ ਰੁਲਦੇ ਸਨ ਔਰ ਰਿਸ਼ਤਿਆਂ ਵਿਚ ਪਈਆਂ ਹੋਈਆਂ ਦਰਾੜਾਂ, ਤਲਾਕ ਤਕ ਪਹੁੰਚਦੀਆਂ ਸਨ, ਰਿਸ਼ਤੇ ਟੁਟ ਜਾਂਦੇ ਸਨ। ਜਦ ਬਹੁਤਾਤ ਵਿਚ ਐਸਾ ਹੋਣ ਲਗ ਪਿਆ। ਸਮਾਜ ਦੇ ਵੱਡੇ ਵੱਡੇਰਿਆਂ ਨੇ, ਸਿਆਣਿਆਂ ਨੇ, ਇਸ ਨਿਯਮ ਨੂੰ ਬਦਲਿਆ। ਸਵੰਬਰ ਮਹਾਂ ਗੁਨਾਹ, ਪਾਪ ਹੈ, ਪਾਪ ਹੈ। ਜੋ ਬੱਚੀ ਆਪਣਾ ਵਰ ਆਪ ਚੁਣੇਗੀ, ਉਸਨੂੰ ਬਦ-ਚਲਣ ਗਿਣਿਆ ਜਾਏਗਾ। ਉਸ ਤੇ ਉਂਗਲ ਉਠੇਗੀ। ਮਾਂ ਬਾਪ ਚੁਨਣਗੇ। ਪਰ ਕਲ ਤਕ ਤੇ ਬੱਚੀ ਬਦ-ਚਲਣ ਨਹੀਂ ਸੀ। ਸਵੰਬਰ ਦੀ ਬੜੀ ਮਾਣ ਪ੍ਰਤਿਸ਼ਟਾ। ਅਜ ਕਿਉਂ ਇਸ ਤਰ੍ਹਾਂ? ਸਮਾਜ ਨੇ ਨਿਯਮ ਬਦਲ ਦਿੱਤਾ। ਸਮਾਜ ਨੇ ਧਰਮ ਬਦਲ ਦਿੱਤਾ, ਸਮਾਜ ਨੇ ਵਿਧਾਨ ਬਦਲ ਦਿੱਤਾ। ਸਵੰਬਰ ਭਾਰਤ ਵਿਚ ਫੇਲ ਹੋਇਆ। ਚੁਣਾਉ ਮਾਂ ਬਾਪ ਦੇ ਹੱਥ ਆਇਆ। ਸਮਾਜ ਦੇ ਹੱਥ ਆਇਆ।

ਸਵੰਬਰ ਅਜ ਯੂਰਪ ਦੇ ਵਿਚ ਵੀ ਫੇਲ ਹੈ। ਅਮਰੀਕਾ ਦੇ ਵਿਚ ਵੀ ਫੇਲ ਹੈ। ਡਾਕਟਰ ਮਨਜੀਤ ਸਿੰਘ ਨੇ ਮੈਨੂੰ ਬੈਕਰਜ਼ਫੀਲਡ (ਕੈਲੀਫੋਰਨੀਆ) ਦੇ ਵਿਚ ਦਸਿਆ, ਬਈ ੮੩ ਫੀਸਦੀ ਸ਼ਾਦੀਆਂ ਏਥੇ ਤਲਾਕ ਹੋ ਜਾਂਦੀਆ ਨੇ, ਟੁੱਟ ਜਾਂਦੀਆਂ ਹਨ। ਚੂੰਕਿ ਉਨ੍ਹਾਂ ਦਾ ਆਪਣਾ ਰਿਸ਼ਤਾ ਵੀ ਟੁੱਟ ਗਿਆ ਸੀ, ਟੁੱਟ ਜਾਂਦੀਆਂ ਨੇ। ਬੱਚੇ ਰੁਲਦੇ ਨੇ, ਛੋਟੇ ਬੱਚੇ, ਮਾਸੂਮ ਬੱਚੇ, ਖੁਦ ਉਹ ਚੁਣਾਉ ਕਰਨ, ਕਾਨੂੰਨ ਹੈ ਅਠ ਸਾਲ ਦਾ ਬੱਚਾ ਹੈ, ਮਾਂ ਦੇ ਨਾਲ ਜਾਣਾ ਚਾਹੁੰਦਾ ਹੈ ਜਾਂ ਪਿਉ ਨਾਲ ਜਾਣਾ ਚਾਹੁੰਦਾ ਹੈ, ਨਿਕੀਆਂ ਨਿਕੀਆਂ ਮਾਸੂਮ ਜਿੰਦਾਂ ਦੀਆਂ ਭਾਵਨਾਵਾਂ ਨੂੰ ਠੇਸ ਲੱਗਦੀ ਹੈ। ਸਵੰਬਰ ਭਾਰਤ ਦੇ ਵਿਚ ਫੇਲ ਹੋਇਆ, ਯੂਰਪ ਅਮਰੀਕਾ ਦੇ ਵਿਚ ਫੇਲ ਹੋ ਚੁਕਿਆ। ਇਸਨੂੰ ਕਿਧਰੇ ਨਿਰਮਲ ਧਰਮ ਯਾ ਮਲੀਨ ਧਰਮ ਨਾ ਮੰਨ ਲੈਣਾ। ਇਹ ਸਮਾਜ ਦੇ ਨਿਯਮ ਨੇ, ਬਦਲਦੇ ਰਹਿੰਦੇ ਨੇ।

ਖਾਨਾ ਜੰਗੀ ਕਰਕੇ ਅਰਬ ਦੇਸ਼ ਵਿਚ ਨੌਜਵਾਨ ਮਾਰੇ ਗਏ ਸੀ। ਜੈਸੇ ਮੈਂ ਗੁਰਦਾਸਪੁਰ ਜਦ ਜਾਂਦਾ ਰਿਹਾ ਹਾਂ। ਹੁਣ ਤੇ ਠੀਕ ਹੋ ਗਏ ਨੇ ਹਾਲਾਤ। ਪਿੰਡਾਂ ਦੇ ਵਾਸੀ, ਗੁਰਦਾਸ ਪੁਰ ਦੇ ਵਾਸੀ ਕਹਿੰਦੇ ਸਨ, ੨੦ ਸਾਲ ਤਕ ਤੇ ਕੋਈ ਬਰਾਤ ਨਹੀਂ ਢੁਕਣੀ। ਨੌਜਵਾਨ ਹੀ ਨਹੀਂ ਰਹੇ, ਸਭ ਦੀ ਬਲੀ ਚੜ੍ਹ ਗਈ। ਇਥੇ ਰਹੇ ਹੀ ਨਹੀਂ ਨੌਜਵਾਨ, ੨੦ ਸਾਲ ਤਕ ਤਾਂ ਕੋਈ ਲਾੜਾ ਨਹੀਂ ਬਣੇਗਾ। ਕਿਧਰੇ ਬਰਾਤ ਨਹੀਂ ਢੁਕੇਗੀ। ਘਰ ਘਰ ਵਿਚ ਛੋਟੇ ਬੱਚੇ ਰਹਿ ਗਏ ਨੇ, ਹੁਣ ਜਵਾਨ ਤੇ ਰਹੇ ਕੋਈ ਨਹੀਂ। ਇਸ ਤਰ੍ਹਾਂ ਦੀ ਹਾਲਤ ਮੁਹੰਮਦ ਸਾਹਿਬ ਦੇ ਜ਼ਮਾਨੇ ਵਿਚ ਹੋ ਗਈ ਸੀ। ਅਰਬ ਦੀ ਖ਼ਾਨਾ ਜੰਗੀ ਕਰਕੇ, ਕਬੀਲਿਆਂ ਦੀ ਜੰਗ ਕਰਕੇ। ਜੈਸੇ ਹੁਣ ਅਫਗਾਨਿਸਤਾਨ ਦੇ ਵਿਚ। ਵੈਸੇ ਤਾਂ ਖਾਨਾ-ਜੰਗੀ ਉਥੇ ੧੦੦੦ ਸਾਲ ਤੋਂ ਚਲ ਰਹੀ ਹੈ, ਪਰ ਇਨ੍ਹਾਂ ਵੀਹ

ਸਾਲਾਂ ਵਿਚ ਤਿੰਨ ਲਖ ਦੇ ਕਰੀਬ ਪਠਾਨ ਮਾਰੇ ਜਾ ਚੁਕੇ ਹਨ। ਕਬੀਲਿਆਂ ਦੀ ਜੰਗ, ਆਪਸੀ ਜੰਗ, ਮੁਹੰਮਦ ਸਾਹਿਬ ਦੇ ਜ਼ਮਾਨੇ ਵਿਚ, ਕਬੀਲਿਆਂ ਦੀ ਜੰਗ, ਖਾਨਾ-ਜੰਗੀ ਕਰਕੇ, ਘਰਾਂ ਵਿਚ ਔਰਤਾਂ ਰਹਿ ਗਈਆਂ ਸਨ। ਜਵਾਨ ਬਚੀਆਂ ਰਹਿ ਗਈਆਂ ਸਨ। ਯਾ ਛੋਟੇ ਛੋਟੇ ਲੜਕੇ ਰਹਿ ਗਏ ਸਨ। ਜਵਾਨ ਮਾਰੇ ਗਏ ਸਨ। ਟਾਂਵਾਂ ਟਾਂਵਾਂ ਜਵਾਨ ਕਿਧਰੇ ਬਚਿਆ ਸੀ। ਮੁਹੰਮਦ ਸਾਹਿਬ ਦੇ ਸਾਹਮਣੇ ਬਹੁਤ ਵੱਡੀ ਸਮਾਜਿਕ ਸਮੱਸਿਆ ਸੀ। ਬਹੁਤ ਵੱਡੀ। ਪਰ ਸਮਾਜਿਕ ਤਲ ਤੇ ਜੋ ਪਿਸਿਆ ਹੋਇਆ ਹੈ, ਦੁਖਿਤ ਹੈ। ਕਿਵੇਂ ਇਸਨੂੰ ਪ੍ਰਭੂ ਦੇ ਮਾਰਗ 'ਤੇ ਤੋਰੀਏ। ਖੁਦਾ ਦੇ ਮਾਰਗ ਤੇ ਤੋਰੀਏ। ਬਚੇ-ਖੁਚੇ ਨੌਜਵਾਨਾਂ ਨੂੰ ਹੁਕਮ ਕੀਤਾ ਮੁਹੰਮਦ ਸਾਹਿਬ ਨੇ, ਤੁਹਾਨੂੰ ਚਾਰ ਚਾਰ ਨਿਕਾਹ ਕਰਨੇ ਪੈਣਗੇ। ਤੁਹਾਨੂੰ ਚਾਰ ਚਾਰ ਬੱਚੀਆਂ ਦਾ ਪਲਾ ਪਕੜਨਾ ਪਵੇਗਾ। ਤੁਹਾਨੂੰ ਚਾਰ ਚਾਰ ਦੀ ਪ੍ਰਵਰਿਸ਼ ਦਾ ਬੋਝ ਉਠਾਣਾ ਪਵੇਗਾ। ਚਲ ਪਈ ਪ੍ਰਥਾ। ਅੱਜ ਹਾਲਾਤ ਇਹ ਨੇ ਅਰਬ ਦੇਸ਼ਾਂ ਵਿਚ, ਕਹਿੰਦੇ ਨੇ ਲੜਕਿਆਂ ਦੀ ਤਾਦਾਦ ੨ ਫੀਸਦੀ ਜ਼ਿਆਦਾ, ਲੜਕੀਆਂ ਘੱਟ ਹਨ। ਹੁਣ ਅਜ ਵੀ ਸੰਪੰਨ ਬੰਦੇ ਅਮੀਰ ਬੰਦੇ, ਚਾਰ ਚਾਰ ਨਿਕਾਹ ਕਰਨ, ਇਹ ਠੀਕ ਨਹੀਂ। ਰੁਤ ਦੇ ਮੁਤਾਬਿਕ ਸਮੇਂ ਦੇ ਮੁਤਾਬਿਕ ਬਦਲਣਾ ਚਾਹੀਦਾ ਹੈ। ਈਰਾਨ ਦੇ ਬਾਦਸ਼ਾਹ ਨੇ ਨਿਯਮ ਬਣਾ ਦਿਤਾ ਸੀ। ਦੂਜਾ ਨਿਕਾਹ, ਈਰਾਨੀ ਮੁਸਲਮਾਨ ਨਹੀਂ ਕਰ ਸਕਦਾ। ਸ਼ਹਿਨਸ਼ਾਹ ਦੇ ਹੁੰਦਿਆਂ ਚਲਦਾ ਰਿਹਾ। ਬਗਾਵਤ ਹੋਈ ਮਜ਼ਹਬੀ ਲੋਕਾਂ ਦੀ ਹਕੂਮਤ ਆਈ ਫਿਰ ਸ਼ਰਾ ਦਾ ਕਾਨੂੰਨ ਲਾਗੂ ਹੋਇਆ। ਲੇਕਿਨ ਕਿਧਰੇ ਕਿਧਰੇ ਅਜੇ ਵੀ ਮੁਸਲਿਮ ਦੇਸ਼ਾਂ ਵਿਚ ਮਨਾਹੀ ਹੈ, ਜੈਸੇ ਮਲੇਸ਼ੀਆ। ਜੈਸੇ ਜੈਸੇ ਸੂਝ ਸਮਝ ਵਧਦੀ ਜਾ ਰਹੀ ਹੈ, ਉਹ ਨਿਯਮ ਅਜ ਤੇ ਪੂਰਾ ਨਹੀਂ ਉਤਰਦਾ, ਉਹ ਕਰਮ ਅਜ ਤੇ ਪੂਰਾ ਨਹੀਂ। ਬਦਲਦੇ ਰਹਿੰਦੇ ਨੇ। ਸਮਾਜ ਦੇ ਨਿਯਮ ਬਦਲਦੇ ਰਹਿੰਦੇ ਨੇ।

ਰੁਤ ਦੇ ਮੁਤਾਬਿਕ ਜਿਵੇਂ ਕੱਪੜੇ ਬਦਲਦੇ ਹਾਂ ਤੇ ਜਿਹੜਾ ਬਦਲਨ ਨੂੰ ਰਾਜ਼ੀ ਨਹੀਂ ਹੁੰਦਾ, ਦੁਖੀ ਹੁੰਦਾ ਹੈ। ਸਮੇਂ ਦੀ ਚਾਲ ਦੇ ਮੁਤਾਬਿਕ ਜਦ ਸਮਾਜਿਕ ਨਿਯਮ ਨਾਂਹ ਬਦਲਨ। ਸਮਾਜਿਕ ਕੁਝ ਨਿਯਮ ਧਾਰਮਿਕ ਅਸਥਾਨਾਂ ਦੇ ਵਿਚ ਵੀ ਹੁੰਦੇ ਨੇ। ਸਮੇਂ ਦੇ ਮੁਤਾਬਿਕ, ਸਰੀਰਕ ਨਿਯਮ, ਸਰੀਰਕ ਲੋੜਾਂ। ਕਲ ਤਕ ਗੁਰਦੁਆਰਿਆਂ ਵਿਚ ਚਟਾਈਆਂ ਹੀ ਵਿਛਾਈਆਂ ਜਾਂਦੀਆਂ ਸੀ। ਹੁੰਦੀਆਂ ਹੀ ਚਟਾਈਆਂ ਸਨ, ਅਜ ਕਾਰਪਿੱਟ(Carpet) 'ਤੇ ਬੈਠਦੇ ਹਾਂ :—

**ਪਖਾ ਫੇਰੀਂ ਪਾਣੀ ਢੋਵਾ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੪੯)

ਕਲ ਤਕ ਤੇ ਇਹ ਸੀ, ਅਜ ਤੇ ਟੂਟੀਆਂ ਚਲਦੀਆਂ ਪਈਆਂ ਹਨ। ਕੀ ਤੁਹਾਨੂੰ ਘੜਿਆਂ ਵਿਚ ਪਾਣੀ ਢੋਹਣ ਦੀ ਲੋੜ ਹੈ ? ਪਖਾ ਲੈ ਕੇ, ਕੀ ਝਲਣ ਦੀ ਲੋੜ ਹੈ? ਸਭ ਬਿਜਲੀ ਦੇ ਪੰਖੇ ਚਲਦੇ ਪਏ ਹਨ। ਕੋਈ ਆਖੇ ਬਈ ਪੁਰਾਣੇ ਸਿੱਖ ਇਸ ਤਰ੍ਹਾਂ ਕਰਦੇ ਸਨ। ਆਪਾਂ ਤਾਂ ਇਹ ਹੀ ਕਰਨਾ ਹੈ, ਇਹੋ ਹੀ ਕਰਨਾ ਹੈ। ਤੇ ਕਹਿਣਾ ਪਏਗਾ ਉਸ ਬੰਦੇ ਦੇ ਸਿਰ ਦੇ ਵਿਚ ਅਕਲ ਨਾਮ ਦੀ ਕੋਈ ਚੀਜ਼ ਹੈ ਵੀ ਕਿ ਨਹੀਂ। ਹੈ ਵੀ ਸਈ ਕਿ ਨਹੀਂ। ਬਦਲਨਾ ਪੈਂਦਾ ਹੈ, ਬਦਲਨਾ ਹੈ ਸਭ ਕੁਝ। ਕਲ ਤਕ ਘਿਉ

ਦਾ ਦੀਵਾ ਜਲਾਇਆ ਜਾਂਦਾ ਸੀ। ਇਸ ਵਾਸਤੇ ਕਿਉਂਕਿ ਘਿਉ ਦੇ ਦੀਪਕ ਵਿਚ ਧੂੰਆ ਨਹੀ ਸੀ ਨਿਕਲਦਾ। ਗੁਰਦੁਆਰੇ ਦੀ ਛੱਤ, ਦੀਵਾਰ ਕਾਲੀ ਨਹੀਂ ਸੀ ਹੁੰਦੀ। ਬਾਕੀ ਤੇਲਾਂ ਵਿਚ ਧੂੰਆਂ ਬਹੁਤ ਨਿਕਲਦਾ ਹੈ। ਨਿਰਮਲ ਜੋਤ ਜਲਦੀ ਹੈ, ਸੁੱਚੇ ਘਿਉ ਦੀ ਜੋਤ। ਬਿਜਲੀ ਨਹੀਂ ਸੀ। ਅੱਜ ਬਿਜਲੀ ਆ ਗਈ ਹੈ। ਗੁਰਦਵਾਰਿਆਂ ਵਿਚ ਜੋਤਾਂ ਨਹੀਂ ਰਹੀਆਂ। ਬਿਜ਼ਲੀ ਜੋਤ ਦੇ ਰੂਪ ਵਿਚ ਬੜੀ ਨਿਰਮਲ, ਕੋਈ ਧੂੰਆਂ ਨਹੀਂ, ਕੋਈ ਧੂੰਆਂ ਨਹੀਂ। ਇਸਦੇ ਬਲਬ ਜਲਦੇ ਪਏ ਨੇ, ਟਊਬ ਲਾਈਟਾਂ ਜਲਦੀਆਂ ਪਈਆਂ ਨੇ, ਕੋਈ ਧੂੰਆਂ ਨਹੀਂ। ਅਸੀਂ ਬਦਲ ਗਏ ਹਾਂ। ਸਮੇਂ ਦੇ ਨਾਲ, ਸਮਾਜ ਦੇ ਨਿਯਮ, ਸਰੀਰਕ ਲੋੜਾਂ ਦੇ ਨਿਯਮ ਕਰਕੇ ਜਿਹੜਾ ਨਹੀਂ ਬਦਲਦਾ ਉਹ ਮਨੁੱਖ ਪਛੜਿਆ ਹੋਇਆ ਹੁੰਦਾ ਹੈ। ਉਹ ਕੌਮ ਪਛੜੀ ਹੋਈ ਹੁੰਦੀ ਹੈ। ਉਹ ਦਿਮਾਗ਼ ਪਛੜਿਆ ਹੋਇਆ ਹੁੰਦਾ ਹੈ। ਇਹ ਪਛੜਾਪਨ ਦੇਖ ਸਕਦੇ ਹਾਂ ਕਿਧਰੇ ਕਿਧਰੇ ਹਿੰਦੂਆਂ ਵਿਚ, ਕਿਧਰੇ ਕਿਧਰੇ ਮੁਸਲਮਾਨਾਂ ਵਿਚ, ਬਹੁਤਾਤ ਵਿਚ ਮੁਸਲਮਾਨਾਂ ਵਿਚ, ਬਹੁਤਾਤ ਵਿਚ ਸਿਖਾਂ ਵਿਚ। ਇਹ ਸ੍ਰੇਸ਼ਟ ਨਿਰਮਲ ਕਰਮ ਨਹੀਂ ਹੈ।

ਧਰਮ ਕੀ ਹੈ, ਸ੍ਰੇਸ਼ਟ ਧਰਮ ਕੀ ਹੈ। ਨਿਰਮਲ ਕਰਮ ਤੇ ਖੜਾ ਹੈ। ਤੇ ਨਿਰਮਲ ਕਰਮ ਕਿਹੜਾ ਮਨ ਲਈਏ, ਸਮਾਜ ਦੇ ਕਰਮ? ਇਹ ਤਾਂ ਬਦਲਦੇ ਰਹੇ ਨੇ। ਸਰੀਰਕ ਲੋੜਾਂ ਨੂੰ ਨਿਰਮਲ ਕਰਮ ਮੰਨ ਲਈਏ। ਇਹ ਤਾਂ ਬਦਲਦੇ ਰਹੇ ਨੇ। ਬਦਲਣੇ ਪੈਂਦੇ ਨੇ, ਮੰਦਰ ਵਿਚ ਬਦਲਣੇ ਪੈਂਦੇ ਨੇ, ਗੁਰਦੁਆਰਿਆਂ ਵਿਚ ਵੀ ਬਦਲਣੇ ਪੈਂਦੇ ਨੇ। ਅਜ ਘਿਉ ਦੀ ਜੋਤੀ ਨਹੀ ਜਗਾਉਂਦੇ ਅਜ ਬਿਜਲੀ ਜਲਦੀ ਹੈ। ਅੱਜ ਹੱਥ ਵਿਚ ਪਖਾ ਲੈ ਕੇ ਝਲਣ ਦੀ ਲੋੜ ਨਹੀਂ ਬਿਜਲੀ ਦੇ ਪਖੇ ਚਲਦੇ ਨੇ। ਬਸ ਪੈਸਾ ਦਾਨ ਕਰਕੇ ਬਜ਼ਾਰੋਂ ਪੰਖਾ ਲੈ ਆਈਏ ਤੇ ਲਾ ਦੇਈਏ। ਇਹ ਸੇਵਾ ਹੋ ਗਈ। ਪਰ ਕੋਈ ਆਖੇ ਕਿ ਨਹੀਂ, ਪੁਰਾਣੇ ਸਿੱਖ, ਚੂੰਕਿ ਪੁਰਾਣੇ ਸਿਖ, ਪੁਰਾਣੀ ਸੰਗਤ ਦੇ ਉਪਰ ਪਖਾ ਝਲਦੇ ਹੁੰਦੇ ਸਨ, ਇੰਝ ਪਖਾ ਝਲਿਆ ਜਾਂਦਾ ਸੀ।ਐ ਸਾਰੇ ਬਿਜਲੀ ਦੇ ਪਖੇ ਬੰਦ ਕਰ ਦਈਏ, ਮੈਂ ਇਹ ਨਹੀ ਚਲਣ ਦੇਣੇ, ਉਹੀ ਪੱਖੇ ਝਲਣੇ ਹਨ। ਇਹ ਟੂਟੀਆਂ ਸਾਰੀਆਂ ਬੰਦ ਕਰਨੀਆਂ ਨੇ, ਘੜਿਆਂ ਨਾਲ ਪਾਣੀ ਭਰ ਕੇ ਲਿਆਉਣਾ ਹੈ, ਉਹ ਪਿਲਾਉਣਾ ਹੈ। ਮੰਨੋਗੇ ਫਿਰ ਤੁਸੀ ਉਨ੍ਹਾਂ ਨੂੰ, ਕਿਉਂਕਿ ਪੁਰਾਣੇ ਤਾਂ ਇਹ ਹੀ ਕੁਝ ਕਰਦੇ ਸੀ। ਸਮੇਂ ਨਾਲ ਸਭ ਕੁਝ ਬਦਲਦਾ ਹੈ। ਬਦਲਣਾ ਪੈਂਦਾ ਹੈ ਔਰ ਅਸੀ ਬਦਲਦੇ ਹਾਂ। ਮੰਦਰਾਂ ਵਿਚ ਬਦਲਿਆ ਹੈ, ਮਸਜ਼ਿਦਾਂ ਵਿਚ ਬਦਲਿਆ ਹੈ, ਗੁਰਦੁਆਰਿਆਂ ਵਿਚ ਬਦਲਿਆ ਹੈ। ਕਿਧਰੇ-ਕਿਧਰੇ ਮਨੁਖ ਦਾ ਅਹੰਕਾਰ ਤੇ ਅਗਿਆਨਤਾ ਆੜੇ ਆ ਜਾਂਦੀ ਏ। ਬੜੀ ਪ੍ਰਬਲ ਅਗਿਆਨਤਾ, ਬੜਾ ਸ਼ਿਖਰ ਦਾ ਅਹੰਕਾਰ, ਬੜਾ ਸ਼ਿਖਰ ਦਾ ਸੁਆਰਥ, ਕਿਸੇ ਗਲਤ ਨਿਯਮ ਦੇ ਵਿਚ ਵੀ ਉਸਨੂੰ ਲਾਭ ਹੋਵੇਗਾ, ਨਹੀਂ ਬਦਲਣ ਦਿੰਦੇ। ਝਗੜੇ ਹੁੰਦੇ ਨੇ ਉਸ ਵਿਚ।

ਇਸਲਾਮ ਵਿਚ ਝਗੜੇ ਹਨ, ਹੁਣ ਕਹਿ ਕੇ ਤੇ ਦੇਖੋ, ਚਾਰ ਸ਼ਾਦੀਆਂ ਦੀ ਲੋੜ ਨਹੀਂ।-ਕਿਸੇ ਅਰਬ ਦੇਸ਼ ਵਿਚ ਕਹਿ ਕੇ ਤੇ ਦੇਖੋ। ਕੁਫ਼ਰ ਦਾ ਇਲਜ਼ਾਮ ਲਗੇਗਾ ਔਰ ਸਜ਼ਾ ਭੋਗਣੀ ਪਵੇਗੀ। ਬਈ ਕੁਫ਼ਰ ਬੋਲਦਾ ਹੈ। ਉਸਤੇ ਫਤਵਾ ਆਇਦ ਹੋ ਜਾਵੇਗਾ। ਨਹੀਂ ਬੋਲ ਸਕਦਾ, ਨਹੀਂ ਕਹਿ ਸਕਦਾ। ਖ਼ੈਰ ਇਹ ਤੇ ਐਵੀਂ ਵਿਚਕਾਰ ਗਲ ਆ ਗਈ। ਸ੍ਰੇਸ਼ਟ ਧਰਮ ਕੀ ਹੈ। ਸ੍ਰੇਸ਼ਟ ਧਰਮ ਉਹ ਹੈ ਜੋ ਨਿਰਮਲ ਕਰਮ 'ਤੇ ਖੜਾ ਹੈ।

ਤੇ ਨਿਰਮਲ ਕਰਮ ਕੀ ਏ, ਉਹ ਕੀ ਏ। ਅਖਰੀ ਅਰਥ ਕਰਕੇ ਫਿਰ ਮੈਂ ਤੁਹਾਡੇ ਸਾਹਮਣੇ ਖੁਲਾਸਾ ਕਰਾਂ।

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

(ਸ੍ਰੀ ਗੁ.ਗ੍ਰੰ.ਸਾ. ਅੰਕ ੨੬੬)

ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਹਿੰਦੇ ਨੇ **ਪ੍ਰਸ਼ਨ ਅਨੇਕ, ਏਕ ਜਹਿ ਉਤਰ, ਅਲੰਕਾਰ ਮਾਨੋਂ ਤਹਿੰ ਚਿਤ੍ਰ।** ਗਰਬ-ਗੰਜਨੀ, ਜਪੁਜੀ ਸਾਹਿਬ ਦਾ ਟੀਕਾ ਲਿਖਿਆ ਹੈ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ। ਉਸ ਟੀਕੇ ਦਾ ਨਾਮ ਰੱਖਿਆ ਹੈ 'ਗਰਬ-ਗੰਜਨੀ'। ਇਕ ਦੋ ਦਫਾ ਹੀ ਛੱਪਿਆ ਹੈ ਕਿਉਂਕਿ ਲੋਕੀਂ ਹੁਣ ਪੜ੍ਹਦੇ ਨਹੀਂ। ਬਿਖਮ ਹੈ, ਔਖਾ ਹੈ। ਕੋਈ ਪਬਲਿਸ਼ਰ ਹੁਣ ਛਾਪਦਾ ਵੀ ਨਹੀਂ। ਕਹਿੰਦੇ ਨੇ ਲੈਂਦਾ ਤੇ ਕੋਈ ਹੈ ਨਹੀਂ, ਲਖਾਂ ਰੁਪਏ ਛਪਾਈ ਤੇ ਖਰਚ ਹੋ ਜਾਂਦੇ ਨੇ। ਵਾਕੇਈ ਉਸ ਟੀਕੇ ਵਿਚ ਕਵੀ ਸੰਤੋਖ ਸਿੰਘ ਜੀ ਨੇ ਕਮਾਲ ਕੀਤਾ ਹੈ। ਜਪੁਜੀ ਸਾਹਿਬ ਦਾ ਪਹਿਲਾ ਟੀਕਾ ਕਵੀ ਸੰਤੋਖ ਸਿੰਘ ਦਾ ਹੈ। ਟੀਕੇ ਦਾ ਨਾਮ ਹੈ, **ਗਰਬ-ਗੰਜਨੀ**। ਭਾਵ ਜਿਹੜਾ ਇਸਨੂੰ ਪੜ੍ਹੇਗਾ, ਉਸਦਾ ਵਿਦਿਆ ਦਾ ਹੰਕਾਰ ਖ਼ਤਮ ਹੋ ਜਾਏਗਾ, ਗੰਜਨ ਹੋ ਜਾਏਗਾ। ਨਹੀਂ ਰਹਿ ਜਾਏਗਾ। ਉਸ ਨੂੰ ਵਿਦਿਆ ਦਾ ਮਾਣ ਨਹੀਂ ਰਹੇਗਾ। ਉਸਨੂੰ ਪਤਾ ਚਲ ਜਾਏਗਾ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ਼ਿਖ਼ਰ ਦੀ ਗਲ ਕਰ ਦਿੱਤੀ ਹੈ। ਹੁਣ ਇਸ ਤੋਂ ਅਗੇ ਨਹੀਂ। ਉਸਦਾ ਵਿਦਿਆ ਦਾ ਹੰਕਾਰ ਗੰਜਨ ਹੋ ਜਾਏਗਾ। ਅਗਰ ਉਸਨੂੰ ਆਪਣੀ ਸਿਆਣਪ ਅਤੇ ਵਿਦਿਆ 'ਤੇ ਮਾਣ ਹੋਵੇ। ਕਵੀ ਸੰਤੋਖ ਸਿੰਘ ਜੀ ਕਹਿੰਦੇ ਨੇ ਇਹ ਕੋਈ ਟੀਕਾ ਪੜ੍ਹ ਲਵੇ, ਸਾਰਾ ਮਾਣ ਚਕਨਾ ਚੂਰ ਹੋ ਜਾਏਗਾ। ਵਾਕੇਈ, ਇਕ ਇਕ ਪੰਗਤੀ ਵਿਚ ਗੁਰੂ ਨਾਨਕ ਨੇ ਕਿਹੜੇ ਕਿਹੜੇ ਅਲੰਕਾਰ ਦੀ ਵਰਤੋਂ ਕੀਤੀ ਏ। ਅਲੰਕਾਰ ਕਹਿੰਦੇ ਨੇ ਗਹਣਿਆਂ ਨੂੰ। ਜਿਵੇਂ ਕੰਨ ਨੂੰ ਗਹਿਣੇ ਪਵਾਏ ਜਾਂਦੇ ਨੇ। ਸ਼ਿੰਗਾਰਿਆ ਜਾਂਦਾ ਹੈ। ਇਸ ਤਰ੍ਹਾਂ ਬੋਲਾਂ ਨੂੰ, ਅਲਫਾਜ਼ਾਂ ਨੂੰ ਸ਼ਿੰਗਾਰਨਾ, ਅਲੰਕ੍ਰਿਤ ਕਰਨਾ। ਉਸਨੂੰ ਅਲੰਕਾਰ ਕਹਿੰਦੇ ਨੇ। ਸ਼ਬਦਾਵਲੀ ਅਲੰਕਾਰ। ਅਲੰਕ੍ਰਿਤ ਭਾਸ਼ਾ। ਸੰਤਾਂ ਦੇ ਬੋਲ, ਅਵਤਾਰਾਂ ਦੇ ਬੋਲ, ਕਵੀਆਂ ਦੇ ਬੋਲ, ਅਲੰਕ੍ਰਿਤ ਹੁੰਦੇ ਨੇ। ਸ਼ਿੰਗਾਰੇ ਹੋਏ ਹੁੰਦੇ ਨੇ। ਸੰਵਾਰੇ ਹੋਏ ਹੁੰਦੇ ਨੇ। ਸ਼ਿੰਗਾਰ ਬਹੁਤ ਹਨ। ਸ਼ਿੰਗਾਰ ਗਹਿਣਾ ਇਕ ਤਰ੍ਹਾਂ ਦਾ ਤੇ ਹੁੰਦਾ ਨਹੀਂ। ਅੰਗੂਠੀ ਹੈ, ਹਾਰ ਹੈ, ਛੱਲੇ ਨੇ, ਬੁੰਦੇ ਨੇ, ਕਈ ਨੇ। ਇਸ ਤਰ੍ਹਾਂ ਅਲੰਕਾਰ ਵੀ ਕਈ ਨੇ।

ਅਨਯੋਕ੍ਰਿ ਅਲੰਕਾਰ, ਕਹਿਣਾ ਕਿਸੇ ਨੂੰ, ਸੁਣਾਉਣਾ-ਕਿਸੇ ਨੂੰ। ਇਸ ਢੰਗ ਨਾਲ ਕੋਈ ਬੋਲ ਬੋਲੇ ਉਸਨੂੰ ਕਹਿੰਦੇ ਨੇ ਅਨਯੋਕ੍ਰਿ ਅਲੰਕਾਰ। ਜਿਵੇਂ ਪੰਜਾਬੀ ਵਿਚ ਕਹਿੰਦੇ ਨੇ ਨਾ, ਆਖਾਂ ਧੀ ਨੂੰ ਸੁਣਾਵਾਂ ਨੂੰਹ ਨੂੰ। ਅਨਯੋਕ੍ਰਿ ਅਲੰਕਾਰ ਕਿਹਾ ਤੇ ਕਿਸੇ ਨੂੰ ਜਾ ਰਿਹਾ ਹੈ, ਪਰ ਅੰਦਰੋਂ ਸੁਣਾਉਣ ਦੀ ਭਾਵਨਾ ਕਿਸੇ ਹੋਰ ਨੂੰ ਹੈ। ਅਨਯੋਕ੍ਰਿ ਅਲੰਕਾਰ। ਜੈਸੇ ਦੱਸਣਾ ਤੇ ਜਗਤ ਨੂੰ ਹੈ ਕਿ ਕਰਮ ਨੀਚ ਨੇ, ਪਰ ਜਗਤ ਨੂੰ ਸਿਧਾ ਕਿਵੇਂ ਆਖੀਏ, ਨੀਚ ਕਰਮ ਨੇ, ਚੋਟ ਲਗਦੀ ਹੈ। ਤੇ ਫਿਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ

ਨੇ, ਕਹੁ ਨਾਨਕ ਹਮ ਨੀਚ ਕਰੰਮਾ। ਹਮ, ਮੈਂ, ਏਥੇ ਹਮ ਦੇ ਅਰਥ ਤੂੰ ਨਹੀ ਕਰ ਸਕਦੇ। ਹਮ ਦੇ ਅਰਥ ਹਨ ਮੈਂ, ਖੁਦ :—

ਕਹੁ ਨਾਨਕ ਹਮ ਨੀਚ ਕਰੰਮਾ। ਸਰਣਿ ਪਰੇ ਕੀ ਰਾਖਹੁ ਸਰਮਾ।।

(ਸ੍ਰੀ ਗੁ. ਗ੍ਰੰ. ਸਾ. ਅੰਕ ੧੨)

ਇਸ ਤੋਂ ਅਨਯੋਕ੍ਤਿ ਅਲੰਕਾਰ, ਭਾਵ ਕੀ ਲੈਣਾ ? ਗਲਤ ਕਰਮ, ਨੀਚ ਕਰਮ ਕਰਨ ਵਾਲਾ ਕਬੂਲ ਕਰੇ, ਹੇ ਪ੍ਰਭੂ ਮੈਂ ਤੇਰੀ ਸ਼ਰਨ ਹਾਂ, ਮੇਰੇ ਕੰਮ ਨੀਵੇ ਹਨ। ਪਰ ਕਿਸ ਤਰ੍ਹਾਂ ਕਹੀਏ, ਐ ਮਨੁੱਖਤਾ ਤੇਰੇ ਕਰਮ ਨੀਚ ਹਨ, ਤੂੰ ਪ੍ਰਭੂ ਦੀ ਸ਼ਰਨ ਆ। ਇਸ ਤਰ੍ਹਾਂ ਸਤਿਗੁਰੂ ਨਹੀਂ ਕਹਿੰਦੇ। ਕਹੁ ਨਾਨਕ ਹਮ ਨੀਚ ਕਰੰਮਾ। ਅਨਯੋਕ੍ਤਿ ਅਲੰਕਾਰ। ਇਸ ਤਰ੍ਹਾਂ ਦੇ ਸੈਂਕੜੇ ਬੋਲ ਨੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵਿਚ। ਚਿਤ੍ਰਾ-ਅਲੰਕਾਰ, ਸਵਾਲ ਤੇ ਕਈ ਨੇ ਜਵਾਬ ਇਕੋ ਹੀ ਹੈ। ਇਕੋ ਹੀ ਹੈ। ਇਕੋ ਹੀ ਜਵਾਬ ਨਾਲ ਸਾਰੇ ਸਵਾਲ ਹਲ ਹੋ ਜਾਣ। ਉਸਨੂੰ ਕਹਿੰਦੇ ਨੇ ਚਿਤ੍ਰਾ-ਅਲੰਕਾਰ। ਚਿਤ੍ਰਾ-ਅਲੰਕਾਰ। **ਪ੍ਰਸ਼ਨ ਆਨੇਕ, ਏਕ ਜਹਿ ਉਤਰ ਅਲੰਕਾਰ ਮਾਨੋਂ ਤਹਿੰ ਚਿਤ੍ਰ।** ਚਿਤ੍ਰਾ-ਅਲੰਕਾਰ, ਕਵੀ ਸੰਤੋਖ ਸਿੰਘ।

ਇਸਲਾਮ ਸ੍ਰੇਸ਼ਟ ਹੈ, ਈਸਾਈਅਤ ਸ੍ਰੇਸ਼ਟ ਹੈ, ਕਿਉਂਕਿ ਗਿਣਤੀ ਵਿਚ ਜ਼ਿਆਦਾ ਨੇ। ਸਾਰੀ ਦੁਨੀਆਂ ਵਿਚ ਗਿਣਤੀ ਵਿਚ ਸਭ ਤੋਂ ਵੱਡੇ ਈਸਾਈ ਨੇ। ਦੂਜੇ ਨੰਬਰ ਤੇ ਮੁਸਲਮਾਨ ਆਉਂਦੇ ਨੇ, ਤੀਜੇ ਨੰਬਰ ਤੇ ਬੋਧੀ ਆਉਂਦੇ ਨੇ, ਚੌਥੇ ਨੰਬਰ ਤੇ ਹਿੰਦੂ ਆਉਂਦੇ ਨੇ। ਕਿਧਰੇ ਛੇਵੇਂ ਸਤਵੇਂ ਨੰਬਰ ਤੇ ਅਸੀ ਪਹੁੰਚਦੇ ਹਾਂ। ਜੈਨੀ ਨੇ, ਸੁੰਨੀ ਨੇ, ਬਹੁਤ ਸਾਰੀਆਂ ਸੰਪਰਦਾਵਾਂ ਨੇ। ਅਸੀ ਤੇ ਬਹੁਤ ਥੋੜ੍ਹੇ ਹਾਂ। ਬੋਧ ਭਿਖਸ਼ੂ (Budhist) ਭਾਰਤ 'ਚੋਂ ਨਿਕਲੇ, ਚੀਨ ਪਹੁੰਚੇ, ਜਾਪਾਨ ਪਹੁੰਚੇ। ਲਊਸ, ਕੰਬੋਡੀਆ, ਵੀਅਤਨਾਮ ਪਹੁੰਚੇ। ਥਾਈਲੈਂਡ, ਮਲੇਸ਼ੀਆ, ਦੂਰ ਦੂਰ ਤਕ ਗਏ। ਉਨ੍ਹਾਂ ਦੇ ਨਾਲ ਬੋਧ ਧਰਮ ਪਹੁੰਚਿਆ। ਲੋਕੀ ਬੁਧਿਸ਼ਟ ਹੋਏ। ਕੋਰੀਆ ਬੁਧਿਸ਼ਟ ਹੋ ਗਿਆ। ਲਊਸ, ਕੰਬੋਡੀਆ, ਬੁਧਿਸ਼ਟ ਹੋ ਗਿਆ। ਥਾਈਲੈਂਡ ਬੁਧਿਸ਼ਟ ਹੋ ਗਿਆ। ਵੀਅਤਨਾਮ ਬੁਧਿਸ਼ਟ ਹੋ ਗਿਆ, ਚੀਨ, ਜਾਪਾਨ ਬੋਧੀ ਹੋ ਗਿਆ। ਬਰਮਾ, ਲੰਕਾ, ਸਾਰਾ ਨੇਪਾਲ, ਤਿਬਤ, ਲੇਹ, ਲਦਾਖ ਬੋਧੀ ਹੋ ਗਿਆ। ਸਾਰਾ ਅਫਗਾਨਿਸਤਾਨ ਬੋਧੀ ਹੋ ਗਿਆ। ਬੋਧ ਭਿਖਸ਼ੂ (ਬੁਧਿਸ਼ਟ) ਜਿਧਰ ਜਿਧਰ ਗਏ ਉਨਾਂ ਨਾਲ ਬੋਧ ਧਰਮ ਫੈਲਿਆ। ਈਸਾਈ ਜਿਧਰ ਜਿਧਰ ਗਏ, ਉਨ੍ਹਾਂ ਨਾਲ ਈਸਾਈਅਤ ਫੈਲੀ। ਮੁਸਲਮਾਨ ਜਿਧਰ ਜਿਧਰ ਗਿਆ, ਉਸ ਨਾਲ ਇਸਲਾਮ ਫੈਲਿਆ। ਸਿੱਖ ਜਿਧਰ ਜਿਧਰ ਗਿਆ ਖੁਦ ਪਤਿਤ ਹੁੰਦਾ ਗਿਆ। ਇਹਦੇ ਨਾਲ ਸਿੱਖੀ ਨਹੀਂ ਫੈਲੀ। ਨਹੀ ਫੈਲੀ, ਬਰਦਾਸ਼ਤ ਕਰ ਲੈਣਾ ਗੁਸਤਾਖੀ ਮੁਆਫ਼। ਨਹੀਂ ਫੈਲੀ। ਪੜੋਸੀਆਂ ਨੂੰ ਵੀ ਕੋਈ ਨਹੀ ਪਤਾ ਸਿੱਖ ਧਰਮ ਕੀ ਹੁੰਦਾ ਹੈ।

ਬੋਧੀ ਪਹੁੰਚੇ ਚੀਨ, ਚੀਨ ਦੇ ਸਮਰਾਟ ਨੇ ਵੀ ਬੋਧ ਧਰਮ ਕਬੂਲ ਕੀਤਾ, ਸਭ ਤੋਂ ਪਹਿਲੇ ਉਸਨੇ ਕੀਤਾ। ਇਸ ਤਰ੍ਹਾਂ ਕ੍ਰਿਸ਼ਚਨ(Christian) ਗਏ। ਜਿਥੇ ਜਿਥੇ ਮੁਸਲਮਾਨ ਗਏ, ਉਨ੍ਹਾਂ ਨਾਲ ਇਸਲਾਮ ਦੀ ਛਾਪ ਫੈਲਦੀ ਗਈ, ਫੈਲਦੀ ਗਈ। ਜਿਧਰ ਜਿਧਰ ਸਿੱਖ ਗਏ, ਆਪ ਵੀ ਪਤਿਤ ਹੁੰਦੇ ਗਏ, ਇਨ੍ਹਾਂ ਦੇ ਬਚੇ ਵੀ ਪਤਿਤ

ਹੁੰਦੇ ਗਏ, ਸਿੱਖੀ ਨਹੀਂ ਫੈਲੀ। ਨਹੀਂ ਫੈਲੀ। ਕੀ ਹੋਇਆ ਜੇ ਗੁਰਦਵਾਰੇ ਇਤਨੇ ਫੈਲ ਗਏ, ਸਿੱਖੀ ਤੇ ਕੋਈ ਨਹੀਂ ਫੈਲੀ, ਨਹੀਂ ਫੈਲੀ। ਇਹ ਕਬੂਲ ਕਰਨਾ ਪਏਗਾ। ਇਹ ਪ੍ਰਵਾਨ ਕਰਨਾ ਪਏਗਾ। **ਧਰਮ ਦੇ ਅਰਥ ਇਹ ਵੀ ਨਹੀਂ, ਬੋਧ ਧਰਮ, ਜੈਨ ਧਰਮ, ਇਸਲਾਮ ਧਰਮ, ਈਸਾਈਅਤ ਧਰਮ, ਸਿੱਖ ਧਰਮ। ਬਲਕਿ ਅਰਥ ਹਨ ਸਿੱਖ ਪੰਥ, ਇਸਲਾਮ ਪੰਥ, ਹਿੰਦੂ ਪੰਥ, ਜੈਨ ਪੰਥ, ਬੋਧ ਪੰਥ, ਰਸਤੇ ਨੇ। ਇਹ ਰਸਤਿਆਂ ਦੇ ਨਾਮ ਨੇ।** ਪੰਥ ਇਹ ਸਭ ਰਸਤੇ ਨੇ। ਇਕ ਮਾਰਗ ਸਿੱਖੀ ਦਾ ਵੀ ਹੈ ਜਿਸ ਤੇ ਚਲ ਕੇ ਮਨੁੱਖ ਧਰਮ ਤਕ ਪਹੁੰਚਦਾ ਹੈ। ਇਕ ਮਾਰਗ ਮੁਹੰਮਦ ਸਾਹਿਬ ਨੇ ਵੀ ਬਣਾਇਆ ਜਿਸ ਤੇ ਚਲ ਕੇ ਮੁਸਲਮਾਨ ਖ਼ੁਦਾ ਤਕ ਪਹੁੰਚਦਾ ਹੈ। ਇਕ ਮਾਰਗ ਹਜ਼ਰਤ ਈਸਾ ਨੇ ਵੀ ਚਲਾਇਆ ਜਿਸ 'ਤੇ ਚਲ ਕੇ ਮਨੁੱਖ ਪ੍ਰਮਾਤਮਾ ਤਕ ਪਹੁੰਚਦਾ ਹੈ। ਇਕ ਮਾਰਗ ਮਹਾਂਵੀਰ ਨੇ ਵੀ ਬਣਾਇਆ, ਮਹਾਤਮਾ ਬੁੱਧ ਨੇ ਵੀ ਬਣਾਇਆ ਜਿਸ 'ਤੇ ਚਲ ਕੇ ਮਨੁੱਖ ਪ੍ਰਭੂ ਤਕ ਪਹੁੰਚਦਾ ਹੈ।

ਇਕ ਮਾਰਗ ਗੁਰੂ ਨਾਨਕ ਨੇ ਬਣਾਇਆ ਸਿੱਖ ਪੰਥ, ਜਿਸ 'ਤੇ ਚਲ ਕੇ ਮਨੁੱਖ ਈਸ਼ਵਰ ਤਕ ਪਹੁੰਚਦਾ ਹੈ। ਅਕਾਲ ਪੁਰਖ ਤਕ ਪਹੁੰਚਦਾ ਹੈ। ਜੋ ਪੰਥ ਤੇ ਚਲੇ, ਉਸਨੂੰ ਕਹਿੰਦੇ ਨੇ ਪੰਥੀ, ਰਸਤੇ ਵਿਚ ਹੈ ਉਸ ਨੂੰ ਕਹਿੰਦੇ ਨੇ ਯਾਤਰੀ, ਜੋ ਪਹੁੰਚ ਗਿਆ ਹੈ ਉਹ ਹੈ ਧਾਰਮਿਕ। ਜੋ ਚਲਦਾ ਹੀ ਨਹੀਂ ਅਧਾਰਮਿਕ। ਇਸ ਤਰ੍ਹਾਂ ਗਿਣਤੀ ਕਰੋਗੇ। ਅਧਾਰਮਿਕ, ਪੰਥੀ, ਧਾਰਮਿਕ। ਕਿਹੜਾ ਨਿਰਮਲ ਕਰਮ ਹੈ, ਜਿਸ ਤੇ ਧਰਮ ਖੜਾ ਹੈ। ਧਰਮ ਦੀ ਪ੍ਰਾਪਤੀ ਹੋਵੇ ਉਹ ਕਿਹੜਾ ਨਿਰਮਲ ਕਰਮ ਹੈ। ਬੜੇ ਬੜੇ ਦਾਅਵੇ ਨੇ ਸੰਸਾਰ ਵਿਚ :—

**ਸਰਬ ਧਰਮ ਮਹਿ ਸ੍ਰੇਸਟ ਧਰਮੁ॥ਹਰਿ ਕੋ ਨਾਮ ਜਪਿ ਨਿਰਮਲ ਕਰਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੬੬)

**ਪ੍ਰਸ਼ਨ ਦੋ ਨੇ ਨਿਰਮਲ ਕਰਮ, ਸ੍ਰੇਸਟ ਧਰਮ, ਜਵਾਬ ਇਕ ਹੈ, ਹਰਿ ਕੋ ਨਾਮ ਜਪਿ,** ਇਹੀ ਨਿਰਮਲ ਕਰਮ ਹੈ। ਹਰਿ ਕੋ ਨਾਮ ਜਪ ਇਹੀ ਸ੍ਰੇਸਟ ਧਰਮ ਹੈ। ਹੋਰ ਕੋਈ ਸ੍ਰੇਸਟ ਧਰਮ ਨਹੀਂ। ਧਰਮ ਜਪ ਤੇ ਖੜਾ ਹੈ। ਨਿਰਮਲ ਕਰਮ ਜਪ 'ਤੇ ਖੜਾ ਹੈ। ਜਪ ਤੋਂ ਹੀਣੇ ਮਨੁੱਖ ਦੇ ਵਿਚਾਰ ਨਿਰਮਲ ਨਹੀਂ ਹੋ ਸਕਦੇ। ਜਪ ਤੋਂ ਹੀਣੇ ਮਨੁੱਖ ਦਾ ਕਰਮ ਕੋਈ ਨਿਰਮਲ ਨਹੀਂ ਹੋ ਸਕਦਾ। ਅਗਰ ਕਰਦਾ ਵੀ ਪਿਆ, ਉਸਦੇ ਵਿਚ ਉਸਦੇ ਹਿਰਦੇ ਦੀ ਮੈਲ ਹੋਵੇਗੀ। ਹੰਕਾਰ ਕਰਕੇ ਸੇਵਾ ਕਰਦਾ ਪਿਆ ਹੋਵੇਗਾ। ਕਾਮਨਾ ਕਰਕੇ ਸੇਵਾ ਕਰਦਾ ਪਿਆ ਹੋਵੇਗਾ। ਆਪਣੀਆਂ ਕਾਮਨਾਵਾਂ ਦੀ ਮੈਲ ਵੀ ਉਸ ਵਿਚ ਜੁੜ ਗਈ ਹੋਵੇਗੀ। ਨਿਰਮਲ ਕਿਥੇ ਰਹਿ ਗਈ।

ਫਿਰ ਦੂਜਾ ਨੁਕਤਾ ਪੜ੍ਹੋ :—

**ਕਰਮ ਕਰਤ ਹੋਵੈ ਨਿਹਕਰਮ॥ਤਿਸੁ ਬੈਸਨੋ ਦਾ ਨਿਰਮਲ ਧਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਧਰਮ ਕੁਝ ਜਿਹੜੀ ਅਖੀਰਲੀ ਗਲ ਹੈ, ਇਹ ਮੈਂ ਤੁਹਾਡੇ ਸਾਹਮਣੇ ਛੇੜੀ ਹੈ

ਔਰ ਮੈਂ ਅਰਦਾਸ ਕਰਕੇ ਬੈਠਿਆਂ ਹਾਂ ਕਿਉਂ ਕਿ ਇਹ ਗਲ ਆਖਰੀ ਹੈ ਸਤਿਗੁਰ ਮੈਨੂੰ ਤੌਫੀਕ ਦਈਂ ਕਹਿਣ ਦੀ। ਮੈਨੂੰ ਸਮਝ ਵੀ ਦਈਂ :— **ਕਰਮ ਕਰਤ ਹੋਵੈ ਨਿਹਕਰਮ।।ਤਿਸੁ ਬੈਸਨੋ ਕਾ ਨਿਰਮਲ ਧਰਮ।।** ਨਿਰਮਲ ਧਰਮ ਸ੍ਰੇਸਟ ਧਰਮ ਕਿਸੇ ਵੀ ਕਰਮ ਤੇ ਨਹੀਂ ਖੜਾ। ਕਿਸ ਤੇ ਖੜਾ ਹੈ ? ਨਿਸ਼ਕਰਮ ਤੇ, ਨਿਸ਼ਕਰਮ। ਤੁਸੀਂ ਆਖੋਗੇ ਫਿਰ ਪਹੇਲੀ। **ਕਰਮ ਕਰਤ ਹੋਵੈ ਨਿਹਕਰਮ।।ਤਿਸੁ ਬੈਸਨੋ ਕਾ ਨਿਰਮਲ ਧਰਮ।।** ਕਿਸੇ ਵੀ ਕਰਮ ਤੇ ਧਰਮ ਨਹੀ ਖੜਾ। ਪਰ ਕਿਸੇ ਵੀ ਕਰਮ ਨਾਲ ਧਰਮ ਪ੍ਰਾਪਤ ਨਹੀਂ ਹੁੰਦਾ। ਚਲੋ ਦੂਰ ਕਿਉਂ ਜਾਉ, ਤੁਸੀਂ ਏਥੇ ਬੈਠੇ ਹੋ, ਅਜ ਤਕ ਬਥੇਰਾ ਕੁਝ ਕੀਤਾ ਹੋਵੇਗਾ। ਦਾਨ ਕੀਤਾ ਹੋਵੇਗਾ, ਪੁੰਨ ਕੀਤਾ ਹੋਵੇਗਾ, ਪਾਠ ਕੀਤਾ ਹੋਵੇਗਾ, ਸੇਵਾ ਕੀਤੀ ਹੋਵੇਗੀ, ਮਿਲ ਗਿਆ ਕੁਛ, ਜੁੜ ਗਈ ਸਮਾਧੀ, ਤੇ ਜੇ ਨਹੀਂ, ਕਬੂਲ ਕਰ ਲਉ, ਨਹੀਂ ਖੇਡ ਬਣੀ। ਮੈਨੂੰ ੪੮ ਸਾਲ ਹੋ ਗਏ ਨੇ ਕਥਾ ਕਰਦਿਆਂ, ਹਾਂ ਇਕ ਸਮਝ ਮਿਲੀ ਏ, ਕੀ ? ਕਰ ਕਰ ਕੇ ਨਹੀਂ ਮਿਲੇਗਾ, ਨਹੀਂ ਮਿਲੇਗਾ :— **ਕਰਮ ਕਰਤ ਹੋਵੈ ਨਿਹਕਰਮ।।** ਕਿਉਂ ਅਗਰ ਮੇਰੇ ਕਰਮ ਨਾਲ ਮੈਨੂੰ ਧਰਮ ਮਿਲ ਜਾਂਦਾ ਹੈ ਤੋ ਧਰਮ ਦੀ ਕੀਮਤ ਹੋ ਗਈ, ਮੇਰਾ ਕਰਮ। ਬੜੇ ਧਿਆਨ ਨਾਲ ਪੜ੍ਹਨਾ। ਮੇਰੇ ਕਰਮ ਨਾਲ ਮੈਨੂੰ ਪ੍ਰਮਾਤਮਾ ਮਿਲ ਗਿਆ ਤੋ ਮੇਰਾ ਕਰਮ ਪ੍ਰਮਾਤਮਾ ਦੀ ਹੋ ਗਈ ਕੀਮਤ। ਮੇਰੇ ਕਰਮ ਤੋਂ ਫਿਰ ਧਰਮ ਵੱਡਾ ਨਹੀਂ ਹੈ। ਮੇਰੇ ਕਰਮ ਤੋਂ ਫਿਰ ਪ੍ਰਮਾਤਮਾ ਵੱਡਾ ਨਹੀਂ ਹੈ। ਮੈਂ ਇਤਨੇ ਦਿਨ ਅੰਮ੍ਰਿਤ ਵੇਲੇ ਉਠਾਂਗਾ। ਮੈਂ ਇਤਨਾ ਜਪ ਕਰਾਂਗਾ, ਮੈਂ ਇਤਨੀ ਸੇਵਾ ਕਰਾਂਗਾ, ਮੈਂ ਇਤਨਾ ਦਾਨ ਪੁਨ ਕਰਾਂਗਾ। ਧਰਮ ਮਿਲ ਜਾਏਗਾ। ਤੋ ਫਿਰ ਇਹ ਕੀਮਤ ਹੋ ਗਈ। ਇਹ ਤੇ ਮੁਲ ਹੋ ਗਿਆ :—

**ਕੀਮਤਿ ਪਾਇ ਨ ਕਹਿਆ ਜਾਇ।।**
**ਕਹਣੈ ਵਾਲੇ ਤੇਰੇ ਰਹੇ ਸਮਾਇ।।੧।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯)

ਉਸ ਨੂੰ ਅਮਿਤ ਕਹਿੰਦੇ ਨੇ ਉਸਦੀ ਮਿਤ ਨਹੀ, ਕੀਮਤ ਨਹੀਂ। ਅਗਰ ਕੀਮਤ ਹੈ ਤੋ ਉਸਨੂੰ ਬੇਅੰਤ ਕਹਿਣ ਦੀ ਵੀ ਲੋੜ ਨਹੀਂ। ਅਗਰ ਕੀਮਤ ਹੈ ਤੇ ਫਿਰ ਕੋਈ ਬਾਜ਼ਾਰੂ ਚੀਜ਼ ਏ। ਖਰੀਦ ਲਿਆਵਾਂਗੇ।. ਕਿਸੇ ਵਕਤ ਵੀ ਪਸੰਦ ਕਰਕੇ ਲੈ ਆਵਾਂਗੇ। ਐਨੇ ਕਰਮ ਕਰਾਂਗੇ ਮਿਲ ਜਾਏਗਾ। ਹੁਣ ਮੈਂ ਅਰਜ਼ ਕਰਦਾ ਪਿਆਂ, ਇਨ੍ਹਾਂ ਦੂਜੀ ਪੰਗਤੀਆਂ ਦੇ ਅਰਥ ਤੁਹਾਡੇ ਸਾਹਮਣੇ, ਰਖਦਾ ਪਿਆਂ। ਧਰਮ ਕਰਮ ਤੇ ਨਹੀਂ ਖੜਾ। ਦਾਨ ਕਰਦਿਆਂ ਹੋਇਆ ਵੀ ਕੁਝ ਨ ਕੁਝ ਤਾਂ ਹੇਰਾ-ਫੇਰੀ ਕਰਨੀ ਪਏਗੀ। ਕਿਉਂ ? :—

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੪੧੭)

ਕੁਝ ਹੇਰਾ-ਫੇਰੀ ਕੀਤੇ ਬਿਨਾਂ ਚੋਖਾ ਧਨ ਪ੍ਰਾਪਤ ਹੀ ਨਹੀਂ ਹੁੰਦਾ। ਫਿਰ ਮਨ ਤੋਂ ਬੋਝ ਉਤਾਰਨ ਲਈ ਕੁਝ ਦਾਨ ਕਰਨਾ ਪਏਗਾ। ਤੇ ਪਾਪ ਪੁੰਨ ਇਕਠੇ ਹੀ ਚਲਦੇ

ਨੇ। ਸੇਵਾ ਕਰਦੇ ਪਏ ਹਾਂ। ਲੋਕੀਂ ਚੰਗਾ ਚੰਗਾ ਆਖਣ, ਆਖਣ ਬੜੀ ਸੇਵਾ ਕਰਦਾ ਹੈ, ਬੜਾ ਗੁਰਮੁਖ ਹੈ, ਸਤਿ-ਸੰਗੀ ਹੈ। ਇਹ ਭਾਵ ਤੇ ਬਣਿਆ ਰਹੇਗਾ। ਕਰਮ ਕਰਦਿਆਂ ਹੋਇਆਂ, ਮਲੀਨ ਭਾਵਨਾ ਬਣੀ ਰਹੇਗੀ। ਕੋਈ ਵੀ ਕਰਮ ਕਰੀਏ, ਕੁਛ ਵੀ ਕਰੀਏ। ਇਸ ਵਾਸਤੇ ਮੈਂ ਅਰਜ਼ ਕਰਾਂ, ਕਰਮ ਤੇ ਧਰਮ ਨਹੀਂ ਖੜਾ। ਯਾ ਆਖੋ ਖੜਾ ਹੈ। ਇਤਨੇ ਕਰਮ ਤੇ ਅੱਜ ਤਕ ਤੁਸੀਂ ਵੀ ਕੀਤੇ ਨੇ, ਮੈਂ ਵੀ ਕੀਤੇ ਨੇ। ਮੈਨੂੰ ਇਤਨੀ ਸਮਝ ਆ ਗਈ ਏ, ਇਸਨੂੰ ਭਾਵੇਂ ਹੰਕਾਰ ਕਹਿ ਲਉ। ਕਰ ਕਰ ਕੇ ਨਹੀਂ ਮਿਲਦਾ। ਨਹੀਂ ਮਿਲਦਾ, ਨਹੀਂ ਮਿਲਦਾ। ਅਗਰ ਮੇਰੇ ਕਰਨ ਨਾਲ ਮਿਲਦਾ ਹੈ, ਤੋ ਫਿਰ, ਹੇ ਪ੍ਰਭੂ ! ਤੂੰ ਵੱਡਾ ਨਹੀਂ। ਮੇਰਾ ਕਰਨਾ ਹੀ ਵੱਡਾ ਹੈ। ਮੇਰਾ ਕਰਨਾ ਤੇਰੀ ਕੀਮਤ ਹੋ ਗਈ। ਮੇਰਾ ਕਰਨਾ ਤੇਰਾ ਮੁਲ ਹੋ ਗਿਆ। ਹੋ ਸਕਦਾ ਹੈ, ਤੁਹਾਡੇ ਵਿਚੋਂ ਕੁਝ ਅਭਿਆਸੀ ਹੋਵਨ ਔਰ ਹੈਨ, ਮੈਂ ਇਹ ਨਹੀਂ ਕਹਿੰਦਾ ਕਿ ਨਹੀਂ। ਅਭਿਆਸ ਕਰਦਿਆਂ ਇਹ ਪਕੜ ਉਨ੍ਹਾਂ ਦੇ ਅੰਦਰ ਆਈ ਹੋਵੇਗੀ। ਲਾਜ਼ਮੀ ਆਈ ਹੋਵੇਗੀ। ਇਹ ਸਮਝ ਆਈ ਹੋਏਗੀ। ਹੇ ਪ੍ਰਭੂ ! ਮੇਰਾ ਕਰਣਾ ਤੇਰੀ ਕੀਮਤ ਨਹੀਂ ਹੈ। ਮੇਰਾ ਕਰਮ ਤੇਰੀ ਕੀਮਤ ਨਹੀਂ ਹੈ। ਪਰ ਧਾਰਮਿਕ ਜਗਤ ਵਿਚ ਇਹ ਭੁਲੇਖਾ ਹੈ। ਪਤਾ ਕਿਉਂ ? ਸੰਸਾਰ ਵਿਚ ਜੋ ਕੁਛ ਵੀ ਮਨੁੱਖ ਨੂੰ ਮਿਲਦਾ ਹੈ, ਕਰ ਕਰ ਕੇ ਮਿਲਦਾ ਹੈ। ਕਰ ਕਰ ਕੇ ਧਨ ਮਿਲਿਆ ਹੈ। ਕਰ ਕਰ ਕੇ ਮਕਾਨ ਮਿਲਿਆ ਹੈ। ਕਰਨ ਕਰਕੇ ਪਦਾਰਥ ਮਿਲੇ ਹਨ। ਕਰ ਕਰ ਕੇ ਸਾਜ਼ੋ ਸਾਮਾਨ ਮਿਲਿਆ ਹੈ, ਉਂਝ ਤਾਂ ਮਿਲਦਾ ਨਹੀਂ। ਕੁਝ ਵੀ ਨਹੀਂ ਮਿਲਦਾ। ਬਿਨਾ ਕੀਤਿਆਂ ਤਾਂ ਕੁਛ ਵੀ ਨਹੀਂ ਮਿਲਦਾ। ਸੰਸਾਰ ਵਿਚ ਕਰ ਕਰ ਕੇ ਮਿਲਦਾ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ। ਕਰ ਤੂੰ ਕੁਛ :—

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੨੨)

ਕਰ, ਉਦਮ ਕਰ। ਬਿਨਾਂ ਕੀਤਿਆਂ ਕੁਛ ਵੀ ਨਹੀਂ ਮਿਲੇਗਾ। ਈਸ਼ਵਰੀ ਨਿਯਮ। ਹਲ ਨਹੀਂ ਵਾਹੇਂਗਾ, ਬੀਜ ਨਹੀਂ ਬੋਏਂਗਾ, ਤੂੰ ਫਸਲ ਦੀ ਮੰਗ, ਫਲ ਦੀ ਮੰਗ ਨਹੀਂ ਕਰ ਸਕਦਾ, ਜ਼ਮੀਨ ਦੇ ਕੋਲੋਂ। ਭਾਵੇਂ ਕਿਤਨੀ ਵਧੀਆ ਜ਼ਮੀਨ ਤੇਰੇ ਕੋਲ ਕਿਉਂ ਨਾ ਹੋਵੇ। ਕਿਤਨਾ ਸੁੰਦਰ ਸਰੀਰ ਹੈ, ਬਲ-ਸ਼ਾਲੀ ਸਰੀਰ ਹੈ, ਕੁਛ ਕੀਤੇ ਬਿਨਾਂ ਕੁਛ ਵੀ ਪ੍ਰਾਪਤ ਨਹੀਂ ਕਰ ਸਕਦਾ। ਪ੍ਰਭੁਤਾ ਚਾਹੀਦੀ ਏ, ਕੁਝ ਕਰਨਾ ਪਏਗਾ। ਪਦਾਰਥ ਚਾਹੀਦੇ ਨੇ, ਕੁਝ ਕਰਨਾ ਪਏਗਾ। ਧਨ ਸੰਪਦਾ ਚਾਹੀਦੀ ਏ, ਕੁਝ ਕਰਨਾ ਪਏਗਾ। ਬਿਨਾਂ ਕੀਤਿਆਂ ਨਹੀਂ। ਕਰ ਕਰ ਕੇ ਚੂੰਕਿ ਮਿਲਦਾ ਹੈ ਮਨੁੱਖ ਨੂੰ। ਸੰਸਾਰ ਦੇ ਵਿਚ ਕਰ ਕਰ ਕੇ ਮਿਲਦਾ ਹੈ। ਤੋ ਇਕ ਖ਼ਿਆਲ ਬਣ ਜਾਂਦਾ ਹੈ। ਨਿਰੰਕਾਰ ਵੀ ਕਰ ਕਰ ਕੇ ਮਿਲੇਗਾ। ਕਰਮ ਕਰਕੇ ਧਨ ਮਿਲਿਆ ਹੈ, ਕਰਮ ਕਰਕੇ ਹੀ ਧਰਮ ਮਿਲੇਗਾ। ਕਰਮ ਕਰਕੇ ਪਦਾਰਥ ਮਿਲੇ ਨੇ। ਕਰਮ ਕਰ ਕਰ ਕੇ ਪ੍ਰਮਾਤਮਾ ਮਿਲ ਜਾਏਗਾ। ਪਰ ਪਤਾ ਏ ਸਤਿਗੁਰ ਜੀ ਕੀ ਕਹਿੰਦੇ ਨੇ :—

**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੧)

ਕੋਈ ਇਕ ਥੋੜ੍ਹਾ ਕੀਤਾ ਹੈ। ਸਾਰੇ ਕਰਮਾਂ ਨੂੰ ਗਿਣਿਆ ਹੈ ਇਸ ਸ਼ਬਦ ਦੇ ਵਿਚ, ਗੁਰੂ ਅਰਜਨ ਦੇਵ ਜੀ ਮਹਾਰਾਜ ਨੇ। ਜੋ ਧਾਰਮਿਕ ਜਗਤ ਦੇ ਵਿਚ ਵੱਧ ਤੋਂ ਵੱਧ ਕਰਮ ਹੋ ਸਕਦੇ ਨੇ। ਸਾਰਿਆਂ ਦੀ ਗਿਣਤੀ ਕੀਤੀ ਏ ਏਸ ਸ਼ਬਦ ਦੇ ਵਿਚ। ਹੋ ਸਕਿਆ ਤਾਂ, ਇਕ ਇਕ ਪੰਗਤੀ ਮੈਂ ਤੁਹਾਡੇ ਸਾਹਮਣੇ ਰਖਾਂਗਾ, ਗਲ ਖੁਲ ਜਾਏਗੀ। ਪਰ ਬਹੁਤ ਸਾਰੇ ਸਜਣਾਂ ਨੂੰ ਕੰਠ ਹੈ :—

**ਪਾਠੁ ਪੜਿਓ ਅਰੁ ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੧)

ਸਾਰਾ ਸ਼ਬਦ ਜੋ ਇਕ ਅੰਕ ਤੋਂ ਸ਼ੁਰੂ ਹੁੰਦਾ ਹੈ ਅਤੇ ਦੂਜੇ ਅੰਕ ਤਕ ਚਲਾ ਜਾਂਦਾ ਹੈ, ਇਤਨਾ ਲੰਬਾ ਸ਼ਬਦ। ਇਕ ਇਕ, ਕਰਮ ਦੀ ਗਿਣਤੀ। ਨਹੀ ਮਿਲਦਾ, ਨਹੀ ਮਿਲਦਾ, ਨਹੀਂ ਮਿਲਦਾ। ਮੈਂ ਕੀਏ ਕਰਮ ਅਨੇਕਾਂ। ਪਾਠ ਪੜਿਆ, ਸਾਰਾ ਸਾਰਾ ਦਿਨ ਪਾਠ ਕੀਤਾ। ਇਕ ਸਜਣ ਮੈਨੂੰ ਕਹਿਣ ਲਗਾ, ਮੈਂ ੧੦ ਪਾਠ ਜਪੁਜੀ ਸਾਹਿਬ ਦੇ ਕਰਦਾ ਹਾਂ, ਮੈਂ ਕਿਹਾ ਚੇਹਰੇ ਤੇ ਝਲਕ ਤਾਂ ਇਕ ਪੰਗਤੀ ਦੀ ਵੀ ਨਹੀ ਮਿਲਦੀ। ਹੰਕਾਰ, ਫਜ਼ੂਲ ਦਾ ਹੰਕਾਰ। ਨਿਰੰਕਾਰ ਤੇਰੇ ਮਥੇ ਤੇ ਝਲਕੇ ਐਸਾ ਮੈਨੂੰ ਦਿਖਾਈ ਨਹੀ ਪਿਆ ਦਿੰਦਾ, ਭਾਵੇਂ ਤੂੰ ਦਸ ਪਾਠ ਪਿਆ ਕਰਦਾ ਹੋਵੇਂ :—

**ਗੁਝੜਾ ਲਧਮੁ ਲਾਲ ਮਥੈ ਹੀ ਪਰਗਟੁ ਥਿਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੯੬)

ਉਹ ਤੇਰੇ ਮਸਤਕ ਤੇ ਨਹੀਂ ਪ੍ਰਗਟ ਹੁੰਦਾ। ਹੰਕਾਰ ਪ੍ਰਗਟ ਹੋ ਰਿਹਾ ਹੈ, ਬੜਾ ਗੁਬਾਰ ਪ੍ਰਗਟ ਹੋ ਰਿਹਾ ਹੈ। ਕਰਦਾ ਹੋਵੇਂਗਾ ੧੦ ਪਾਠ। ਨਹੀਂ ਮਿਲਦਾ ਪਾਠ ਨਾਲ ਇਹ ਪਾਠ ਚਾਹੇ ਕੁਰਾਨ ਦਾ ਹੈ, ਚਾਹੇ ਵੇਦ ਦਾ ਹੈ :—

**ਪਿਆਰੇ ਇਨ ਬਿਧਿ ਮਿਲਣੁ ਨ ਜਾਈ॥ਮੈ ਕੀਏ ਕਰਮ ਅਨੇਕਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੧)

ਪਰ ਸੰਸਾਰ ਵਿਚ ਤੇ ਕਰਕੇ ਮਿਲਦਾ ਹੈ, ਕਰ ਕਰ ਕੇ ਪ੍ਰਭੁਤਾ ਮਿਲ਼ੀ ਹੈ। ਐਵੇ ਚਉਧਰ-ਪੁਣਾ ਨਹੀਂ ਮਿਲਦਾ, ਕਿਸੇ ਵੀ ਪਖ ਦਾ ਚਉਧਰ-ਪੁਣਾ ਚਾਹੀਦਾ ਹੈ, ਕੁਝ ਤੇ ਕਰਨਾ ਪਵੇਗਾ। ਹਥ ਦੇ ਉਤੇ ਹੱਥ ਰੱਖ ਕੇ ਤੇ ਕੋਈ ਕਿਸੇ ਨੂੰ ਚਉਧਰੀ ਨਹੀ ਬਣਾਉਂਦਾ। ਇੱਲੈਕਸ਼ਨ (Election) ਦੇ ਦਿਨਾਂ ਵਿਚੋਂ ਭਾਰਤ ਦੇ ਵਿਚ ਮੈ ਦੇਖਦਾ ਹਾਂ। ਜਿਹੜੇ ਕੈਂਡੀਡੇਟ (Candidate) ਖੜੇ ਹੁੰਦੇ ਨੇ। ਜਿਹੜੇ ਜ਼ਿਆਦਾ ਸੰਪੰਨ ਤੇ ਤਾਕਤਵਰ

ਨੇ, ਇਕ ਇਕ ਦਿਨ ਦੇ ਵਿਚ ਦਸ ਪੰਦਰਾਂ ਸ਼ਹਿਰਾਂ ਵਿਚ ਬੋਲਦੇ ਨੇ। ਹੈਲੀਕੋਪਟਰ ਤੇ ਬੈਠੇ ਨੇ। ਏਥੇ ਬੋਲੇ ਉਥੇ ਬੋਲੇ, ਖਾਣਾ ਪੀਣਾ ਤਕ ਭੁਲ ਜਾਂਦਾ ਹੈ। ਇੰਨੀ ਮਿਹਨਤ ਕਰਦੇ ਹਨ। ਐਵੇਂ ਪ੍ਰਭੁਤਾ ਮਿਲਦੀ ਏ ? ਐਵੇਂ ਐਮ.ਪੀ. ਬਣਦੇ ਨੇ ? ਐਵੇਂ ਮਨਿਸਟਰ ਬਣਦੇ ਨੇ ? ਐਵੇਂ ਚਉਧਰੀ ਬਣਦੇ ਨੇ ? ਬੜਾ ਯਤਨ ਕਰਦੇ ਨੇ। ਬੜੀ ਭਜ ਦੌੜ ਕਰਦੇ ਨੇ, ਇਹ ਵੀ ਮੈਂ ਅਰਜ਼ ਕਰ ਦਿਆਂ। ਕਰ ਕਰ ਕੇ ਕੁਝ ਮਿਲਦਾ ਹੈ, ਕਰ ਕਰ ਕੇ ਪ੍ਰਭੁਤਾ ਮਿਲਦੀ ਹੈ। ਕਰ ਕਰ ਕੇ ਪਦਾਰਥ ਮਿਲਦੇ ਨੇ। ਕਰ ਕਰ ਕੇ ਧਨ ਸੰਪਦਾ ਮਿਲਦੀ ਹੈ। ਪਰ ਕਰ ਕਰ ਕੇ ਧਰਮ ਨਹੀਂ ਮਿਲਦਾ, ਨਹੀਂ ਮਿਲਦਾ। ਅਗਰ ਮਿਲਦਾ ਹੈ ਤੇ ਮੇਰਾ ਕਰਨਾ ਧਰਮ ਦੀ ਕੀਮਤ ਹੋ ਗਈ। ਫਿਰ ਕਿਵੇਂ ਮਿਲਦਾ ਹੈ ? :—

**ਕਰਮ ਕਰਤ ਹੋਵੈ ਨਿਹਕਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਨਿਸ਼ਕਰਮ, ਤੁਸੀਂ ਆਖੋਗੇ ਕੁਛ ਨ ਕਰੀਏ। ਨਾ ਕਥਾ ਸੁਣੀਏ। ਨਾ ਕੀਰਤਨ ਸੁਣੀਏ। ਨਾ ਕਥਾ ਕਰੀਏ। ਨਾ ਦਾਨ ਕਰੀਏ। ਨਾ ਪੁੰਨ ਕਰੀਏ। ਨਾ ਸੇਵਾ ਕਰੀਏ। ਨਾ ਲੰਗਰ ਚਲਾਈਏ। ਨਾ ਲੰਗਰ ਛਕੀਏ। ਕੁਛ ਨਾ ਕਰੀਏ। ਕਰਨਾ ਪਏਗਾ। ਕਰ ਕਰ ਕੇ ਇਹ ਪਤਾ ਚਲਦਾ ਹੈ। ਕਰਨਾ ਉਸ ਦਿਨ ਸਫਲ ਸਮਝ ਲੈਣਾ, ਕਰ ਕਰ ਕੇ ਇਹ ਸਮਝ ਆਉਂਦੀ ਏ। **ਕਰਨ ਨਾਲ ਹੀ ਨਹੀਂ ਮਿਲੇਗਾ। ਇਹ ਸਮਝ ਆਉਂਦੀ ਏ।** ਇਹ ਸਮਝ ਆਉਂਦੀ ਏ। ਅਗਰ ਆ ਗਈ ਏ ਕਿਸੇ ਨੂੰ, ਕਰਨਾ ਸਫਲ ਹੋਵੇਗਾ, ਕਰਨਾ ਸਫਲ ਹੋਵੇਗਾ। ਹੋਰ ਕੋਈ ਮੈਨੂੰ ਚੰਗੇ ਸ਼ਬਦ ਨਹੀਂ ਮਿਲਦੇ। ਇਸਨੂੰ ਮੈਂ ਸਪਸ਼ਟ ਕਰ ਦਿਆਂ। ਕਰਨਾ, ਦਾਨ ਕਰਨਾ, ਪੁੰਨ ਕਰਨਾ, ਕਥਾ ਕਰਨਾ, ਕੀਰਤਨ ਕਰਨਾ, ਕੀਰਤਨ ਸੁਣਨਾ, ਕਥਾ ਸੁਨਣਾ, ਪਾਠ ਕਰਨਾ, ਪੂਜਾ ਕਰਨਾ। ਸਾਰੇ ਧਾਰਮਿਕ ਕਰਮ ਕਰਨੇ ਸਫਲ ਹੋ ਗਏ ਨੇ, ਕਦੋਂ ? ਜਦੋਂ ਸਮਝ ਆ ਗਈ ਕਰ ਕਰ ਕੇ ਨਹੀਂ ਮਿਲੇਗਾ। ਮੇਰੇ ਕਰਨ ਨਾਲ ਨਹੀਂ ਮਿਲੇਗਾ :—

**ਕਰਮ ਕਰਤ ਹੋਵੈ ਨਿਹਕਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਕਿਸੇ ਵੀ ਕਰਮ ਦਾ ਮਾਨ ਨਹੀਂ ਰਿਹਾ। ਦਾਨ ਕਰਦਾ ਹੈ, ਹੰਕਾਰ ਨਹੀਂ ਹੈ। ਸੇਵਾ ਕਰਦਾ ਹੈ, ਹੰਕਾਰ ਨਹੀਂ ਹੈ। ਪਾਠ ਕਰਦਾ ਹੈ, ਹੰਕਾਰ ਨਹੀਂ ਹੈ। ਕਰਮ ਨਾਲ ਨਹੀਂ ਮਿਲੇਗਾ। ਉਹ ਪ੍ਰਭੂ ਨਹੀਂ ਮਿਲੇਗਾ। ਕਰਮ ਕਰੀ ਜਾ ਰਿਹਾ, ਹਿਰਦਾ ਬੈਰਾਗੀ ਹੈ ਔਰ ਅੰਦਰ ਮਨੌਤ, 'ਨਹੀਂ ਮਿਲੇਗਾ' ਕਰਮ ਨਾਲ ਨਹੀ ਮਿਲੇਗਾ। ਜਿਸ ਦਿਨ ਕਿਸੇ ਦੀ ਇਹ ਸਮਝ ਪੂਰੀ ਪਕ ਜਾਂਦੀ ਏ। ਮਿਲ ਜਾਂਦਾ ਹੈ। ਤੇ ਕੀਤੇ ਕਰਮ ਨਾਲ ਮਿਲਦਾ ਹੈ ? ਨਹੀਂ, ਗੁਰ ਨਾਨਕ ਦਾ ਬੋਲ ਸੁਣ ਲਉ :-

**ਘਾਲ ਨ ਮਿਲਿਓ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੭੨)

ਘਾਲਨਾ ਨਾਲ ਨਹੀ ਮਿਲਦਾ। ਮੈਂ ਸਵੇਰੇ ਅਜ ਅਰਜ਼ ਕੀਤੀ ਸੀ, ਜੋ ਕੁਛ ਤੁਹਾਨੂੰ ਅੱਜ ਸਰਵਣ ਕਰਾਵਾਂਗਾ ਮੋਹਰ ਗੁਰਬਾਣੀ ਦੀ ਲਗੇਗੀ। **ਘਾਲ ਨ ਮਿਲਿਓ...। ਨਹੀਂ ਮਿਲਦਾ।**

**ਘਾਲ ਨ ਮਿਲਿਓ, ਸੇਵ ਨ ਮਿਲਿਓ।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੭੨)

ਸੇਵਾ ਨਾਲ ਨਹੀ ਮਿਲਦਾ, ਬਥੇਰੀ ਸੇਵਾ ਕੀਤੀ, ਬਥੇਰਾ ਦਾਨ ਪੁਨ ਕੀਤਾ ਹੈ, ਬੜਾ ਕੁਛ ਕੀਤਾ ਹੈ।

ਦਿੱਲੀ ਵਿਚ ਇਕ ਸਜਣ ਮੈਨੂੰ ਕਹਿਣ ਲਗਾ, ਪੰਦਰਾਂ ਵੀਹ ਸਾਲ ਪੁਰਾਣੀ ਇਹ ਗੱਲ ਹੈ। ਪਈ ਗਿਆਨੀ ਜੀ ਅੱਜ ਦੇ ਯੁਗ ਦਾ ਸਭ ਤੋਂ ਵੱਡਾ ਧਾਰਮਿਕ ਇਹ 'ਬਿਰਲਾ' ਹੈ। ਮੈਂ ਕਿਹਾ ਮੈਨੂੰ ਤੇ ਅੱਜ ਤਕ ਇਹ ਪਤਾ ਨਹੀਂ ਚਲਿਆ, ਕੌਣ ਵੱਡਾ ਧਾਰਮਿਕ ਹੈ ਪਰ ਤੁਸੀਂ ਕਿਹੜੇ ਪੈਮਾਨੇ ਨਾਲ ਨਾਪ ਲਿਆ। ਤੁਹਾਡੇ ਕੋਲ ਕਿਹੜਾ ਪੈਮਾਨਾ ਹੈ। ਮੈਨੂੰ ਕਹਿਣ ਲਗੇ, ਅਠਾਹਠ ਤੀਰਥਾਂ ਦੇ ਉਤੇ ਇਸਨੇ ਮੰਦਰ ਬਣਵਾਏ ਨੇ। ਹਿੰਦੋਸਤਾਨ ਦੇ ਹਰ ਵੱਡੇ ਸ਼ਹਿਰ ਵਿਚ ਮੰਦਰ ਹੈ 'ਬਿਰਲਾ ਮੰਦਰ'। ਦਿੱਲੀ ਵਿਚ ਬਿਰਲਾ ਮੰਦਰ, ਜੈਪੁਰ ਵਿਚ ਬਿਰਲਾ ਮੰਦਰ, ਹੈਦਰਾਬਾਦ ਵਿਚ ਬਿਰਲਾ ਮੰਦਰ, ਬੰਬਈ ਵਿਚ ਬਿਰਲਾ ਮੰਦਰ, ਕਲਕੱਤੇ ਵਿਚ ਬਿਰਲਾ ਮੰਦਰ, ਹਰ ਵੱਡੇ ਸ਼ਹਿਰ ਵਿਚ ਬਿਰਲਾ ਮੰਦਰ। ਹਰ ਤੀਰਥ ਦੇ ਉਪਰ ਬਿਰਲਾ ਮੰਦਰ। ਸਰਦੀਆਂ ਦੇ ਦਿਨਾਂ ਵਿਚ ੬੮ ਤੀਰਥਾਂ ਤੇ ਅੰਨ-ਖੇਤਰ ਚਲਦੇ ਨੇ, ਭਾਵ ਭੰਡਾਰਾ, ਲੰਗਰ ਚਲਦਾ ਹੈ ਸਾਧੂਆਂ ਵਾਸਤੇ। ਜਿਹੜੇ ਸਾਧੂ ਪੈਦਲ ਯਾਤਰਾ ਕਰਨ ਜਾਂਦੇ ਨੇ, ਕਿਥੋਂ ਖਾਣ ? ਇਹ ਇੰਤਜ਼ਾਮ ਬਿਰਲੇ ਨੇ ਕੀਤਾ ਹੈ। ਅਠਾਹਠ ਤੀਰਥਾਂ ਉਤੇ ਬਿਰਲੇ ਨੇ ਕੀਤਾ ਹੋਇਆ ਹੈ। ਅੰਨ-ਖੇਤਰ ਚਲਦੇ ਨੇ, ਬਿਰਲੇ ਦੇ। ਮੈਨੂੰ ਕਹਿਣ ਲੱਗਾ, ਹਰ ਤੀਰਥ ਤੇ ਬਿਰਲਾ ਮੰਦਰ, ਹਰ ਵੱਡੇ ਸ਼ਹਿਰ ਵਿਚ ਵੱਡਾ ਬਿਰਲਾ ਮੰਦਰ ਔਰ ਹਰ ਤੀਰਥ ਤੇ ਅੰਨ-ਖੇਤਰ, ਲੰਗਰ, ਭੰਡਾਰਾ। ਇਹ ਅੱਜ ਦੇ ਯੁਗ ਦਾ ਸਭ ਤੋਂ ਵੱਡਾ ਭਗਤ ਹੈ, ਇਹ ਅਜ ਦੇ ਯੁਗ ਦਾ ਸਭ ਤੋਂ ਵੱਡਾ ਧਾਰਮਿਕ ਮਨੁੱਖ ਹੈ। ਮੈ ਕਿਹਾ ਸੁਣ, ਕਬੀਰ ਵਿਚਾਰੇ ਨੇ ਇਕ ਮੰਦਰ ਵੀ ਨਹੀਂ ਸੀ ਬਣਾਇਆ ਔਰ ਬਣਾ ਵੀ ਨਹੀ ਸਕਦਾ ਸੀ। ਬੜੀ ਮੁਸ਼ਕਿਲ ਨਾਲ ਦੋ ਟਾਈਮ ਰੋਟੀ ਮਿਲਦੀ ਸੀ, ਉਸਨੇ ਕਿਧਰੇ ਅੰਨ-ਖੇਤਰ ਵੀ ਨਹੀਂ ਚਲਾਇਆ। ਕਿਧਰੇ ਕੋਈ ਸਰਾਂ ਵੀ ਨਹੀਂ ਬਣਾਈ। ਕਿਧਰੇ ਕੋਈ ਮੰਦਰ ਵੀ ਨਹੀ ਬਣਾਇਆ ਔਰ ਬਣਾ ਵੀ ਨਹੀਂ ਸਕਦਾ ਸੀ। ਮੈਂ ਕਿਹਾ ਕ੍ਰੋੜਾਂ ਬਿਰਲੇ ਇਕੱਠੇ ਕਰ, ਕਬੀਰ ਦੇ ਚਰਨਾਂ ਦੀ ਧੂੜ ਵੀ ਨਹੀਂ, ਧੂੜ ਵੀ ਨਹੀਂ। ਕਿਹੜੇ ਚੱਕਰਾਂ ਵਿਚ ਪਿਆ ਹੈਂ। ਬਿਰਲੇ ਨੇ ਜ਼ਮੀਨ ਤੇ ਮੰਦਰ ਬਣਾਏ ਨੇ। ਕਬੀਰ ਨੇ ਜੀਵਨ ਨੂੰ ਹਰੀ ਮੰਦਰ ਬਣਾ ਲਿਆ, ਪ੍ਰਭੂ ਪ੍ਰਗਟ ਹੋਇਆ। ਬਿਰਲੇ ਨੇ ਜ਼ਮੀਨ ਉਤੇ ਧਾਰਮਿਕ ਸਥਾਨ ਬਣਾਏ ਨੇ, ਕਬੀਰ ਨੇ ਜੀਵਨ ਨੂੰ ਹੀ ਧਰਮ ਬਣਾ ਲਿਆ। ਜੈਸੇ ਭਗਤ ਨਾਮਦੇਵ ਜੀ ਕਹਿੰਦੇ ਨੇ :—

**ਦੇਹੀ ਮਹਜਿਦਿ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੬੭)

ਮੈਨੂੰ ਕਿਸੀ ਮਸੀਤ ਵਿਚ ਜਾਣ ਦੀ ਲੋੜ ਨਹੀਂ। ਇਹ ਦੇਹੀ, ਖ਼ਾਨਾ-ਖ਼ੁਦਾ ਬਣ ਗਈ ਏ। **ਦੇਹੀ ਮਹਜਿਦਿ ਮਨੁ ਮਉਲਾਨਾ** ਮੈਨੂੰ ਕਿਸੇ ਮੌਲਵੀ ਦੇ ਪਿਛੇ ਨਮਾਜ਼ ਪੜ੍ਹਨ ਦੀ ਲੋੜ ਨਹੀਂ। ਮੇਰਾ ਮਨ ਹੀ ਮੌਲਵੀ ਬਣ ਗਿਆ ਹੈ :—

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ।**

(ਸ੍ਰੀ ਗੁ. ਗ੍ਰੰ. ਸਾ. ੧੧੬੭)

ਮੈਨੂੰ ਹੋਰ ਕਿਸੇ ਨਮਾਜ਼ ਪੜ੍ਹਨ ਦੀ ਲੋੜ ਨਹੀਂ। ਗਿਆਨ ਦੀ ਨਮਾਜ਼ ਪੜ੍ਹਨ ਦੀ ਜਾਚ ਮਨ ਨੂੰ ਆ ਗਈ ਏ। ਦੇਹੀ ਖਾਨਾ-ਖ਼ੁਦਾ ਬਣ ਗਈ ਹੈ। ਮੈਂ ਅਕਸਰ ਅਰਜ਼ ਕਰਦਾ ਹੁੰਨਾ, ਮੰਦਰ ਵਿਚ ਗਿਆ ਹੋਇਆ ਉਸੇ ਦਾ ਹੀ ਸਫਲ ਹੈ, ਜਿਸਦੀ ਜ਼ਿੰਦਗੀ ਹਰੀ ਮੰਦਰ ਬਣ ਗਈ। ਪੀਪਾ ਕਹਿ ਰਹੇ ਨੇ ਮੇਰੀ ਕਾਂਇਆਂ ਹਰੀ ਮੰਦਰ ਬਣ ਗਈ :—

**ਕਾਯਉ ਦੇਵਾ, ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੫)

ਇਹ ਕਾਂਇਆਂ ਦੇਵਲ ਬਣ ਗਈ ਏ। ਹਰੀ ਮੰਦਰ ਬਣ ਗਈ ਹੈ। ਦੇਵਤਾ ਪ੍ਰਗਟ ਹੋ ਗਿਆ ਹੈ। ਇਹ ਕਾਂਇਆਂ ਮਸਜਿਦ ਬਣ ਗਈ ਏ। ਖ਼ੁਦਾ ਪ੍ਰਗਟ ਹੋ ਗਿਆ ਹੈ। ਗੁਰਦਵਾਰੇ ਗਿਆ ਹੋਇਆ ਉਸੇ ਦਾ ਸਫਲ, ਉਸੇ ਦਾ ਸਫਲ, ਕਿਸਦਾ ? ਜੋ ਸਵੈਮ ਗੁਰੂ ਦਾ ਰੂਪ ਬਣ ਗਿਆ ਹੈ। ਫਿਰ ਕਲਗੀਧਰ ਵੇਖ ਕੇ ਮਾਣ ਨਾਲ ਆਖੇ ਇਹ ਮੇਰਾ ਆਪਣਾ ਹੀ ਰੂਪ ਹੈ :—

**ਖ਼ਾਲਸਾ ਮੇਰੋ ਰੂਪ ਹੈ ਖ਼ਾਸ।।ਖ਼ਾਲਸੇ ਮਹਿ ਹੌ ਕਰੌ ਨਿਵਾਸ।।**

(ਸਰਬ ਲੋਹ ਗ੍ਰੰ. 'ਚੋਂ)

ਇਹ ਤੇ ਕੀ ਗੁਰਦਵਾਰੇ ਗਿਆ। ਤੈਨੂੰ ਵੇਖ ਕੇ ਜੇ ਗੁਰੂ ਚੇਤੇ ਨਹੀ ਆਇਆ, ਤੂੰ ਅਜੇ ਤਕ ਗੁਰਦਵਾਰੇ ਨਹੀ ਗਿਆ। ਤੈਨੂੰ ਦੇਖ ਕੇ ਜੇ ਗੁਰੂ ਦੀ ਛਾਪ ਨਹੀ ਮਿਲਦੀ ਦੂਸਰੇ ਨੂੰ, ਤੂੰ ਗੁਰਦੁਆਰੇ ਨਹੀਂ ਗਿਆ। ਅਸੀ ਅਰਦਾਸ ਵਿਚ ਸ਼ਬਦ ਐਡ (Add) ਕੀਤੇ ਹੋਏ ਨੇ :—

**ਸੋਈ ਸੰਤ ਗੁਰਮੁਖ ਪਿਆਰੇ ਮੇਲ ਜਿਨਾਂ ਮਿਲਿਆਂ ਤੇਰਾ ਨਾਮ ਚਿਤ ਆਵੇ।**

ਗੁਰਦਵਾਰੇ ਕਿਸ ਵਾਸਤੇ ਜਾਂਦੇ ਹਾਂ, ਪ੍ਰਭੂ ਚੇਤੇ ਆਵੇ। ਪਰ ਜਿਨ੍ਹਾਂ ਦੇ ਚਿਤ ਵਿਚ ਪ੍ਰਭੂ ਹੈ, ਉਨ੍ਹਾਂ ਨੂੰ ਵੇਖ ਕੇ ਵੀ ਪ੍ਰਭੂ ਚੇਤੇ ਆਵੇ। ਸੋ ਗੁਰਦਵਾਰੇ ਗਿਆ ਉਸਦਾ ਸਫਲ, ਜੋ ਸਵੈਮ ਗੁਰੂ ਦਾ ਰੂਪ ਹੋ ਗਿਆ। ਮੰਦਰ ਵਿਚ ਗਿਆ ਉਸਦਾ ਸਫਲ, ਜੋ ਸਵੈਮ

ਪ੍ਰਮਾਤਮਾ ਦਾ ਰੂਪ ਹੋ ਗਿਆ। ਜੀਵਨ ਹਰੀ ਮੰਦਰ ਬਣ ਗਿਆ। ਨਹੀ ਤੇ, ਕੀ ਮੰਦਰ ਦੇ ਵਿਚ ਗਿਆ। ਮਸਜਿਦ ਦੇ ਵਿਚ ਗਿਆ ਉਸਦਾ ਸਫਲ, ਜਿਸਦੀ ਕਾਂਇਆਂ ਮਸਜਿਦ ਬਣ ਗਈ, ਮਨ ਮੌਲਵੀ ਬਣ ਗਿਆ। ਗਿਆਨ ਦੀ ਨਮਾਜ਼ ਅਠੇ ਪਹਰ ਚਲ ਪਈ। ਨਾਮ ਦੇਵ ਜੀ ਕਹਿੰਦੇ ਨੇ, ਇਨ੍ਹਾਂ ਨੂੰ ਮਸਜਿਦ ਵਿਚ ਜਾਣ ਦੀ ਲੋੜ ਨਹੀਂ। ਜੀਵਨ ਮਸਜਿਦ ਬਣ ਗਿਆ। ਪੀਪਾ ਜੀ ਕਹਿੰਦੇ ਨੇ ਕਿਸੇ ਮੰਦਰ ਵਿਚ ਜਾਣ ਦੀ ਲੋੜ ਨਹੀਂ। ਕਾਂਇਆਂ ਹਰੀ ਮੰਦਰ ਬਣ ਗਈ। ਐਥੋਂ ਹੀ ਲਭ ਪਿਆ ਹੈ:—

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੫)

ਇਹ ਨੌਂ ਨਿਧੀਆਂ ਕੀ ਹੈ :—

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੯੩)

ਕਿਥੋਂ ਮਿਲੇਗਾ। ਦੇਹੀ ਮਹਿ ਇਸ ਕਾ ਬਿਸਰਾਮ :—

**ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੯੩)

ਇਹ ਜੋ ਨਉ ਨਿਧਿ ਨਿਧਾਨ ਪ੍ਰਭੂ ਦਾ ਨਾਮ ਹੈ। ਕਰ ਕਰ ਕੇ ਮਿਲ਼ੇਗਾ ?

**ਕਰਮ ਕਰਤ ਹੋਵੈ ਨਿਹਕਰਮ। ਤਿਸੁ ਬੈਸਨੋ ਕਾ ਨਿਰਮਲ ਧਰਮ।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਇਹ ਅਵਸਥਾ ਕਿਵੇਂ ਬਣੇ ? ਇਸ ਨੂੰ ਕਲ ਮੈਂ ਫਿਰ ਹੋਰ ਅਗੇ ਤੋਰਨ ਦੀ ਨਿਮਾਣੀ ਕੋਸ਼ਿਸ਼ ਕਰਾਂਗਾ ਚੂੰਕਿ ਮੈਂ ਕਿਹਾ ਹੈ ਨਾਂ ਕਿ ਧਰਮ ਦੀ ਇਹ ਆਖਰੀ ਗੱਲ ਹੈ। ਜੋ ਦਾਸ ਨੇ ਤੁਹਾਡੇ ਸਾਹਮਣੇ ਅਰੰਭ ਕੀਤੀ ਏ। ਜਦ ਆਖਰੀ ਗੱਲ ਹੈ ਤਾਂ ਇਕ ਘੰਟੇ ਵਿਚ ਨਹੀ ਮੁਕਦੀ। ਕੁਛ ਦਿਨ ਲਗਣਗੇ। ਕੁਛ ਦਿਨ ਵੀ ਮੇਰੀ ਤਰਫੋਂ ਲੱਗ ਸਕਦੇ ਨੇ, ਕਿਉਂਕਿ ਮੇਰੇ ਕੋਲ ਕੁਛ ਦਿਨ ਨੇ, ਤੇ ਮੈਂ ਕੁਛ ਦਿਨ ਹੀ ਕਥਨ ਕਰ ਸਕਦਾ ਹਾਂ। ਵਰਨਾ ਕ੍ਰੋੜਾਂ ਜ਼ਿੰਦਗੀਆਂ ਲਗ ਜਾਣ, ਪੂਰਾ ਕਥਨ ਨਹੀ ਕਰ ਸਕਦੇ। ਨਹੀ ਕਰ ਸਕਦੇ। ਅਕਥ ਕਥਾ ਹੈ। ਅਗਾਧ ਕਥਾ ਹੈ। ਅਬੋਧ ਕਥਾ ਹੈ। ਫਿਰ ਵੀ ਜੋ ਰਸਮ, ਜੋ ਰਿਵਾਜ ਜੋ ਮਰਯਾਦਾ, ਜੋ ਗੁਰੂ ਘਰ ਦਾ ਨਿਯਮ। ਇਸ ਆਖਰੀ ਗੱਲ ਨੂੰ ਮੈਂ ਰੋਜ਼ ਰਾਤ ਦੇ ਦਿਵਾਨ ਵਿਚ ਕਹਾਂਗਾ। ਔਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਸ ਤੇ ਮਿਹਰ ਹੋ ਗਈ, ਉਸ ਦਾ ਜੀਵਨ ਗੁਰੂ ਦਾ ਰੂਪ ਬਣ ਜਾਏ। ਸਫਲ ਹੋਵੇ। ਉਸਦੀ ਜ਼ਿੰਦਗੀ ਹਰੀ ਮੰਦਰ ਬਣ ਜਾਏ। ਸਫਲ ਹੋ ਜਾਏ। ਇਹ ਹੁਣ ਪੰਥੀ ਨਹੀਂ ਹੈ, ਇਹ ਹੁਣ ਰਾਹੀ ਨਹੀਂ ਹੈ। ਇਹ ਹੁਣ ਧਰਮ ਹੋ ਗਿਆ, ਘਰ ਪਹੁੰਚ ਗਿਆ ਹੈ। ਪ੍ਰਮਾਤਮਾ ਤਕ ਪਹੁੰਚ ਗਿਆ ਹੈ।

**ਸਫਲ ਸਫਲ ਭਈ ਸਫਲ ਜਾਤ੍ਰਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੮੭)

ਜੀਵਨ ਯਾਤ੍ਰਾ ਸਫਲ ਹੋ ਗਈ। ਯਾਤ੍ਰਾ ਕਦੋਂ ਸਫਲ ਹੁੰਦੀ ਹੈ, ਜਦੋਂ ਯਾਤ੍ਰੀ ਘਰ ਪਹੁੰਚ ਜਾਂਦਾ ਹੈ।

**ਆਵਣ ਜਾਣ ਰਹੇ ਮਿਲੇ ਸਾਧਾ।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੮੭)

ਹੁਣ ਕੋਈ ਜਨਮ ਨਹੀਂ, ਕੋਈ ਮਰਨ ਨਹੀਂ। ਯਾਤ੍ਰਾ ਸਫਲ ਹੋ ਗਈ। ਮੈਂ ਫਿਰ ਅਰਜ਼ ਕਰਾਂ ਆਪਾਂ ਸਾਰੇ ਪੰਥੀ ਹਾਂ। ਹੋ ਸਕਦਾ ਹੈ ਤੁਹਾਡੇ ਵਿਚੋਂ ਕੋਈ ਧਰਮ ਤਕ ਪਹੁੰਚ ਗਿਆ ਹੋਵੇ। ਉਸਨੂੰ ਕਿਹੜੀ ਕਸਵਟੀ ਤੇ ਪਰਖਾਂਗੇ। ਕਿਵੇਂ ਪਰਖਾਂਗੇ। ਭਾਵੇਂ ਲੱਖਣ, ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਲਿਖੇ ਨੇ। ਫਿਰ ਇਨ੍ਹਾਂ ਲੱਖਣਾਂ ਨਾਲ ਕੌਣ ਨਾਪੇਗਾ। ਇਕ ਬਚੇ ਨੂੰ ਕੀ ਪਤਾ, ਜੁਆਨੀ ਕੀ ਹੁੰਦੀ ਏ, ਜਵਾਨ ਦੀ ਉਮੰਗ ਕੀ ਹੁੰਦੀ ਏ। ਜਵਾਨ ਦੀ ਵਾਸ਼ਨਾ ਕੀ ਹੁੰਦੀ ਏ। ਜਵਾਨ ਦੀ ਤਰੰਗ ਕੀ ਹੁੰਦੀ ਏ। ਜਵਾਨੀ ਦੇ ਜਜ਼ਬਾਤ ਕੀ ਹੁੰਦੇ ਨੇ। ਮਾਸੂਮ ਬਚੇ ਨੂੰ ਕੀ ਪਤਾ। ਭਾਵੇਂ ਜਵਾਨ ਉਸਦੇ ਸਾਹਮਣੇ ਬੈਠਾ ਹੋਵੇ। ਜਵਾਨ ਹੋ ਕੇ ਹੀ ਪਤਾ ਚਲਦਾ ਹੈ ਜਵਾਨੀ ਕੀ ਹੈ। ਉਂਝ ਨਹੀਂ ਪਤਾ ਚਲਦਾ। ਇਕ ਜਵਾਨ ਨੂੰ ਕੀ ਪਤਾ ਬੁਢੇਪਾ ਕੀ ਹੁੰਦਾ ਹੈ, ਬੁਢੇਪੇ ਦੀ ਮਜ਼ਬੂਰੀ ਕੀ ਹੈ ਅਤੇ ਬੁਢੇਪੇ ਦੀ ਮਹਾਨਤਾ ਕੀ ਹੈ। ਬੁਢੇਪੇ ਦੀ ਕੰਮਜ਼ੋਰੀ ਕੀ ਏ, ਬੁਢੇਪੇ ਦੀ ਤਾਕਤ ਕੀ ਹੈ। ਬੁਢੇਪੇ ਦੀਆਂ ਖਾਮੀਆਂ ਕੀ ਨੇ ਤੇ ਬੁਢੇਪੇ ਦੀ ਮਹਾਨਤਾ ਕੀ ਏ। ਇਕ ਜਵਾਨ ਨੂੰ ਕੀ ਪਤਾ ਭਾਵੇਂ ਬੁੱਢੇ ਉਸਦੇ ਸਾਹਮਣੇ ਹੋਣ। ਭਾਵੇਂ ਬੁੱਢਾ ਉਸਦਾ ਪਿਉ ਹੋਵੇ ਔਰ ਦਾਦਾ ਹੋਵੇ। ਸਾਹਮਣੇ ਹੋਵਨ ਬੁੱਢੇ। ਬੁੱਢੇ ਹੋ ਕੇ ਹੀ ਪਤਾ ਚਲਦਾ ਹੈ, ਬੁਢੇਪਾ ਕੀ ਹੈ। ਉਂਝ ਨਹੀ ਪਤਾ ਚਲਦਾ। ਇਕ ਬੁੱਢੇ ਨੂੰ ਕੀ ਪਤਾ ਮੌਤ ਕੀ ਹੁੰਦੀ ਏ। ਭਾਵੇਂ ਸੈਂਕੜੇ ਦਫਾ ਸ਼ਮਸ਼ਾਨ ਘਾਟ ਤੇ ਗਿਆ ਹੋਵੇ। ਭਾਵੇਂ ਸੈਂਕੜੇ ਦਫਾ ਮੁਰਦਿਆਂ ਨੂੰ ਇਸ਼ਨਾਨ ਕਰਾਇਆ ਹੋਵੇ। ਭਾਵੇਂ ਸੈਂਕੜੇ ਲਾਸ਼ਾਂ ਦੇਖੀਆਂ ਹੋਣ। ਇਕ ਬੁੱਢੇ ਨੂੰ ਕੀ ਪਤਾ ਹੈ, ਮੁਰਦਾ ਕੀ ਹੁੰਦਾ ਹੈ, ਮੌਤ ਕੀ ਹੁੰਦੀ ਏ। ਮਰ ਕੇ ਹੀ ਪਤਾ ਚਲਦਾ ਹੈ ਮੌਤ ਕੀ ਹੈ। ਸੰਤ ਦਾ ਪਤਾ ਕਿਵੇਂ ਚਲੇਗਾ :—

**ਏਵਡੁ ਊਚਾ ਹੋਵੈ ਕੋਇ।।ਤਿਸੁ ਊਚੇ ਕਉ ਜਾਣੈ ਸੋਇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੫)

ਸੰਤ ਹੋ ਕੇ ਹੀ ਪਤਾ ਚਲਦਾ ਹੈ, ਸੰਤ ਦਾ। ਪ੍ਰਮਾਤਮਾ ਹੋ ਕੇ ਹੀ ਪਤਾ ਚਲਦਾ ਹੈ, ਪ੍ਰਮਾਤਮਾ ਕੀ ਹੈ। ਉਸ ਤੋਂ ਪਹਿਲਾਂ ਨਹੀਂ। ਕਤਈ ਨਹੀਂ ਪਤਾ ਚਲਦਾ। ਸੰਤ ਹੋਣ ਦਾ ਅਵਸਰ ਪ੍ਰਭੂ ਨੇ ਸਾਨੂੰ ਦਿੱਤਾ ਹੈ, ਮਨੁੱਖਾ ਦੇਹੀ। ਪ੍ਰਮਾਤਮਾ ਹੋਣ ਦਾ ਅਵਸਰ ਸਾਨੂੰ ਪ੍ਰਮਾਤਮਾ ਨੇ ਦਿੱਤਾ ਹੈ, ਮਨੁੱਖਾ ਦੇਹੀ। ਸਭ ਤੋਂ ਅਫਜ਼ਲ ਹੈ, ਸਭ ਤੋਂ ਮਹਾਨ ਹੈ। ਮਨੁੱਖਾ ਦੇਹੀ ਤੋਂ ਮਹਾਨ ਹੋਰ ਕੁਛ ਵੀ ਨਹੀਂ ਹੈ :—

**ਭਈ ਪਰਾਪਤਿ ਮਾਨੁਖ ਦੇਹੁਰੀਆ।।ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੨)

ਗੋਬਿੰਦ, ਗਊਆਂ ਨੂੰ ਨਹੀਂ ਮਿਲ ਸਕਦਾ। ਗੋਬਿੰਦ, ਸੂਰਾਂ ਨੂੰ ਨਹੀਂ ਮਿਲ ਸਕਦਾ। ਗੋਬਿੰਦ, ਕਬੂਤਰਾਂ ਨੂੰ ਨਹੀਂ ਮਿਲ ਸਕਦਾ। ਪਿਛੇ ਨੇ ਇਹ ਸਾਰੇ। ਬਹੁਤ ਪਛੜੇ ਹੋਏ ਨੇ। ਮਨੁੱਖ ਨੂੰ ਮਿਲ ਸਕਦਾ ਹੈ। **ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।** ਗੋਬਿੰਦ ਨੂੰ ਪ੍ਰਾਪਤ ਕਰਕੇ ਹੀ ਪਤਾ ਚਲਦਾ ਹੈ ਗੋਬਿੰਦ ਦਾ, ਔਰ ਮਨੁੱਖ ਗੋਬਿੰਦ ਦਾ ਰੂਪ ਹੋ ਜਾਂਦਾ ਹੈ :–

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ।।੧੪੯।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੨)

**ਏਵਡ ਊਚਾ ਹੋਵੈ ਕੋਇ।।ਤਿਸ ਊਚੇ ਕਉ ਜਾਣੈ ਸੋਇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੫)

ਇਤਨਾ ਹੀ ਉਚਾ ਕੋਈ ਹੋਵੇ ਔਰ ਹੋ ਸਕਦਾ ਹੈ। ਪ੍ਰਮਾਤਮਾ ਨੇ ਅਵਸਰ ਦਿੱਤਾ ਹੈ। ਪ੍ਰਮਾਤਮਾ ਨੇ ਸੁਭਾਗ ਬਣਾਇਆ ਹੈ। ਪ੍ਰਮਾਤਮਾ ਨੇ ਅੰਦਰ ਪਿਆਸ ਪੈਦਾ ਕੀਤੀ ਹੈ। ਪ੍ਰਮਾਤਮਾ ਸਾਡੀ ਯਾਤਰਾ ਧਰਮ ਤਕ ਪਹੁੰਚਾਵੇ। ਧਰਮ ਦੀ ਪ੍ਰਾਪਤੀ ਹੋਵੇ। ਨਿਰੇ ਪੰਥੀ ਨਾ ਬਣੇ ਰਹੀਏ। ਧਾਰਮਿਕ ਹੋ ਜਾਈਏ। ਧਰਮ ਤਕ ਪਹੁੰਚ ਜਾਈਏ। ਸਤਿਗੁਰੂ ਇਸ ਧੁਨ ਵਿਚ ਤੁਹਾਨੂੰ ਲੀਨ ਕਰਨ।

ਹੁਣ ਬਸ ਦੋ ਚਾਰ ਦਫਾ ਜਪੀਏ :–

**ਵਾ...ਹਿ...ਗੁਰੂ...।**
**ਵਾ...ਹਿ...ਗੁਰੂ...।**
**ਵਾ...ਹਿ...ਗੁਰੂ...।**
**ਵਾ...ਹਿ...ਗੁਰੂ...।**

**ਭੁਲ ਚੁਕ ਦੀ ਖਿਮਾ। ਫਤਹਿ ਪ੍ਰਵਾਨ ਕਰਨੀ।**
**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।**



## 2.

### ੧ੴ ਸਤਿਗੁਰ ਪ੍ਰਸਾਦਿ

**ਮੰਨੈ ਮਗੁ ਨ ਚਲੈ ਪੰਥੁ॥ਮੰਨੈ ਧਰਮ ਸੇਤੀ ਸਨਬੰਧੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩)

ਜੈਸੇ ਪਰੀ-ਪੂਰਣ ਪ੍ਰਮਾਤਮਾ ਨੇ, ਹਰ ਇਕ ਨੂੰ ਰੰਗ ਰੂਪ, ਸ਼ਕਲ, ਆਵਾਜ਼, ਫਿੰਗਰ (Finger) ਪ੍ਰਿੰਟ, ਉਂਗਲੀਆਂ ਦੀ ਛਾਪ, ਅਲਗ ਅਲਗ ਦਿੱਤੀ ਹੈ ਇਸ ਤਰ੍ਹਾਂ ਹਰ ਵਕਤੇ ਦੀ ਆਪਣੀ ਸ਼ੈਲੀ ਹੁੰਦੀ ਏ। ਸਤਿਗੁਰ ਨੇ ਐਸੀ ਪ੍ਰੇਰਨਾ ਦਿੱਤੀ ਏ। ਮੈਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕੋਈ ਇਕ ਦੋ ਪੰਗਤੀਆਂ ਨੂੰ ਕੇਂਦਰੀ ਖਿਆਲ ਬਣਾ ਕੇ ਉਸਦਾ ਵਿਸਥਾਰ, ਉਸਦੀ ਵਿਆਖਿਆ, ਉਸਦਾ ਖੁਲਾਸਾ ਸੰਗਤ ਦੇ ਸਾਹਮਣੇ ਰੱਖਦਾ ਹਾਂ। ਇਹ ਮੇਰੀ ਸ਼ੈਲੀ ਹੈ, ਏਹੀ ਢੰਗ ਹੈ। ਇਨ੍ਹਾਂ ਦੋ ਪੰਗਤੀਆਂ ਨੂੰ ਆਧਾਰ ਬਣਾਇਆ ਹੈ :—

**ਮੰਨੈ ਮਗੁ ਨ ਚਲੈ ਪੰਥੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩)

ਪੰਥ ਦੇ ਅਰਥ ਹਨ ਰਸਤਾ, ਮਾਰਗ। ਪੰਥ ਤੇ ਜੋ ਚਲਦਾ ਹੈ ਉਸਨੂੰ **ਪੰਥੀ** ਕਹਿੰਦੇ ਨੇ। ਹਿੰਦੀ ਵਿਚ **ਯਾਤਰੀ** ਕਹਿੰਦੇ ਨੇ, ਪੰਥ ਨੂੰ **ਮਾਰਗ** ਕਹਿੰਦੇ ਨੇ। ਉਰਦੂ ਫ਼ਾਰਸੀ ਵਿਚ **ਰਾਹੀ** ਕਹਿੰਦੇ ਨੇ। ਮਾਰਗ, ਪੰਥ ਨੂੰ ਰਾਹ ਕਹਿੰਦੇ ਨੇ। ਰਸਤਾ, ਰਾਹ, ਸ਼ਾਹ ਰਾਹ ਅਰਬੀ ਫ਼ਾਰਸੀ ਵਿਚ ਇਸ ਤਰ੍ਹਾਂ ਕਹਿੰਦੇ ਨੇ। ਚਲਣ ਵਾਲੇ ਨੂੰ ਰਾਹੀ ਕਹਿੰਦੇ ਨੇ, ਯਾਤ੍ਰੀ ਕਹਿੰਦੇ ਨੇ, ਪੰਥੀ ਕਹਿੰਦੇ ਨੇ। ਅਗਰ ਕੋਈ ਰਾਹੀ ਹੈ, ਪੰਥੀ ਹੈ, ਯਾਤ੍ਰੀ ਹੈ, ਯਾਤ੍ਰਾ ਕਿਧਰੋਂ ਆਰੰਭ ਹੋਵੇਗੀ ਤੇ ਕਿਥੇ ਸਮਾਪਤ ਹੋਵੇਗੀ। ਯਾਤ੍ਰਾ ਆਰੰਭ ਹੁੰਦੀ ਏ ਅਗਿਆਨ ਤੋਂ। ਯਾਤ੍ਰਾ ਸਮਾਪਤ ਹੁੰਦੀ ਏ ਗਿਆਨ ਤੇ। ਯਾਤ੍ਰਾ ਆਰੰਭ ਹੁੰਦੀ ਏ ਦੁੱਖ ਤੋਂ। ਸਮਾਪਤ ਹੁੰਦੀ ਏ ਮਹਾਂ-ਸੁਖ ਤੇ, ਆਨੰਦ ਤੇ। ਮਨੁੱਖ ਨੂੰ ਦੁਖ ਨੇ ਚੋਟ ਨਹੀਂ ਮਾਰੀ। ਜਾਂ ਕਿਸੇ ਦੇ ਦੁਖ ਨੇ ਇਸਨੂੰ ਚੋਟ ਨਹੀਂ ਮਾਰੀ। ਚਲੋ ਖੁਦ ਨਹੀਂ ਦੁਖੀ, ਪਰ ਸੰਵੇਦਨਾ ਬੜੀ ਏ, ਕਿਸੇ ਦਾ ਦੁਖ ਵੀ ਇਸਨੂੰ ਦੁਖ ਮਹਿਸੂਸ ਹੁੰਦਾ ਹੈ। ਔਰ ਉਸ ਨਾਲ ਇਸਨੂੰ ਗਿਆਨ ਹੋ ਜਾਂਦਾ ਹੈ, ਜਗਤ ਦੁਖ ਹੈ। ਅਗਰ ਐਸੇ ਦੁਖ ਨੇ ਚੋਟ ਮਾਰੀ, ਤੋ ਇਹ ਚਲ ਪਏਗਾ। ਚਲਣਾ ਦੁਖ ਤੋਂ ਹੁੰਦਾ ਹੈ, ਪਹੁੰਚਣਾ ਆਨੰਦ 'ਤੇ ਹੁੰਦਾ

ਹੈ। ਚਲਣਾ ਤੇ ਮੂਰਖਤਾ ਤੋਂ ਹੁੰਦਾ ਹੈ, ਸਮਾਪਤੀ ਮਹਾਨ ਸਿਆਣਪ 'ਤੇ ਹੁੰਦੀ ਹੈ। ਆਰੰਭਤਾ ਯਾਤਰਾ ਦੀ ਤਾਂ ਔਗਣਾਂ ਤੋਂ ਹੋਵੇਗੀ। ਜਦ ਵੀ ਕਿਸੇ ਨੇ ਚੱਲਣਾ ਆਰੰਭ ਕਰਨਾ ਹੈ ਜਾਂ ਕੀਤਾ ਹੈ, ਔਗਣਾਂ ਤੋਂ ਹੀ ਚੱਲੇਗਾ। ਹੋਰ ਕਿਥੋਂ ਚੱਲੇਗਾ। ਗੁਣਾਂ ਦੇ ਸਾਗਰ ਤੇ ਯਾਤ੍ਰਾ ਸਮਾਪਤ ਹੁੰਦੀ ਹੈ। ਚੱਲ ਸਕੇ, ਦੁਖ ਇਸਨੂੰ ਚੋਟ ਕਰ ਸਕਣ, ਦੁਖ ਨੂੰ ਮਹਿਸੂਸ ਕਰ ਸਕੇ। ਮੈਂ ਫਿਰ ਅਰਜ਼ ਕਰਾਂ, ਜਗਤ ਅਗਰ ਸੁਖ ਰੂਪ ਹੈ, ਜੀਵਨ ਅਗਰ ਆਨੰਦ ਰੂਪ ਹੈ ਤੋ ਫਿਰ ਧਰਮ ਦੀ ਕੋਈ ਲੋੜ ਨਹੀਂ। ਫਿਰ ਪ੍ਰਮਾਤਮਾ ਦੀ ਕੀ ਲੋੜ ਹੈ ? ਕਿਉਂਕਿ ਮਨੁੱਖ ਨੂੰ ਆਨੰਦ ਚਾਹੀਦਾ ਹੈ। ਮਨੁੱਖ ਨੂੰ ਸੁਖ ਚਾਹੀਦਾ ਹੈ। ਗੌਰ ਨਾਲ ਕਦੀ ਦੇਖਣਾ, ਮਨੁੱਖ ਨੂੰ ਹੋਰ ਕੁਛ ਵੀ ਨਹੀਂ ਚਾਹੀਦਾ। ਮਨੁੱਖ ਨੂੰ ਪੁੱਤਰ ਨਹੀਂ ਚਾਹੀਦਾ। ਇਸ ਚਕਰ ਵਿਚ ਨਾ ਪੈਣਾ। ਕੇਵਲ ਸੁਖ ਚਾਹੀਦਾ ਹੈ। ਅਗਰ ਪੁੱਤਰ ਤੋਂ ਦੁਖ ਮਿਲਣ ਲਗ ਪਏ, ਪੁੱਤਰ ਦੇ ਤਿਆਗਦਿਆਂ ਦੇਰ ਨਹੀਂ ਲਗਦੀ। ਉਸ ਨੂੰ ਘਰੋਂ ਕਢਦਿਆਂ ਦੇਰ ਨਹੀਂ ਲਗਦੀ। ਉਸ ਨਾਲ ਤੋੜਦਿਆਂ ਦੇਰ ਨਹੀਂ ਲਗਦੀ। ਮਨੁੱਖ ਨੂੰ ਭਰਾ ਨਹੀਂ ਚਾਹੀਦਾ, ਮਿੱਤਰ ਨਹੀਂ ਚਾਹੀਦਾ, ਸੁਖ ਚਾਹੀਦਾ ਹੈ। ਰੋਜ਼ ਰੋਜ਼ ਮਿੱਤਰ ਤੋਂ ਦੁਖ ਮਿਲ ਰਿਹਾ ਹੈ। ਇਹ ਮਿੱਤਰਤਾ ਦੁਸ਼ਮਣੀ ਵਿਚ ਬਦਲ ਜਾਏਗੀ। ਮਨੁੱਖ ਨੂੰ ਮਿੱਤਰ ਨਹੀਂ ਚਾਹੀਦਾ, ਸੁਖ ਚਾਹੀਦਾ ਹੈ। ਮਨੁੱਖ ਨੂੰ ਪਤਨੀ ਨਹੀਂ ਚਾਹੀਦੀ, ਪਤੀ ਨਹੀਂ ਚਾਹੀਦਾ। ਇਸਨੂੰ ਸਹੀ ਕਰਕੇ ਜਾਨਣਾ ਸੁਖ ਚਾਹੀਦੈ। ਪਤੀ ਤੋਂ, ਸਿਵਾਏ ਕਲੇਸ਼ ਦੇ ਝੋਲੀ ਵਿਚ ਹੋਰ ਕੁਛ ਵੀ ਨਹੀਂ ਪੈ ਰਿਹਾ। ਪਤਨੀ ਤੋਂ, ਸਿਵਾਏ ਦੁਖਾਂ ਦੇ, ਝੋਲੀ ਵਿਚ ਹੋਰ ਕੁਝ ਵੀ ਨਹੀਂ ਪੈ ਰਿਹਾ। ਇਹ ਰਿਸ਼ਤਾ ਤਲਾਕ ਹੋ ਜਾਏਗਾ। ਦੁਖ ਨਾਲ ਕੌਣ ਸੰਬੰਧ ਜੋੜੇ। ਦੁਖ ਨਾਲ ਕੌਣ ਜੀਵੇ। ਦੁਖ ਨਾਲ ਕੌਣ ਸੰਬੰਧ ਜੋੜੇ। ਮਨੁੱਖ ਨੂੰ ਸੁਖ ਚਾਹੀਦਾ ਹੈ। ਆਪ ਦੇ ਗਿਆਤ ਲਈ ਅਰਜ਼ ਕਰਾਂ, ਮਨੁੱਖ ਨੂੰ ਇਹ ਜੀਵਨ ਵੀ ਨਹੀਂ ਚਾਹੀਦਾ। ਸੁਖ ਚਾਹੀਦਾ ਹੈ। ਅਗਰ ਜੀਵਨ ਅਸਾਧ ਰੋਗ ਬਣ ਜਾਏ। ਮੈਂ ਉਹ ਰੋਗੀ ਦੇਖੇ ਨੇ ਜੋ ਨੌ ਨੌ ਦਸ ਦਸ ਸਾਲ ਤੋਂ ਮੰਜੇ 'ਤੇ ਪਏ ਨੇ। ਬੈਡ (ਬਿਸਤਰੇ) ਤੇ ਪਏ ਨੇ। ਤੰਦਰੁਸਤ ਹੋਣ ਦੀ ਕੋਈ ਸੰਭਾਵਨਾ ਨਹੀਂ, ਨਿਰਾਸ਼ ! ਤੇ ਜਦ ਕਦੀ ਮੈਂ ਇਸ ਤਰ੍ਹਾਂ ਦੇ ਮਰੀਜਾਂ ਕੋਲ ਗਿਆ, ਕਾਰਣ ਵਸ, ਸਮਾਜ-ਵਸ। ਇਕੋ ਹੀ ਗਲ ਉਨ੍ਹਾਂ ਨੇ ਮੈਨੂੰ ਆਖੀ ਗਿਆਨੀ ਜੀ ਹੁਣ ਅਰਦਾਸ ਕਰੋ, ਹੁਣ ਪ੍ਰਭੂ ਸੰਭਾਲ ਲਵੇ। ਹੁਣ ਨਹੀਂ ਜੀਵਿਆ ਜਾਂਦਾ, ਹੁਣ ਜੀਵਿਆ ਨਹੀਂ ਜਾਂਦਾ। ਹਦ ਹੋ ਗਈ :—

*ਏਕ ਮਰਨੇ ਪੇ ਹੀ ਹੋ ਜਿਸ ਕੀ ਉਮੀਦ*<br>*ਨਾ ਉਮੀਦੀ ਉਸ ਕੀ ਦੇਖਾ ਚਾਹੀਏ।*

ਵੇਖੋ ਉਸ ਮਨੁੱਖ ਦੀ ਨਿਰਾਸ਼ਾ, ਜਿਸ ਦੀ ਆਸ਼ਾ ਸਿਰਫ ਮੌਤ ਹੀ ਹੈ, ਹੋਰ ਕੁਝ ਵੀ ਨਹੀਂ। ਇਹ ਜੀਵਨ ਨਹੀਂ ਚਾਹੀਦਾ, ਸੁਖ ਚਾਹੀਦਾ ਹੈ। ਪਰ ਜੀਵਨ ਸਵਾਏ ਦੁਖਾਂ ਦੇ ਹੋਰ ਝੋਲੀ ਵਿਚ ਕੁਝ ਵੀ ਨਹੀਂ ਪਾ ਰਿਹਾ। ਤੇ ਫਿਰ ਮਨੁੱਖ ਇਸ ਜੀਵਨ ਦੇ ਤਿਆਗਦਿਆਂ ਵੀ ਦੇਰ ਨਹੀਂ ਲਾਉਂਦਾ। ਦੁਨੀਆਂ ਵਿਚ ਬਹੁਤ ਸਾਰੇ ਲੋਗ ਸਯੂਇਸਾਈਡ (Suicide) ਵੀ ਕਰ ਲੈਂਦੇ ਹਨ। ਖ਼ੁਦ-ਕਸ਼ੀ ਵੀ ਕਰ ਲੈਂਦੇ ਹਨ।

ਆਤਮ ਹੱਤਿਆ ਵੀ ਕਰ ਲੈਂਦੇ ਹਨ। ਔਰ ਔਖੇ ਵੀ ਨਾ ਹੋਣਾ। ਮਨੁੱਖ ਨੂੰ ਕੋਈ ਪ੍ਰਮਾਤਮਾ ਨਹੀਂ ਚਾਹੀਦਾ, ਸੁਖ ਚਾਹੀਦਾ ਹੈ, ਆਨੰਦ ਚਾਹੀਦਾ ਹੈ। ਇਹ ਵੀ ਅਰਜ਼ ਕਰਾਂ ਪ੍ਰਮਾਤਮਾ ਹੈ ਹੀ ਆਨੰਦ ਰੂਪ, ਸੁਖ ਰੂਪ। ਜਿਤਨੇ ਚਿਰ ਤਕ ਆਨੰਦ ਨਹੀਂ ਮਿਲਿਆ ਤੇ ਸਮਝ ਲੈਣਾ ਪ੍ਰਮਾਤਮਾ ਨਹੀਂ ਮਿਲਿਆ। ਜਿਤਨੇ ਚਿਰ ਤਕ ਮਹਾਂ ਸੁਖ ਨਹੀਂ ਮਿਲਿਆ, ਤੇ ਸਮਝ ਲਉ ਪ੍ਰਮਾਤਮਾ ਨਹੀਂ ਮਿਲਿਆ, ਭਾਵੇਂ ਲਖ ਪਾਪੜ ਪਿਆ ਵੇਲੇ। ਭਾਵੇਂ ਬਥੇਰਾ ਆਖੇ ਮੈਨੂੰ ਸਚ-ਖੰਡ ਦੇ ਦਰਸ਼ਨ ਹੋ ਗਏ ਨੇ, ਪੂਰਨ ਪੁਰਖ ਦੇ ਦਰਸ਼ਨ ਹੋ ਗਏ ਨੇ। ਮਹਾਂ-ਰਸ ਦਾ ਮਿਲਣਾ ਹੀ ਪ੍ਰਮਾਤਮਾ ਦਾ ਮਿਲਣਾ। ਮਹਾਂ-ਆਨੰਦ ਦਾ ਮਿਲਣਾ ਹੀ ਪ੍ਰਮਾਤਮਾ ਦਾ ਮਿਲਣਾ ਹੈ। ਸੁਖ ਦਾ ਮਿਲਣਾ ਹੀ ਪ੍ਰਮਾਤਮਾ ਦਾ ਮਿਲਣਾ ਹੈ। ਮਨੁੱਖ ਨੂੰ ਹਰ ਹਾਲਤ ਵਿਚ ਸੁਖ ਚਾਹੀਦਾ ਹੈ। ਕੋਈ ਤੁਹਾਡੇ ਨਾਲ ਸੰਬੰਧ ਜੋੜਨਾ ਚਾਹੁੰਦਾ ਹੈ, ਬਥੇਰੇ ਜੋੜਨਾ ਚਾਹੁੰਦੇ ਨੇ। ਗੁਰੂ ਤੇਗ ਬਹਾਦਰ ਸਾਹਿਬ ਕਹਿੰਦੇ ਨੇ ਤੁਹਾਡੇ ਨਾਲ ਕੋਈ ਸੰਬੰਧ ਨਹੀਂ ਜੋੜਨਾ ਚਾਹੁੰਦਾ, ਕੇਵਲ ਸੁਖ ਨਾਲ। ਤੁਹਾਡੇ ਨਾਲ ਸੰਬੰਧ ਜੋੜ ਕੇ ਅਗਰ ਦੁਖ ਹੀ ਦੁਖ ਮਿਲੇਗਾ, ਰਿਸ਼ਤਾ ਅੱਜ ਹੀ ਟੁਟ ਜਾਣਾ ਹੈ। ਇਹ ਤਾਂ :—

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੩੪)

ਬੰਦਾ ਭਲੇਖੇ ਵਿਚ ਕਹਿ ਦਿੰਦਾ ਹੈ, ਉਹ ਮੇਰਾ ਸਾਥੀ, ਉਹ ਮੇਰਾ ਸਾਥੀ, ਉਹ ਮੇਰਾ ਸਾਥੀ। ਪੁਰਖਾ ਕੋਈ ਤੇਰਾ ਸਾਥੀ ਨਹੀਂ। ਸਭ ਸੁਖ ਦੇ ਸਾਥੀ ਨੇ। ਜਦ ਤੇਰੇ ਕੋਲ ਸਿਵਾਏ ਦੁਖਾਂ ਦੇ ਹੋਰ ਕੁਝ ਨਹੀ ਹੋਵੇਗਾ, ਸੌ ਅਵਾਜ਼ਾਂ ਮਾਰੇਂਗਾ ਇਕ ਵੀ ਨੇੜੇ ਨਹੀਂ ਆਵੇਗਾ।

***ਸਿਵਾ ਬਖਤੀ ਮੇਂ ਕਬ ਕੋਈ ਕਿਸੀ ਕਾ ਸਾਥ ਦੇਤਾ ਹੈ।***
***ਕਿ ਤਾਰੀਕੀ ਮੇਂ ਸਾਇਆ ਭੀ ਜੁਦਾ ਇਨਸਾਂ ਸੇ ਰਹਿਤਾ ਹੈ।***

ਅੰਧੇਰੇ ਵਿਚ ਤੇ ਆਪਣੀ ਛਾਇਆ ਵੀ ਸਾਥ ਨਹੀਂ ਚਲਦੀ। ਅੰਧੇਰੇ ਵਿਚ ਤੇ ਆਪਣੀ ਛਾਇਆ ਵੀ ਸਾਥ ਛੱਡ ਦਿੰਦੀ ਹੈ, ਦੁਖ ਵਿਚ ਕੌਣ ਨਾਲ ਚੱਲੇ। ਖਿਆਲ ਆਉਂਦਾ ਹੈ ਉਹ ਮੇਰਾ ਸਾਥੀ ਉਹ ਮੇਰਾ ਸਾਥੀ, ਉਹ ਮੇਰਾ ਸਾਥੀ। ਕੋਈ ਸਾਥੀ ਨਹੀਂ, ਸਭ ਸੁਖ ਦੇ ਸਾਥੀ। ਯਾਤ੍ਰਾ ਦੁਖ ਤੋਂ ਆਰੰਭ ਹੋਵੇਗੀ, ਸੁਖ ਤੇ ਸਮਾਪਤ ਹੋਵੇਗੀ। ਅਗਿਆਨ ਤੋਂ ਆਰੰਭ ਹੋਵੇਗੀ, ਗਿਆਨ ਤੇ ਸਮਾਪਤ ਹੋਵੇਗੀ। ਚੱਲੇਗਾ ਕਿਸ ਤਰ੍ਹਾਂ ? ਚੱਲਣ ਦਾ ਮੂਲ ਸਾਧਨ ਕੀ ਏ ? ਪਹਿਲੇ ਸੁਣਨਾ, ਬਸ ਸਿਰਫ ਸੁਣਨਾ ਨਹੀਂ, ਮੰਨਣਾ।

**ਸੁਣਿਆ ਮੰਨਿਆ ਮਨਿ ਕੀਤਾ ਭਾਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪)

ਇਹ ਜਿਹੜਾ ਸੁਣ ਕੇ ਮੰਨਣਾ ਹੈ, ਇਸਨੂੰ ਕਹਿੰਦੇ ਨੇ ਭਰੋਸਾ। ਇਹ ਟੁੱਟ

ਸਕਦਾ ਹੈ, ਟੁੱਟ ਸਕਦਾ ਹੈ। ਕਿਉਂ, ਮੰਨ ਤੇ ਲਿਆ ਹੈ ਵੇਖਿਆ ਤੇ ਹੈ ਨਹੀਂ। ਮੰਨ ਤੇ ਲਿਆ, ਜਾਣਿਆ ਤੇ ਹੈ ਨਹੀਂ। ਸੰਸਾਰ ਵਿਚ ਅਸੀ ਪਹਿਲੇ ਦੇਖਦੇ ਹਾਂ ਤੇ ਫਿਰ ਮੰਨਦੇ ਹਾਂ। ਨਿਰੰਕਾਰ ਦੀ ਦੁਨੀਆਂ ਇਸ ਤਰ੍ਹਾਂ ਨਹੀਂ ਖੜੀ। ਪਹਿਲੇ ਮੰਨਣਾ ਪੈਂਦਾ ਹੈ ਫਿਰ ਕਿਧਰੇ ਦਿਖਾਈ ਦਿੰਦਾ ਹੈ। ਇਸ ਵਾਸਤੇ ਮੈਨੂੰ ਕਹਿਣ ਦੇਣਾ, ਪਹਿਲੇ ਕਦਮ ਵਿਚ ਧਰਮ ਅੰਧ-ਵਿਸ਼ਵਾਸ (Blind Faith) ਹੈ। ਦੇਖਿਆ ਤੇ ਹੈ ਨਹੀਂ, ਮੰਨੋ। ਜਾਣਿਆ ਤੇ ਹੈ ਨਹੀਂ, ਮੰਨੋ। ਇਹ ਅੰਧੇਰੇ ਵਿਚ ਛਲਾਂਗ ਲਗਾਉਣੀ ਪੈਂਦੀ ਹੈ। ਅੰਧੇਰੇ ਵਿਚ। ਇਹ ਯਾਤ੍ਰਾ ਅੰਧੇਰੇ ਤੋਂ ਹੀ ਸ਼ੁਰੂ ਕਰਨੀ ਪੈਂਦੀ ਹੈ। ਇਹ ਯਾਤ੍ਰਾ ਦੁਖ ਤੋਂ ਹੀ ਸ਼ੁਰੂ ਕਰਨੀ ਪੈਂਦੀ ਹੈ। ਇਹ ਯਾਤ੍ਰਾ ਸਿਰਫ ਮੰਨਣਾ ਹੈ। ਮੰਨਣਾ ਹੈ। ਲੇਕਿਨ ਇਹ ਮੰਨਣਾ, ਇਹ ਭਰੋਸਾ ਹਮੇਸ਼ਾ ਖ਼ਤਰੇ ਵਿਚ ਰਹੇਗਾ। ਕੋਈ ਪ੍ਰਬਲ ਨਾਸਤਿਕ ਟੱਕਰ ਗਿਆ, ਕੋਈ ਪ੍ਰਬਲ ਕੁਸੰਗੀ ਟੱਕਰ ਗਿਆ, ਇਹ ਭਰੋਸਾ ਤੋੜ ਕੇ ਰੱਖ ਦੇਵੇਗਾ। ਜਾਂ ਕਿਸੇ ਦਿਨ ਪ੍ਰਬਲ ਲੋਭ ਦੀ ਲਹਿਰ ਆ ਗਈ, ਕਿਹੜਾ ਰੱਬ ਵੇਖਦਾ ਪਿਆ, ਐਵੇਂ ਮੰਨ ਬੈਠੇ ਹਾਂ, ਕਰੋ ਅਨਰਥ ਜਿਹੜਾ ਕਰਨਾ ਹੈ। ਕਿਸੇ ਦਿਨ ਹੰਕਾਰ ਦੀ ਪ੍ਰਬਲ ਲਹਿਰ ਆ ਗਈ। ਜਿਹੜਾ ਜ਼ੁਲਮ ਕਰਨਾ ਹੈ, ਕਰ ਲਉ, ਕਿਹੜਾ ਰੱਬ ਦੇਖਦਾ ਹੈ। ਕਿਸੇ ਦਿਨ ਕਾਮਨਾ ਦੀ, ਕਾਮ ਦੀ ਪਰਬਲ ਲਹਿਰ ਆ ਗਈ, ਕਰ ਲਓ ਬਲਾਤਕਾਰ, ਕਿਹੜਾ ਰੱਬ ਦੇਖਦਾ ਪਿਆ ਹੈ। ਇਹ ਭਰੋਸਾ ਕਿਧਰੇ ਕਾਮ ਦੀ ਲਹਿਰ ਤੋੜ ਸਕਦਾ ਹੈ। ਕਿਧਰੇ ਲੋਭ ਦੀ ਲਹਿਰ ਤੋੜ ਸਕਦਾ ਹੈ, ਕਿਧਰੇ ਹੰਕਾਰ ਦੀ ਲਹਿਰ ਤੋੜ ਸਕਦਾ ਹੈ। ਸਿਰਫ ਮੰਨਿਆ ਹੈ ਵੇਖਿਆ ਨਹੀਂ, ਸਦਾ ਖ਼ਤਰੇ ਵਿਚ ਰਹੇਗਾ। ਕਬੀਰ ਏਸੇ ਨੂੰ ਹੀ ਕਹਿੰਦੇ ਨੇ:-

**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਪਰ ਅਜੇ ਮੈਂ ਸਮੁੰਦਰ ਦੇ ਵਿਚ ਹਾਂ, ਅਜੇ ਮੈਂ ਪਾਰ ਨਹੀਂ ਪਹੁੰਚਿਆ। ਕਹਿ ਨਹੀਂ ਸਕਦਾ ਕਿਹੜੀ ਲਹਿਰ ਮੈਨੂੰ ਡੋਬ ਦੇਵੇ। ਕਹਿ ਨਹੀਂ ਸਕਦਾ, ਅਜੇ ਮੈਂ ਪਾਰ ਨਹੀਂ ਹਾਂ। ਕਬੀਰ ਜੈਸੇ ਸੰਤ ਦੀ, ਭਗਤ ਦੀ ਖ਼ੂਬੀ ਹੁੰਦੀ ਏ। ਪਾਰ ਪਹੁੰਚ ਕੇ ਕਹਿ ਦਿੰਦੇ ਨੇ ਪਾਰ ਹੋ ਗਏ ਹਾਂ ਤੇ ਜੇ ਨਹੀਂ ਪਹੁੰਚੇ ਤੇ ਕਹਿ ਦਿੰਦੇ ਨੇ ਅਜੇ ਮੱਝਧਾਰ ਦੇ ਵਿਚ ਹਾਂ। ਇਹ ਖ਼ੂਬੀ ਹੁੰਦੀ ਹੈ, ਇਤਨੀ ਤੌਫੀਕ ਆ ਜਾਂਦੀ ਹੈ ਉਨ੍ਹਾਂ ਨੂੰ।

**ਅਜਹੁ ਸੁ ਨਾਉ ਸਮੁੰਦ੍ਰ ਮਹਿ....॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਅਜੇ ਤੇ ਮੈਂ ਮੱਝਧਾਰ ਵਿਚ ਹਾਂ, ਪਤਾ ਨਹੀਂ ਕਿਹੜੀ ਲਹਿਰ ਡੋਬ ਦੇਵੇ। ਮੰਨਿਆ, ਇਹ ਮੰਨਣਾ, ਇਹ ਭਰੋਸਾ ਖਤਰੇ ਵਿਚ ਰਹੇਗਾ। ਉਤਨੇ ਚਿਰ ਤਕ ਜਿਤਨੇ ਚਿਰ ਤਕ ਦੇਖਿਆ ਨਹੀਂ। ਫਿਰ ਦੇਖ ਕੇ ਜਿਹੜੀ ਹਾਲਤ ਬਣਦੀ ਹੈ ਉਸਨੂੰ ਕਹਿੰਦੇ ਨੇ ਸ਼ਰਧਾ। "ਮੰਨਿ ਕੀਤਾ ਭਾਉ" ਮੰਨਣਾ ਭਾਉ ਬਣ ਗਿਆ, ਸ਼ਰਧਾ ਬਣ ਗਈ ਹੈ। ਇਸਨੂੰ ਉਪਨਿਸ਼ਦਾਂ ਦੇ ਰਿਸ਼ੀ ਇੰਝ ਕਹਿੰਦੇ ਨੇ।

## ਭਾਉ ਵਿਦੇਯਤੀ ਦੇਵਾ

ਦੇਵਤਾ, ਪ੍ਰਮਾਤਮਾ ਭਾਵਨਾ ਵਿਚੋਂ ਪ੍ਰਗਟ ਹੁੰਦਾ ਹੈ। ਸ਼ਰਧਾ ਵਿਚੋਂ ਪ੍ਰਗਟ ਹੁੰਦਾ ਹੈ। ਭਗਤ ਰਵਿਦਾਸ ਜੀ ਕਹਿੰਦੇ ਨੇ, **ਸਾਧ ਸੰਗਤ ਬਿਨ ਭਾਉ ਨਹੀਂ ਉਪਜੈ।।** ਸੰਗਤ ਤੇ ਰੋਜ਼ ਰੋਜ਼ ਕਰਨੀ ਪਵੇਗੀ। ਰੋਜ਼ ਰੋਜ਼ ਕੰਮ 'ਤੇ ਜਾਂਦਾ ਹੈ, ਰੋਜ਼ ਰੋਜ਼ ਰੋਟੀ ਖਾਂਦਾ ਹੈ, ਬੇ-ਸ਼ਤਰ ਕੰਮ ਰੋਜ਼ ਰੋਜ਼ ਕਰਦਾ ਹੈ। ਇਕ ਸਤਿਸੰਗ, ਇਕ ਨਾਮ ਦਾ ਜਪਣਾ ਇਹ ਤੈਨੂੰ ਰੋਜ਼ ਰੋਜ਼ ਔਖਾ ਕਰਦਾ ਹੈ। ਇਹ ਵੀ ਰੋਜ਼ ਰੋਜ਼ ਕਰਨਾ ਪਵੇਗਾ। ਇਹ ਵੀ **ਬਾਰ ਬਾਰ ਹਰਿ ਕੇ ਗੁਨ ਗਾਉ।** ਉਤਨੇ ਚਿਰ ਤਕ ਤੇ ਕਰਨਾ ਹੀ ਪਵੇਗਾ ਜਿਤਨੇ ਚਿਰ ਤਕ ਭਰੋਸਾ ਸ਼ਰਧਾ ਨਹੀਂ ਬਣ ਗਈ। ਜਿਤਨੇ ਚਿਰ ਤਕ ਇਹ ਅੰਧੇਰੇ ਵਿਚ ਚਲਣਾ, ਰੋਸ਼ਨੀ ਵਿਚ ਚਲਣਾ ਨਹੀਂ ਹੁੰਦਾ।

**ਸਾਧ ਸੰਗਤਿ ਬਿਨਾ ਭਾਉ ਨਹੀਂ ਊਪਜੈ**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੪)

ਭਾਵਨਾ ਜਿਥੇ ਅੰਕਿਤ ਹੋ ਜਾਏ ਉਸਨੂੰ ਕਹਿੰਦੇ ਨੇ ਭਗਤ। ਭਰੋਸਾ ਜਿਥੇ ਅੰਕਿਤ ਹੋ ਗਿਆ ਉਸ ਨੂੰ ਕਹਿੰਦੇ ਨੇ ਸਾਧਕ। ਜਿਥੇ ਭਰੋਸਾ ਵੀ ਕੋਈ ਨਹੀਂ, ਉਸਨੂੰ ਕਹਿੰਦੇ ਨੇ ਨਾਸਤਿਕ। ਨਾਸਤਿਕ, ਭਰੋਸਾ ਵੀ ਕੋਈ ਨਹੀਂ। ਗੁਰੂ ਦੀ ਗਲ ਸੁਣੀ ਏ, ਭਰੋਸਾ ਵੀ ਨਹੀਂ ਬੱਝਦਾ। ਕਥਾ ਕੀਤਰਨ ਸੁਣਿਆ ਹੈ, ਭਰੋਸਾ ਵੀ ਨਹੀਂ ਬੱਝਦਾ। ਸੁਣਿਐ ਗੁਰੂ ਨਾਨਕ ਦੀ ਗਲ, ਭਰੋਸਾ ਤੇ ਬੱਝਦਾ ਹੀ ਨਹੀਂ। ਸੁਣਿਐ ਕਲਗੀਧਰ ਨੂੰ ਭਰੋਸਾ ਤੇ ਬੱਝਦਾ ਹੀ ਨਹੀਂ। ਇਹ ਤੇ ਅਜੇ ਸਾਧਕ ਵੀ ਨਹੀਂ ਹੈ। ਸਾਧਨਾ ਤੇ ਭਰੋਸੇ ਨਾਲ ਆਰੰਭ ਹੋਵੇਗੀ ਨਾ। ਯਾਤ੍ਰਾ ਅੰਧੇਰੇ ਤੋਂ ਆਰੰਭ ਹੋਵੇਗੀ। ਪਹਿਲਾ ਕਦਮ ਅੰਧ-ਵਿਸਵਾਸ਼, ਬਲਾਇੰਡ ਫੇਥ (Blind-Faith) ਹੈ। ਵੇਖਿਆ ਨਹੀਂ ਤੇ ਮੰਨੋ, ਜਾਣਿਆ ਨਹੀਂ ਤਾਂ ਮੰਨੋ। ਸੰਸਾਰ ਦੇ ਵਿਚ ਅਸੀਂ ਪਹਿਲੇ ਪਦਾਰਥ ਵੇਖਦੇ ਹਾਂ, ਫਿਰ ਖਰੀਦਦੇ ਹਾਂ, ਫਿਰ ਲੈਂਦੇ ਹਾਂ, ਫਿਰ ਮੰਨਦੇ ਹਾਂ। ਏਥੇ ਪਹਿਲੇ ਮੰਨਣਾ ਪੈਂਦਾ ਹੈ ਫਿਰ ਦਿਖਾਈ ਦਿੰਦਾ ਹੈ। ਇਸ ਵਾਸਤੇ ਕੋਈ ਹਿੰਮਤ ਵਾਲਾ ਹੀ ਚਲਦਾ ਹੈ, ਹਰ ਇਕ ਨਹੀਂ ਚਲਦਾ, ਰਹਿ ਜਾਵੇਗਾ। ਜੇ ਕਿਧਰੇ ਸੁਣ ਕੇ ਭਰੋਸਾ ਬੱਝਿਆ ਵੀ ਹੈ। ਡੋਲ ਜਾਂਦਾ ਹੈ, ਟੁੱਟ ਜਾਂਦਾ ਹੈ। ਇਨ੍ਹਾਂ ਅੱਖਾਂ ਨੇ ਸੰਸਾਰ ਦੇ ਹਜ਼ਾਰਾਂ ਮਨੁੱਖ ਦੇਖੇ ਨੇ, ਸੰਸਾਰ ਦਾ ਭਰਮਣ ਕਰਦਿਆਂ। ਟੁੱਟ ਗਏ, ਭਰੋਸੇ ਨਹੀਂ ਰਹੇ। ਕਲ ਤਕ ਭਰੋਸਾ ਸੀ ਅੱਜ ਨਹੀਂ ਹੈ, ਟੁੱਟ ਗਿਆ ਭਰੋਸਾ। ਹੁਣ ਭਰੋਸਾ ਵੀ ਨਹੀਂ ਰਿਹਾ। ਜੇ ਹੁਣ ਭਰੋਸਾ ਹੀ ਨਹੀਂ ਤੇ ਫਿਰ ਸੁਣਨਾ ਵਿਅਰਥ ਚਲਾ ਗਿਆ। ਸੁਣ ਕੇ ਮੰਨਣਾ, ਇਹ ਭਰੋਸਾ। ਵੇਖ ਕੇ ਮੰਨਣਾ ਇਹ ਸ਼ਰਧਾ। ਭਰੋਸਾ ਟੁੱਟ ਸਕਦਾ ਹੈ, ਸ਼ਰਧਾ ਨਹੀਂ ਟੁੱਟਦੀ। ਇਸਦੇ ਬੰਦ ਬੰਦ ਵੀ ਕਟ ਦਿਤੇ ਜਾਣ ਸ਼ਰਧਾ ਨਹੀਂ ਟੁੱਟੇਗੀ। ਜਦ ਇਤਿਹਾਸ ਪੜ੍ਹਦੇ ਹਾਂ, ਇਹ ਕਿਸ ਮਿੱਟੀ ਦੇ ਬਣੇ ਨੇ, ਸੂਲੀ ਤੇ ਚੜ੍ਹ ਗਏ, ਇਨਕਾਰ ਨਹੀਂ ਕੀਤਾ। ਬੈਠ ਗਏ ਤੱਤੀ ਤਵੀ 'ਤੇ, ਇਨਕਾਰ ਨਹੀਂ ਕੀਤਾ। ਪ੍ਰਮਾਤਮਾ ਤੇ ਹੈ। ਮਾੜੀ ਜਿਹੀ ਸੂਈ ਲੱਗਦੀ ਏ, ਲੋਕਾਂ ਦੇ

ਭਰੋਸੇ ਟੁੱਟ ਜਾਂਦੇ ਨੇ। ਮਾੜੀ ਮੋਟੀ ਘਟਨਾ ਘਟਦੀ ਏ ਤੇ ਬੰਦਾ ਕਹਿ ਦਿੰਦਾ ਹੈ, ਕਿ ਰੱਬ ਹੈ ਵੀ ਸੀ, ਕਿ ਨਹੀਂ। ਭਰੋਸੇ ਟੁੱਟ ਜਾਂਦੇ ਨੇ। ਪਰ ਉਬਲਦੀ ਦੇਗ ਵਿਚ ਬੈਠ ਕੇ ਵੀ ਭਰੋਸਾ ਨਹੀਂ ਟੁੱਟਦਾ, ਇਹ ਵੇਖਿਆ ਹੈ। ਜਦ ਵੇਖ ਲਿਆ ਹੈ ਤੇ ਹੁਣ ਇਨਕਾਰ ਕਿਸ ਤਰ੍ਹਾਂ ਕੀਤਾ ਜਾਏ। **ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥** (ਗੁਰੂ ਅਰਜਨ ਦੇਵ ਜੀ) ਵੇਖਿਆ ਹੈ। ਇਹ ਕਥਾ ਵੀ ਦੋ ਢੰਗ ਨਾਲ ਕੀਤੀ ਜਾ ਸਕਦੀ ਏ। ਭਰੋਸੇ ਨਾਲ ਕੀਤੀ ਜਾ ਸਕਦੀ ਏ, ਸ਼ਰਧਾ ਨਾਲ ਕੀਤੀ ਜਾ ਸਕਦੀ ਏ। ਕੀਰਤਨ ਵੀ, ਪਾਠ ਵੀ, ਏਨ੍ਹਾਂ ਦੋ ਤਰੀਕਿਆਂ ਨਾਲ। ਇਹ ਦੋ ਤਰੀਕਿਆਂ ਨਾਲ ਤੇ ਲਾਭਵੰਦ ਹੈ। ਤੀਸਰਾ ਜਿਹੜਾ ਤਰੀਕਾ ਹੈ, ਉਹ ਹਵਾ ਵਿਚ ਤੀਰ ਮਾਰਨੇ ਨੇ। ਭਰੋਸਾ ਵੀ ਕੋਈ ਨਹੀਂ ਤੇ ਕੀਰਤਨ ਕਰਦਾ ਪਿਆ ਏ। ਭਰੋਸਾ ਵੀ ਕੋਈ ਨਹੀਂ ਤੇ ਪਾਠ ਕਰਦਾ ਪਿਆ ਹੈ। ਭਰੋਸਾ ਵੀ ਕੋਈ ਨਹੀਂ ਤੇ ਕੀਰਤਨ ਕਰਦਾ ਪਿਆ ਏ। ਭਰੋਸਾ ਵੀ ਕੋਈ ਨਹੀਂ ਤੇ ਕਥਾ ਕਰਦਾ ਪਿਆ ਹੈ। ਆਖਦਾ ਪਿਆ ਏ, ਪਰ ਇਸਦਾ ਮਨ ਤੇ ਮੰਨਦਾ ਹੀ ਨਹੀਂ। ਇਹ ਇਕ ਤੀਜੀ ਸ਼੍ਰੇਣੀ ਵੀ ਹੈ। ਐਸੀ ਸ਼੍ਰੇਣੀ ਦੀ ਕਥਾ ਕਰਨਾ, ਕੀਰਤਨ ਕਰਨਾ, ਪਾਠ ਕਰਨਾ ਕੇਵਲ ਉਸਦੀ ਕਿਰਤ ਹੈ ਹੋਰ ਕੁਝ ਵੀ ਨਹੀਂ। ਕਿਰਤ ਵਿਚ ਜਿਹੜੇ ਉਤਾਰ ਚੜ੍ਹਾ, ਵਾਧੇ-ਘਾਟੇ ਤੇ ਜਿਹੜਾ ਛਲ-ਕਪਟ ਹੈ, ਉਹ ਵੀ ਆਏਗਾ। ਸੇਵਾ ਤੇ ਕਰਦਾ ਪਿਆ, ਭਰੋਸਾ ਵੀ ਨਹੀਂ। ਦਾਨ-ਪੁਨ ਤੇ ਦਿੰਦਾ ਪਿਆ ਪਰ ਭਰੋਸਾ ਤਦ ਵੀ ਨਹੀਂ। ਇਹ ਇਕ ਤੀਜੀ ਸ਼੍ਰੇਣੀ ਵੀ ਹੁੰਦੀ ਏ। ਦੋ ਸ਼੍ਰੇਣੀਆਂ ਨਾਲ, ਸਹੀ ਮਹਿਨਿਆਂ ਨਾਲ ਰਿਸ਼ਤਾ ਜੋੜਿਆ ਜਾ ਸਕਦਾ ਹੈ। ਮੰਨਿਆਂ, ਭਰੋਸਾ ਬੱਝਿਆ ਹੈ। ਪਾਠ ਕਰਦਾ ਪਿਆ, ਭਰੋਸੇ ਨਾਲ ਪਾਠ ਕਰਦਾ ਪਿਆ, ਭਰੋਸੇ ਨਾਲ ਕੀਰਤਨ ਕਰਦਾ ਪਿਆ, ਭਰੋਸੇ ਨਾਲ ਕਥਾ ਕਰਦਾ ਪਿਆ, ਮੇਰੀ ਆਪਣੀ ਜ਼ਿੰਦਗੀ ਦਾ ਤਜ਼ਰਬਾ ਹੈ। ਦੋ ਚਾਰ ਸਾਲ ਮੇਰੇ ਐਸੇ ਲੰਘੇ ਨੇ, ਭਰੋਸਾ ਵੀ ਨਹੀਂ ਸੀ, ਮੈਂ ਕਥਾ ਕਰਦਾ ਰਿਹਾ ਹਾਂ। ਉਸ ਤੋਂ ਮੈਨੂੰ ਇਹ ਗਿਆਨ ਮਿਲਿਆ, ਬਥੇਰੇ ਕਥਾ ਕਰਦੇ ਪਏ ਨੇ, ਭਰੋਸਾ ਵੀ ਨਹੀਂ ਹੈ। ਬਥੇਰੇ ਕੀਰਤਨ ਕਰਦੇ ਪਏ ਨੇ, ਭਰੋਸਾ ਵੀ ਨਹੀਂ ਹੈ। ਬਥੇਰੇ ਪਾਠ ਕਰਦੇ ਪਏ ਨੇ, ਪੂਜਾ ਕਰਦੇ ਪਏ ਨੇ, ਸੇਵਾ ਕਰਦੇ ਪਏ ਨੇ, ਭਰੋਸਾ ਤਕ ਵੀ ਨਹੀ ਹੈ। ਉਨ੍ਹਾਂ ਦੀ ਜ਼ਿੰਦਗੀ ਦੱਸ ਦਿੰਦੀ ਹੈ, ਭਰੋਸਾ ਵੀ ਨਹੀ ਹੈ। ਉਨ੍ਹਾਂ ਦਾ ਰਹਿਣ-ਸਹਿਣ ਦੱਸ ਦਿੰਦਾ ਹੈ ਭਰੋਸਾ ਵੀ ਨਹੀਂ ਹੈ। ਉਨ੍ਹਾਂ ਦੇ ਜੀਵਨ ਦਾ ਢੰਗ ਦੱਸ ਦਿੰਦਾ ਹੈ ਭਰੋਸਾ ਤਕ ਨਹੀਂ ਹੈ। ਸੁਣਿਐ, ਭਰੋਸਾ ਬਝ ਗਿਆ। ਇਹ ਮਨੁੱਖ ਖਤਰੇ ਦੇ ਵਿਚ ਹੈ ਕਿਉਂਕਿ ਬੇੜੀ ਮੰਝਧਾਰ ਦੇ ਵਿਚ ਹੈ। **ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥** ਬੇੜੀ ਸਮੁੰਦਰ ਵਿਚ ਹੈ। ਪਤਾ ਨਹੀਂ ਕਿਹੜੀ ਲਹਿਰ ਉਛਲੀ, ਚਾਹੇ ਲੋਭ ਦੀ ਉਛਲੀ, ਚਾਹੇ ਹੰਕਾਰ ਦੀ, ਚਾਹੇ ਕਾਮ ਦੀ। ਜ਼ੋਰ ਦੀ ਲਹਿਰ ਉਛਲੀ ਏ, ਬੇੜੀ ਨੂੰ ਡੋਬ ਕੇ ਰੱਖ ਦਿਤਾ ਹੈ। ਭਰੋਸਾ ਹਮੇਸ਼ਾ ਖਤਰੇ ਦੇ ਵਿਚ ਹੈ। ਇਸ ਵਾਸਤੇ ਭਰੋਸੇ ਵਾਲਾ ਤੇ ਬਾਰ ਬਾਰ ਅਰਦਾਸ ਹੀ ਕਰਦਾ ਰਹੇ, ਹੇ ਪ੍ਰਭੂ ! **ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥** ਭਰੋਸਾ ਡੋਲਦਾ ਹੈ, ਤੂੰ ਰਖਸ਼ਾ ਕਰ। ਤੂੰ ਹਿੰਮਤ ਦੇ। ਸੰਸਾਰ ਵਿਚ ਬਹੁਤ ਸਾਰੀਆਂ ਐਸੀਆਂ ਚੋਟਾਂ ਨੇ, ਲਗਦੀਆਂ ਨੇ, ਹੇ ਪ੍ਰਭੂ ! ਭਰੋਸਾ ਡੋਲਦਾ ਹੈ। ਐਸੀਆਂ ਘਟਨਾਵਾਂ ਘਟਦੀਆਂ ਨੇ, ਹੇ ਪ੍ਰਭੂ ਮੈਂ ਚਾਹੁੰਦਾ ਨਹੀਂ, ਹੋ ਜਾਂਦਾ ਹੈ। ਕਬੀਰ ਕਹਿੰਦਾ

ਹੈ, ਜੋ ਮੈ ਚਿਤਵਉ ਨਾ ਕਰੇ। ਸੋਚਿਆ ਕੁਝ ਹੋਰ, ਹੋ ਗਿਆ ਕੁਝ ਹੋਰ। ਮੈਂ ਤੇ ਚਾਹਿਆ ਸੀ ਕੁਝ ਹੋਰ, ਹੋ ਗਿਆ ਹੋਰ।

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ।।**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ।।੨੧੯।।**
(ਸ੍ਰੀ ਗੁ.ਗ੍ਰੰ.ਸਾ. ਅੰਕ ੧੩੭੬)

ਭਰੋਸਾ ਟੁੱਟੇ ਨਾ, ਤੋ ਕੀ ਕਰੀਏ। ਸੰਸਾਰ ਮੇਰੀ ਸੋਚਣੀ ਦੇ ਮੁਤਾਬਿਕ ਨਹੀ ਚਲ ਰਿਹਾ। ਪ੍ਰਭੂ ਦੀ ਸੋਚਣੀ ਦੇ ਮੁਤਾਬਕ। **ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ।।** ਸੰਸਾਰ ਚਲ ਰਿਹਾ ਉਸ ਢੰਗ ਨਾਲ ਜੋ ਪ੍ਰਭੂ ਦੇ ਚਿਤ ਵਿਚ ਹੈ। ਸੰਸਾਰ ਇਸ ਢੰਗ ਨਾਲ ਨਹੀਂ ਚਲ ਰਿਹਾ ਜੋ ਮੇਰੇ ਚਿਤ ਵਿਚ ਹੈ। ਮੈਂ ਕੁਝ ਚਿਤਵਨੀ ਹੋਰ ਕੀਤੀ ਸੀ, ਸੋਚਿਆ ਕੁਝ ਹੋਰ ਸੀ। ਮੈਂ ਕੁਝ ਚਾਹਿਆ ਹੋਰ ਸੀ, ਨਹੀਂ ਹੋਇਆ। **ਕਬੀਰ ਜੋ ਮੈ ਚਿਤਵਉ ਨਾ ਕਰੇ।** ਕਦੀ ਬਗੌਰ ਮੁਤਾਲਿਆ ਕਰ ਕੇ ਵੇਖਣਾ, ਹੋ ਸਕਦਾ ਹੈ ਮੇਰਾ ਅੰਦਾਜ਼ਾ ਗਲਤ ਹੋਵੇ। ਸੌ ਵਿਚੋਂ ੯੦ ਫੀਸਦੀ ਸਾਡੀ ਚਾਹਤ ਤੋਂ ਉਲਟ ਹੁੰਦਾ ਹੈ। ੧੦ ਫੀਸਦੀ ਕਦੀ ਐਸਾ ਹੁੰਦਾ ਹੈ ਜੋ ਚਾਹਿਆ ਸੀ ਹੋ ਗਿਆ। ਜੋ ਚਿਤਵਿਆ ਸੀ ਹੋ ਗਿਆ। ੯੦ ਫੀਸਦੀ ਐਸਾ ਹੈ, ਜੋ ਚਾਹਿਆ ਸੀ, ਨਹੀ ਹੋਇਆ। ਜੋ ਚਿਤਵਿਆ ਸੀ, ਨਹੀ ਹੋਇਆ। ਜੇ ੧੦ ਫੀਸਦੀ ਉਹ ਕੁਛ ਹੋਇਆ ਜੋ ਮੈਂ ਚਿਤਵਿਆ ਸੀ, ਨਾ ਹੋਵੇ। ਮੇਰੀ ਚਾਹਤ ਦੇ ਉਲਟ ਹੋਇਆ ਹੈ। ਹੁਣ ਇਸ ਭਰੋਸੇ ਨੂੰ ਸੰਭਾਲ ਕੇ ਰਖਣਾ ਬੜਾ ਔਖਾ ਹੈ, ਬੜਾ ਕਠਿਨ ਹੈ ਕਿਉਂਕਿ ੯੦ ਫੀਸਦੀ ਤੇ ਉਹ ਕੁਝ ਹੋ ਜਾਂਦਾ ਹੈ ਜੋ ਮੈਂ ਨਹੀ ਚਾਹੁੰਦਾ। ਸਿਰਫ ੧੦ ਫੀਸਦੀ ਉਹੀ ਕੁਛ ਹੁੰਦਾ ਹੈ, ਜੋ ਮੈਂ ਚਾਹਿਆ ਸੀ, ਹੋ ਗਿਆ। ਜੋ ਮੈਂ ਸੋਚਿਆ ਸੀ, ਹੋ ਗਿਆ। ਅਤੇ ੯੦ ਫੀਸਦੀ ਜੋ ਮੈਂ ਸੋਚਿਆ ਸੀ ਨਹੀਂ ਹੋਇਆ। ਜੋ ਮੈਂ ਚਾਹਿਆ ਸੀ ਨਹੀਂ ਮਿਲਿਆ। ਜੋ ਮੈਂ ਚਿਤਵਿਆ ਸੀ ਨਹੀਂ ਹੋਇਆ। ਕਿਸ ਤਰ੍ਹਾਂ ਸੰਭਾਲੋਗੇ ਭਰੋਸੇ ਨੂੰ। ਏਨੀਆਂ ਵਿਪਰੀਤ ਅਵਸਥਾਵਾਂ ਪੈਦਾ ਹੋ ਜਾਣ। ਮੈਂ ਚਾਹਿਆ ਕੁਝ ਹੋਰ ਸੀ, ਹੋ ਗਿਆ ਕੁਝ ਹੋਰ। ਮੈਂ ਹੁਣ ਪਾਠ ਕਿਵੇਂ ਕਰਾਂ। ਮੈਂ ਚਾਹਿਆ ਸੀ ਕੁਝ ਹੋਰ, ਹੋ ਗਿਆ ਹੋਰ। ਹੁਣ ਮੈਂ ਦਾਨ ਪੁੰਨ ਕਿਵੇਂ ਕਰਾਂ। ਹੁਣ ਮੈਂ ਪ੍ਰਸ਼ਾਦ ਕਿਵੇਂ ਚੜ੍ਹਾਵਾਂ। ਹੁਣ ਮੈਂ ਲੰਗਰ ਕਿਵੇਂ ਕਰਾਂ। ਮੈਂ ਤੇ ਚਾਹਿਆ ਸੀ ਕੁਝ ਹੋਰ ਤੇ ਹੋ ਗਿਆ ਕੁਝ ਹੋਰ। ਹੁਣ ਮੈਂ ਨਿਤਨੇਮ ਕਿਵੇਂ ਕਰਾਂ। ਹੁਣ ਮੈਂ ਗੁਰਦੁਆਰੇ ਕਿਵੇਂ ਜਾਵਾਂ। ਇਸਨੂੰ ਬੜੀ ਗਹਰਾਈ ਨਾਲ ਲੈਣਾ। ੯੦ ਫੀਸਦੀ ਉਹ ਕੁਛ ਹੋਵੇਗਾ ਜੋ ਤੁਸੀ ਚਾਹਿਆ ਸੀ, ਉਹ ਨਹੀਂ ਹੋਇਆ। ਉਹ ਹੋਵੇਗਾ, ਸਿਰਫ ੧੦ ਫੀਸਦੀ। ਚਾਹਿਆ ਸੀ ਹੋ ਗਿਆ ਹੈ, ਉਹ ਵੀ ਇਸ ਵਾਸਤੇ ਨਹੀਂ, ਕਿ ਹੋ ਗਿਆ ਹੈ ਕਿਉਂਕਿ ਮੈਂ ਚਾਹਿਆ ਸੀ, ਉਹ ਵੀ ਇਸ ਵਾਸਤੇ ਹੋ ਗਿਆ ਕਿ ਪ੍ਰਮਾਤਮਾ ਨੇ ਵੀ ਇਹੀ ਚਾਹਿਆ ਸੀ ਤਾਂ ਹੋ ਗਿਆ। ਉਂਝ ਨਹੀਂ ਹੋਇਆ। ਦੂਜਾ ਨੁਕਤਾ ਵੀ ਚੇਤੇ ਰੱਖਣਾ। ਸਾਡੀ ੧੦ ਫੀਸਦੀ ਮੰਗ ਪ੍ਰਮਾਤਮਾ ਦੀ ੧੦ ਫੀਸਦੀ ਚਾਹਤ ਨਾਲ ਮੇਲ ਖਾ ਜਾਂਦੀ ਏ। ਬਸ ਏਨੀ ਗਲ ਹੈ। ਜਿਵੇਂ ਕਈ ਦਫਾ ਬੰਦਾ ਕੁਝ ਗਲ ਕਰ ਰਿਹਾ ਹੁੰਦਾ ਹੈ ਤੇ ਕਹਿੰਦਾ ਹੈ ਅਤੇ ਅਗਲਾ ਕਹਿੰਦਾ ਹੈ, ਇਹ ਗਲ ਤੇ ਮੇਰੇ ਮੂੰਹ

ਵਿਚ ਸੀ। ਜੋ ਮੈਂ ਕਹਿ ਦਿੱਤੀ ਏ ਅਗਲਾ ਵੀ ਉਹੀ ਕਹਿਣਾ ਚਾਹੁੰਦਾ ਸੀ। ਜੋ ਮੇਰੀ ਚਾਹਤ ਸੀ, ਪ੍ਰਮਾਤਮਾ ਦੀ ਚਾਹਤ ਤੇ ਪਹਿਲੇ ਉਹੀ ਸੀ। ਔਰ ਬੰਦਾ ਮੁਗ਼ਾਲਤੇ ਵਿਚ ਸੋਚ ਲੈਂਦਾ ਹੈ। ਮੇਰੀ ਆਸਾ ਪੂਰੀ ਹੋ ਗਈ ਏ, ਮੇਰੀ ਚਾਹਤ ਪੂਰੀ ਹੋ ਗਈ ਏ, ਨਹੀਂ ਹੋਈ। ਪ੍ਰਮਾਤਮਾ ਦੀ ਹੋਈ ਏ। ਈਸ਼ਵਰ ਦੀ ਹੋਈ ਏ। ਚਾਹਿਆ ਕੁਝ ਹੋਰ ਸੀ, ਹੋਇਆ ਕੁਝ ਹੋਰ। ਹੁਣ ਕੀ ਕਰਾਂ। ਭਾਣਾ ਮੰਨ। ਬੜਾ ਜ਼ੋਰ ਦਿੱਤਾ ਹੈ ਗੁਰਬਾਣੀ ਨੇ ਔਰ ਸਤਿਗੁਰ ਕਹਿੰਦੇ ਨੇ, **ਭਾਣੇ ਵਿਚਿ ਕੋ ਵਿਰਲਾ ਆਇਆ।** ਕਦੀ ਕੋਈ ਲੱਖਾਂ ਵਿਚੋਂ ਇਕ ਅੱਧ ਮਨੁੱਖ ਭਾਣਾ ਮੰਨਦਾ ਹੈ। ਕੌਣ ਭਾਣਾ ਮੰਨਦਾ ਹੈ। ਅੰਦਰੋਂ ਗਿਲੇ ਜਾਗਣਗੇ ਹੀ, ਪ੍ਰਮਾਤਮਾ ਤੂੰ ਸਾਡੇ ਨਾਲ ਹੀ ਇਹ ਕੁਝ ਕਰਨਾ ਸੀ। ਸਾਡੇ ਨਾਲ ਐਸਾ ਹੋਣਾ ਸੀ। ਬੜਾ ਮੁਸ਼ਕਲ ਹੋ ਜਾਂਦਾ ਹੈ, ਆਪਣੇ ਆਪ ਨੂੰ ਸੰਭਾਲਣਾ, ਐਸੀ ਹਾਲਤ ਵਿਚ। ਇਹ ਹਕੀਕਤ ਹੈ। ਮੈਂ ਚਾਹਿਆ ਕੁਝ ਹੋਰ ਸੀ, ਹੋ ਗਿਆ ਹੈ ਕੁਝ ਹੋਰ। ਕਿਵੇਂ ਸੰਭਾਲੀਏ, **ਉਸਦੀ ਰਜ਼ਾ ਨੂੰ ਮੰਨੀਏ। ਭਾਣੇ ਨੂੰ ਮੰਨੀਏ।** ਮੈਂ ਜੋ ਚਾਹਿਆ ਸੀ ਹੋ ਗਿਆ। ਹੁਣ ਧੰਨਵਾਦ ਕਰੀਏ, ਸ਼ੁਕਰਾਨਾ ਕਰੀਏ। ਤਰੀਕਾ ਇਹ ਹੈ, ਢੰਗ ਇਹ ਹੈ। ਖੈਰ ਯਾਤ੍ਰਾ ਤੇ ਮੰਨਣ ਨਾਲ ਹੋਵੇਗੀ, ਭਰੋਸੇ ਨਾਲ ਹੋਵੇਗੀ ਔਰ ਅੰਧੇਰੇ ਵਿਚ ਹੀ ਹੋਵੇਗੀ। ਪਾਠ ਕਰ ਰਿਹਾ ਸਮਝ ਕੁਝ ਵੀ ਨਹੀਂ। ਸੁਣ ਰਿਹਾ ਹੈ ਕੀਰਤਨ, ਪਲੇ ਕੁਛ ਵੀ ਨਹੀਂ ਪੈ ਰਿਹਾ। ਹੋ ਰਹੀ ਏ ਕਥਾ। ਕੁਛ ਹਿੰਮਤ ਵਾਲੇ ਲੋਗਾਂ ਨੇ ਮੈਨੂੰ ਕਹਿ ਵੀ ਦਿਤਾ ਹੈ ਕਈ ਸ਼ਹਿਰਾਂ ਵਿਚ। ਗਿਆਨੀ ਜੀ ਇਕ ਘੰਟਾ ਤੁਸੀ ਬੋਲੇ ਹੋ, ਸਾਡੇ ਪੱਲੇ ਤੇ ਕੁਛ ਵੀ ਨਹੀਂ ਪਿਆ। ਕੀ ਆਖਦੇ ਹੋ ਤੁਸੀਂ, ਕਈਆਂ ਨੇ ਕਿਹਾ। ਮੈਂ ਉਨ੍ਹਾਂ ਨੂੰ ਕਿਹਾ ਸ਼ਾਬਾਸ਼ ਹੈ, ਏਨਾ ਤੁਸੀਂ ਕਬੂਲ ਕਰ ਲਿਆ ਕਿ ਸਾਡੀ ਸਮਝ ਵਿਚ ਨਹੀਂ ਆਇਆ। ਸ਼ਾਬਾਸ਼, ਕੋਈ ਗੱਲ ਨਹੀਂ। ਆਉਂਦੇ ਰਹੋ, ਇਕ ਦਿਨ ਤੁਸੀ ਕਹਿ ਦਿਉਗੇ, ਗੱਲ ਪਕੜ ਦੇ ਵਿਚ ਆ ਗਈ ਏ। ਸਮਝ ਦੇ ਵਿਚ ਆ ਗਈ ਏ। ਹਿੰਮਤ ਵਾਲੇ ਨੇ। ਕਹਿ ਦਿੰਦੇ ਨੇ, ਗਿਆਨੀ ਜੀ ਸਾਡੇ ਪੱਲੇ ਨਹੀਂ ਪਿਆ, ਤੁਸੀਂ ਕੀ ਆਖਿਆ। ਏਥੇ ਨੀਊਯਾਰਕ, ਅਮਰੀਕਾ ਵਿਚ ਇਕ ਸੱਜਣ ਨੇ ਮੈਨੂੰ ਕਿਹਾ, ਗਿਆਨੀ ਜੀ ਥਕ ਜਾਂਦੇ ਹਾਂ, ਕੋਈ ਹੱਸ-ਰਸ ਵੀ ਸੁਣਾ ਦਿੱਤਾ ਕਰੋ। ਕਹਿੰਦਾ, ਕਈ ਆਉਂਦੇ ਨੇ ਬੜਾ ਹਸਾਉਂਦੇ ਨੇ, ਬੜਾ ਹਸਾਉਂਦੇ ਨੇ। ਤੁਹਾਨੂੰ ਹੋ ਕੀ ਗਿਆ, ਐਵੇ ਖਮ-ਖਾ ਮਾਯੂਸ-ਕੁਨ ਗੱਲਾਂ ਲੈ ਬੈਠਦੇ ਹੋ। ਔਖੇ ਹੋ ਜਾਂਦੇ ਹਾਂ ਅਸੀ। ਕੁਝ ਹੱਸਾ ਦਿਤਾ ਕਰੋ। ਮੈਂ ਕਿਹਾ ਤੁਸੀ ਥੀਏਟਰ ਵਿਚ ਆਏ ਹੋ ਕਿ ਸਤਿਸੰਗ ਵਿਚ ਆਏ ਹੋ। ਹਾਸਾ ਗਹਿਰਾ ਨਹੀਂ ਹੁੰਦਾ, ਲੋਕੀ ਕਹਿੰਦੇ ਨੇ ਐਵੇਂ ਹੱਸ ਕੇ ਗੱਲ ਟਾਲ ਦਿੱਤੀ। ਹਾਸੇ ਦੀ ਗਹਰਾਈ ਨਹੀਂ ਹੁੰਦੀ। ਹਾਸਾ ਉਤਲਾ ਹੁੰਦਾ ਹੈ। ਹਾਸਾ ਥੋਥਾ ਹੁੰਦਾ ਹੈ। ਇਕ ਮਨੁੱਖ ਕਹਿ ਦੇਵੇ, ਨਾ ਹੱਸ। ਹੱਸਣਾ ਤੇ ਬੰਦ ਹੋ ਜਾਣਾ ਹੈ। ਪਰ ਕੋਈ ਰੋ ਰਿਹਾ, ਰੋਣਾ ਨਿਕਲਦਾ ਹੈ ਬਹੁਤ ਗਹਿਰੀ ਚੋਟ ਤੋਂ। ਹੁਣ ੧੦ ਬੰਦੇ ਉਸਨੂੰ ਕਹਿੰਦੇ ਨੇ, ਨਾ ਰੋ, ਨਾ ਰੋ, ਨਾ ਰੋ, ਹੰਝੂ ਇਕ ਦਮ ਰੁਕਦੇ ਨੇ ? ਸਮਾਂ ਲੱਗਦਾ ਹੈ। ਕੋਈ ਐਮਰਜੈਂਸੀ (Emergency) ਬਰੇਕ ਨਹੀਂ ਹੈ ਕਿ ਹੰਝੂਆਂ ਨੂੰ ਰੋਕੇ। ਹਾਸੇ ਵਾਸਤੇ ਹੈ। ਹਾਸਾ ਇਕ ਦਮ ਰੁਕ ਜਾਂਦਾ ਹੈ। ਇਸ ਤੋਂ ਦਾਰਸ਼ਨਿਕ ਇਹ ਅੰਦਾਜ਼ਾ ਲਾਉਂਦੇ ਨੇ ਹਾਸਾ ਤੇ ਬਹੁਤ ਉਤਲਾ ਹੈ। ਹਾਸੇ ਵਿਚ ਕੋਈ ਗਹਿਰੀ ਗੱਲ ਨਹੀ ਹੋ ਸਕਦੀ, ਨਹੀ ਹੋ ਸਕਦੀ। ਰੋਣਾ ਬੜਾ ਗਹਿਰਾ ਹੈ, ਗੰਭੀਰਤਾ ਦਾ

ਮਤਲਬ ਹੈ ਗਹਰਾਈ। ਏਸੇ ਵਾਸਤੇ ਇਕ ਉਰਦੂ ਦਾ ਸ਼ਾਇਰ ਕਹਿੰਦਾ ਹੈ :—

*ਥੰਮਤੇ ਥੰਮਤੇ ਥੰਮੇਂਗੇਂ ਆਂਸੂ,*
*ਰੌਣਾ ਹੈ ਕੋਈ ਹੰਸੀ ਨਹੀਂ ਹੈ।*

ਇਹ ਕੋਈ ਹਾਸਾ ਥੋੜਾ ਹੈ ਕਿ ਮੈਂ ਰੋਕ ਲਵਾਂ ਇਕ ਦਮ। ਰੋਣਾ ਹੈ, ਸਮੇਂ ਨਾਲ ਰੁਕੇਗਾ, ਵਕਤ ਨਾਲ ਰੁਕੇਗਾ। ਕਈ ਤੇ ਸਾਲਾਂ-ਬੱਧੀ ਰੋਂਦੇ ਦੇਖੇ ਗਏ ਨੇ। ਰੋਣਾ ਨਹੀਂ ਥੰਮਿਆ। ਮਹੀਨਿਆਂ-ਬੱਧੀ ਰੋਂਦੇ ਦੇਖੇ ਗਏ ਨੇ। ਰੋਣਾ ਨਹੀਂ ਥੰਮਿਆ। ਸਾਰਾ ਸਾਰਾ ਦਿਨ ਰੋਂਦੇ ਦੇਖੇ ਗਏ ਨੇ। ਰੋਣਾ ਨਹੀਂ ਥੰਮਿਆ। ਗਹਿਰਾ ਹੈ। ਭਾਵੇਂ ਦਸ ਬੰਦੇ ਕਹਿ ਦੇਣ, ਨਾ ਰੋ, ਨਾ ਰੋ। ਮੈਂ ਫਿਰ ਅਰਜ਼ ਕਰਾਂ, ਹਸ-ਰਸ ਵਿਚ ਕੋਈ ਗਹਿਰੀ ਗੱਲ ਨਹੀਂ ਹੋਵੇਗੀ। ਹਸ-ਰਸ ਕੋਈ ਗਹਿਰਾਈ ਨੂੰ ਨਹੀਂ ਛੋਂਹਦਾ, ਹਾਸਾ ਉਤਲਾ ਹੁੰਦਾ ਹੈ। ਥੋਥਾ ਹੁੰਦਾ ਹੈ ਤੇ ਜਦ ਮੈਂ ਉਸਨੂੰ ਇਹ ਗੱਲ ਸਮਝਾਈ ਨਾ, ਕਹਿਣ ਲੱਗਾ ਇਹ ਗੱਲ ਵੀ ਸਾਡੇ ਪਲੇ ਨਹੀਂ ਪਈ। ਏ ਤੁਸੀ ਕੀ ਆਖ ਦਿੱਤਾ। ਜਦ ਇਸ ਤਰ੍ਹਾਂ ਮੈਂ ਉਸਨੂੰ ਕਿਹਾ ਨਾ, ਕਹਿਣ ਲੱਗੇ ਗਿਆਨੀ ਜੀ ਕਲ ਤੋਂ ਅਸੀ ਨਹੀਂ ਆਉਣਾ। ਮੈਂ ਕਿਹਾ ਸ਼ੁਕਰ ਹੋਵੇਗਾ। ਤੇਰੇ ਵਰਗੇ ਜੇ ਕੁਝ ਹੋਰ ਵੀ ਹੋਣ ਉਹ ਵੀ ਨਾ ਆਉਣ, ਐਵੇ ਵਕਤ ਜ਼ਾਇਆ ਕਰੀਏ। ਮੈਨੂੰ ਇੰਝ ਕਹਿਣ ਲੱਗਾ, ਕਲ ਤੋਂ ਅਸੀ ਨਹੀਂ ਆਉਣਾ। ਸਤ ਦਿਨ ਮੈਂ ਉਥੇ ਹਾਜ਼ਰੀ ਭਰਨੀ ਸੀ। ਮੈਂ ਕਿਹਾ ਫਿਰ ਤੂੰ ਹਿੰਮਤ ਵਾਲਾ ਹੈਂ ਠੀਕ ਹੈ। ਇਸ ਤਰ੍ਹਾਂ ਦੇ ਲੋਕ ਸਾਰੀ ਦੁਨੀਆਂ ਵਿਚ ਮਿਲਦੇ ਨੇ। ਸਮਝ ਤੇ ਨਹੀਂ ਆਈ, ਮੰਨਣਾ ਪਏਗਾ। ਜਾਣਿਆ ਤੇ ਕੁਝ ਵੀ ਨਹੀ, ਮੰਨਣਾ ਪਏਗਾ। ਪਲੇ ਤੇ ਕੁਛ ਵੀ ਨਹੀ ਪਿਆ, ਮੰਨਣਾ ਪਏਗਾ। ਪਹਿਲਾ ਮੰਨਣਾ, ਅੰਧ-ਵਿਸ਼ਵਾਸ਼। ਯਾਤ੍ਰਾ ਅੰਧ-ਵਿਸ਼ਵਾਸ਼ ਤੋਂ ਸ਼ੁਰੂ ਹੋਵੇਗੀ। ਦੇਖਿਆ ਤੇ ਹੈ ਨਹੀਂ, ਚਲੋ। ਇਹ ਪਹਿਲਾ ਮੰਨਣਾ, ਪਹਿਲਾ ਭਰੋਸਾ, ਅੰਧ-ਵਿਸ਼ਵਾਸ ਸੁਣ ਕੇ ਬਣਿਆ। ਦੂਸਰਾ ਭਰੋਸਾ ਉਸਨੂੰ ਸ਼ਰਧਾ ਕਹਿੰਦੇ ਨੇ, ਉਹ ਵੇਖ ਕੇ ਬਣਿਆ। ਹੁਣ ਦੁਨੀਆਂ ਦੇ ਸਾਰੇ ਕੁਸੰਗੀ ਮਿਲ ਜਾਣ, ਆਖਣ ਨਹੀਂ ਹੈ। ਉਸਨੇ ਕਹਿ ਦੇਣਾ ਹੈ, ਹੈ, ਹੈ। ਤੁਸੀ ਆਖੋ, ਤੁਹਾਡੇ ਕਹਿਣ ਨਾਲ ਕੀ ਹੋਣਾ ਏ। ਇਹ ਹੁਣ ਸ਼ਰਧਾ ਹੈ। ਉਹ ਹੈ, ਹੁਣ ਕੋਈ ਇਸਦੇ ਬੰਦ ਬੰਦ ਕਟ ਦੇਵੇ। ਹੈ, ਕੋਈ ਇਸਦੀ ਖੋਪਰੀ ਲਾਹ ਦੇਵੇ। ਕੋਈ ਇਸਨੂੰ ਸੰਗ-ਸਾਰ ਕਰ ਦੇਵੇ। ਕੋਈ ਇਸਨੂੰ ਸੂਲੀ ਤੇ ਚਾੜ੍ਹ ਦੇਵੇ, ਚਾੜ੍ਹ ਦਏ, ਉਹ ਹੈ। ਸਾਨੂੰ ਕਬੂਲ ਹੈ। ਜੇ ਰਾਜ ਸਿੰਘਾਸਨ 'ਤੇ ਬੈਠਾਇਆ ਪ੍ਰਭੂ, ਕਬੂਲ ਹੈ ਤੇ ਜੇ ਸੂਲੀ 'ਤੇ ਚਾੜ੍ਹਿਆ ਹੈ, ਕਬੂਲ ਹੈ। :—

**ਜੌ ਰਾਜੁ ਦੇਹਿ ਤ ਕਵਨ ਬਡਾਈ॥**
**ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੨੫)

ਭਗਤ ਨਾਮ ਦੇਵ ਜੀ। ਦਰ ਦਰ ਦਾ ਭਿਖਾਰੀ ਬਣਾ ਦੇਵੇਂ ਹੇ ਪ੍ਰਭੂ ! ਸਾਡਾ ਘਟ ਕੁਝ ਨਹੀਂ ਜਾਣਾ। ਤੂੰ ਹੈਂ, ਤੂੰ ਹੈਂ। ਛਤ੍ਰ-ਪਤੀ ਰਾਜਾ ਬਣਾ ਦੇਵੇਂ, ਸਾਡਾ ਵਧ ਕੀ ਜਾਣਾ ਹੈ। ਤੂੰ ਹੈਂ, ਤੂੰ ਹੈਂ। ਇਹ ਸ਼ਰਧਾ ਹੈ। ਨਹੀਂ ਤੇ, ਰਾਜਾ ਭਿਖਾਰੀ ਬਣੇਗਾ,

ਭਰੋਸਾ ਤੇ ਟੁੱਟ ਜਾਏਗਾ। ਇਹ ਮਾਂਲਾ ਮਾਲ ਅਗਰ ਕੰਗਾਲ ਹੋ ਗਿਆ ਭਰੋਸਾ ਤੇ ਟੁੱਟ ਜਾਏਗਾ। ਲੋਕਾਂ ਦੇ ਦਿਮਾਗੀ ਸੰਤੁਲਨ ਮੈਂ ਬਿਗੜਦੇ ਦੇਖੇ ਨੇ। ਆਪਣਾ ਸੰਤੁਲਨ ਖੋ ਬੈਠੇ ਨੇ, ਪਾਗਲ ਹੋ ਗਏ ਨੇ। ਸਟ ਲਗ ਗਈ। ਲੱਖਾਂ-ਪਤੀ, ਕ੍ਰੋੜਾਂ-ਪਤੀ ਸਨ, ਦਿਵਾਲੀਏ ਹੋ ਗਏ, ਪਾਗਲ ਹੋ ਗਏ। ਮੈਂਟਲੀ (Mentally) ਹੋ ਗਏ। ਬਹੁਤ ਗਹਿਰੀ ਸੱਟ ਲਗ ਗਈ, ਨਹੀਂ ਸਹਾਰ ਸਕੇ। ਇਹ ਭਰੋਸਾ ਸੀ ਅਗਰ ਪਾਠ ਪੂਜਾ ਕਰਦੇ ਰਹੇ ਹੋਣਗੇ, ਇਹ ਭਰੋਸਾ ਸੀ। ਸੱਟ ਲਗੀ, ਟੁੱਟ ਗਿਆ। ਖਤਰਾ ਹੈ। ਇਸ ਖਤਰੇ ਨੂੰ ਜਿਹੜਾ ਸਮਝ ਲਏ, ਸਾਧਕ ਹੈ। ਕਬੀਰ ਸਮਝਦੇ ਨੇ, ਤਦੇ ਤੇ ਕਹਿੰਦੇ ਪਏ ਨੇ :—

**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

**ਕਬੀਰ ਗਰਬੁ ਨ ਕੀਜੀਐ॥**

ਨਾ ਕਰ ਹੰਕਾਰ।

**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ,**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਕੋਈ ਪਤਾ ਨਹੀ, ਕੋਈ ਪਤਾ ਨਹੀਂ, ਅਜੇ ਤੂੰ ਮੰਝਧਾਰ ਦੇ ਵਿਚ ਹੈਂ, ਪਤਾ ਨਹੀ ਕਿਹੜੀ ਲਹਿਰ ਤੇਰੇ ਸੋਹਣੇ ਮਹਿਲ ਨੂੰ ਡੋਬ ਕੇ ਰੱਖ ਦੇਵੇ।

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥**
**ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

**ਕਬੀਰ ਗਰਬੁ ਨਾ ਕੀਜੀਐ ਦੇਹੀ ਦੇਖਿ ਸੁਰੰਗ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਖ਼ੂਬਸੂਰਤ ਦੇਹੀ, ਖ਼ੂਬਸੂਰਤ ਮੁਖੜਾ। ਬਾਰ ਬਾਰ ਸ਼ੀਸ਼ੇ ਵਿਚ ਵੇਖਦਾ ਹੈ। ਖੁਸ਼ ਹੁੰਦਾ ਹੈ, ਪ੍ਰਸੰਨ ਹੁੰਦਾ ਹੈ। ਕੋਈ ਪਤਾ ਨਹੀਂ, ਕਲ ਦਾ ਕੋਈ ਪਤਾ ਨਹੀਂ। ਇਸ ਦੇਹੀ ਸੁਹੱਪਣ ਦੇ ਜਾਂਦਿਆਂ ਦੇਰ ਨਹੀ ਲਗੇਗੀ। ਐਸਾ ਮਨੁੱਖ ਸਾਧਕ ਹੈ, ਸਮਝ ਆਈ ਏ ਕਿ ਅਜੇ ਮੈਂ ਸਮੁੰਦਰ ਦੇ ਵਿਚ ਹਾਂ, ਪਤਾ ਨਹੀ ਕਿਧਰੇ ਭਰੋਸਾ ਟੁੱਟ ਨ ਜਾਏ। ਐਸਾ ਮਨੁੱਖ ਅੰਦਰੋਂ ਅਰਦਾਸ ਕਰਦਾ ਰਹਿੰਦਾ ਹੈ।

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੫੬)

ਹੇ ਪ੍ਰਭੂ ! ਡੋਲਨ ਤੇ ਰਖ ਲੈ, ਭਰੋਸਾ ਬਣਿਆ ਰਹੇ। ਤੇਰੀ ਟੇਕ ਬਣੀ ਰਹੇ।

ਤੇਰਾ ਆਸਰਾ ਬਣਿਆ ਰਹੇ, ਤੇਰੇ ਤੇ ਯਕੀਨ ਬਣਿਆ ਰਹੇ। ਇਤਨੇ ਚਿਰ ਤਕ ਤੇ ਉਹ ਅਰਦਾਸ ਕਰੇਗਾ। ਤੜਪ ਕੇ ਕਰੇਗਾ। ਐਸਾ ਨਾ ਹੋਵੇ, ਕੋਈ ਐਸੀ ਲਹਿਰ ਆਏ, ਮੇਰਾ ਭਰੋਸਾ ਟੁੱਟ ਜਾਏ। ਭਰੋਸਾ ਟੁੱਟ ਗਿਆ ਤੋ ਚਲਣਾ ਰੁਕ ਗਿਆ। ਕਿਸ ਨੇ ਪਾਠ ਕਰਨਾ, ਭਰੋਸਾ ਹੀ ਨਹੀ। ਕਿਸ ਨੇ ਅੰਮ੍ਰਿਤ ਵੇਲੇ ਉਠਣਾ ਹੈ, ਭਰੋਸਾ ਹੀ ਨਹੀ। ਹੁਣ ਕਿਸ ਨੇ ਜਪ ਤਪ ਕਰਨਾ ਹੈ, ਭਰੋਸਾ ਹੀ ਨਹੀਂ। ਇਹ ਸਭ ਕੁਝ ਪਹਿਲੇ ਭਰੋਸੇ ਨਾਲ ਹੋਵੇਗਾ। ਜਿਹੜੇ ਜਿਹੜੇ ਤੁਹਾਡੇ ਵਿਚੋਂ ਨਹੀ ਕਰਦੇ, ਭਰੋਸਾ ਨਹੀਂ ਹੈ। ਇਸ ਤਰ੍ਹਾਂ ਸਮਝ ਲਵੋ, ਨਹੀ ਹੈ। ਜੋ ਨਹੀ ਅੰਮ੍ਰਿਤ ਵੇਲੇ ਉਠਦੇ, ਜੋ ਨਹੀਂ ਜਪ ਕਰਦੇ, ਜੋ ਨਹੀ ਤਪ ਕਰਦੇ, ਜੋ ਨਹੀਂ ਨਿਤਨੇਮ ਕਰਦੇ, ਜੋ ਨਹੀਂ ਗੁਰੂ ਦਾ ਹੁਕਮ ਮੰਨਦੇ, ਜੋ ਨਹੀ ਰਹਿਤ-ਬਹਿਤ ਰੱਖਦੇ, ਭਰੋਸਾ ਵੀ ਨਹੀਂ ਹੈ, ਗਲ ਖਤਮ ਹੈ। ਭਰੋਸਾ ਵੀ ਨਹੀਂ ਹੈ। ਅਜੇ ਗੁਰੂ ਦੀ ਗਲ ਤੇ ਭਰੋਸਾ ਵੀ ਨਹੀਂ ਆਇਆ, ਲਾਭ ਕੀ ਹੋਣਾ, ਉਸਦਾ ਫਲ ਕੀ ਹੋਣਾ, ਉਹ ਦਿਖਾਈ ਤੇ ਦਿੱਤਾ ਨਹੀਂ। ਦਿਖਾਈ ਦੇਵੇ, ਭਰੋਸਾ ਤੇ ਸ਼ਰਧਾ ਬਣ ਜਾਂਦੀ ਹੈ। ਤੇ ਲਾਭ ਤੇ ਕੋਈ ਦਿਖਾਈ ਦਿੱਤਾ ਨਹੀ, ਕਹਿੰਦੇ ਨੇ ਕਈ। ਲਾਭ ਕੀ ਹੋਵੇਗਾ। ਇਸ ਦਾ ਲਾਭ ਕੀ ਹੋਵੇਗਾ। ਹੁਣ ਇਸਨੂੰ ਕੌਣ ਦਸੇ। ਦੁਕਾਨ ਜਿਹੜੀ ਤੂੰ ਖੋਲ੍ਹਦਾ ਹੈਂ, ਪਹਿਲੇ ਲਾਭ ਹੁੰਦਾ ਹੈ ਕਿ ਪਹਿਲੇ ਦੁਕਾਨ ਖੋਲ੍ਹਦੇ ਹਾਂ। ਪਹਿਲੇ ਕੰਮ ਕਰਦਾ ਹੈਂ ਕਿ ਪਹਿਲੇ ਹੀ ਲਾਭ ਹੋ ਜਾਂਦਾ ਹੈ। ਕੀ ਐਸਾ ਹੈ, ਫਸਲ ਤੈਨੂੰ ਪਹਿਲੇ ਮਿਲ ਜਾਂਦੀ ਏ, ਬੀਜ ਬਾਅਦ ਵਿਚ ਬੀਜਦਾ ਹੈਂ। ਫਲ ਤੈਨੂੰ ਪਹਿਲੇ ਹੀ ਮਿਲ ਜਾਂਦਾ ਹੈ। ਨਹੀ, ਏਥੇ ਫਲ ਕੀ ਮਿਲੇਗਾ, ਪਹਿਲੇ ਹੀ ਕਹਿ ਦਿੰਦਾ ਹੈਂ। ਬਸ ਇਥੋਂ ਹੀ ਲੱਗਦਾ ਹੈ ਇਹ ਬੰਦਾ ਨਾਸਤਿਕ ਹੈ, ਇਸਦਾ ਭਰੋਸਾ ਵੀ ਕੋਈ ਨਹੀਂ। ਫਲ ਪਹਿਲੇ। ਤੂੰ ਜ਼ਮੀਨ ਨੂੰ ਨਹੀਂ ਆਖਦਾ, ਐ ਧਰਤੀ, ਬੀਜ ਮੈਂ ਬਾਅਦ ਵਿਚ ਬੋ ਲਵਾਂਗਾ, ਫਲ ਮੈਨੂੰ ਪਹਿਲੇ ਦੇ ਦੇ। ਮਨੁੱਖ ਐਸਾ ਹੈ ? ਦੁਕਾਨ ਮੈਂ ਬਾਅਦ ਵਿਚ ਖੋਲਾਂਗਾ, ਨਫਾ ਮੈਨੂੰ ਪਹਿਲੇ ਦੇ ਦੇ। ਕੰਮ ਮੈਂ ਬਾਅਦ ਵਿਚ ਕਰਾਂਗਾ ਕਿਰਤ ਮੈਨੂੰ ਪਹਿਲੇ ਦੇ ਦੇ, ਮੁਆਵਜ਼ਾ ਮੈਨੂੰ ਪਹਿਲੇ ਦੇ ਦੇ। ਜਪਾਂਗੇ ਨਾਮ, ਪੜ੍ਹਾਂਗੇ ਬਾਣੀ, ਪਹਿਲੇ ਫਲ ਤੇ ਦਸੋ ਕੀ ਹੈ, ਹਦ ਹੋ ਗਈ, ਇਹ ਤੇ ਇਸ ਤਰ੍ਹਾਂ ਹੋਇਆ। ਕੋਈ ਮਨੁੱਖ ਆਖੇ ਮੈਂ ਨਹੀ ਮੰਨਦਾ ਕਿ ਪਾਣੀ ਪੀਣ ਨਾਲ ਪਿਆਸ ਮਿਟਦੀ ਏ। ਮੈਂ ਨਹੀ ਮੰਨਦਾ, ਰੋਟੀ ਖਾਣ ਨਾਲ ਭੁਖ ਮਿਟਦੀ ਏ। ਮੈਂ ਨਹੀ ਮੰਨਦਾ, ਉਸਨੂੰ ਕੀ ਆਖਾਂਗੇ। ਇਤਨਾ ਆਖਣਾ ਪਏਗਾ, ਬਈ ਵੇਖ ਲੈ, ਵੇਖ ਲੈ। ਖਾ ਕੇ ਵੇਖ ਲੈ ਭੁੱਖ ਮਿਟਦੀ ਹੈ ਕਿ ਨਹੀਂ। ਜਪ ਕੇ ਵੇਖ ਲੈ, ਕਰ ਕੇ ਵੇਖ ਲੈ। ਮਹਾਰਾਜ ਕਹਿੰਦੇ ਨੇ :—

**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੮੪)

ਇਕ ਤਿਲ ਜਿੰਨੀ ਘਾਲਣਾ ਵੀ ਵਿਅਰਥ ਨਹੀਂ ਜਾਏਗੀ। **ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੈ।।** ਬੀਜ ਬੋਏ ਸਨ ਜ਼ਮੀਨ ਵਿਚ ਸਾਰੇ ਹੀ ਫਲੀਭੂਤ ਹੋਵਣ, ਕੋਈ ਜ਼ਰੂਰੀ ਨਹੀਂ ਹੈ। ਬੂਟੇ ਲਾਏ ਸਨ ਫਲਾਂ ਦੇ ਸਾਰੇ ਹੀ ਫਲ ਤਕ ਅਪੜਨ, ਜ਼ਰੂਰੀ ਨਹੀਂ ਹੈ। ਕਈ ਸੁਕ ਵੀ ਜਾਣਗੇ, ਰਹਿ ਵੀ

ਜਾਣਗੇ, ਜ਼ਰੂਰੀ ਨਹੀਂ। ਇਤਨੇ ਬੀਜ ਬੋਏ ਸਨ, ਸਾਰੀ ਫਸਲ ਫਲ ਤਕ ਪਹੁੰਚੇ, ਬੋਇ ਹੋਏ ਬੀਜ, ਕੋਈ ਜ਼ਰੂਰੀ ਨਹੀਂ। ਬਹੁਤ ਸਾਰੇ ਦਾਣੇ ਰਹਿ ਵੀ ਜਾਂਦੇ ਹਨ। ਬਹੁਤ ਸਾਰੇ ਬੀਜ ਰਹਿ ਵੀ ਜਾਂਦੇ ਹਨ। ਪਰ ਸਤਿਗੁਰੂ ਕਹਿੰਦੇ ਨੇ ਰਬ ਦੇ ਮਾਰਗ 'ਤੇ ਪ੍ਰਭੂ ਦੇ ਮਾਰਗ 'ਤੇ **ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੈ॥** ਤਿਲ਼ ਜਿਤਨੀ ਘਾਲਨਾ ਵੀ ਤੇਰੀ ਵਿਅਰਥ ਨਹੀਂ ਜਾਏਗੀ। ਕੁਛ ਨਾ ਕੁਛ ਤੇਰੀ ਝੋਲੀ ਵਿਚ ਪੈ ਜਾਏਗਾ। ਕੁਛ ਨਾ ਕੁਛ ਤੇਰੀ ਝੋਲੀ ਵਿਚ ਲਾਜ਼ਮੀ ਪਾਵੇਗਾ। ਪਤਾ ਨਹੀਂ ਇਹ ਖਿਆਲ ਤੁਹਾਡੀ ਪਕੜ ਵਿਚ ਆਏਗਾ ਕਿ ਨਹੀਂ। ਮੈਂ ਜਿਨ੍ਹਾਂ ਕੋਲ ਗੁਰਬਾਣੀ-ਗਰੈਮਰ ਪੜ੍ਹਦਾ ਰਿਹਾਂ। ਮਹਾਂ ਨਦੀ ਉੜੀਸਾ ਵਿਚ ਵਗਦੀ ਏ ਤੇ ਉਥੇ ਇਕ ਇਤਿਹਾਸਿਕ ਅਸਥਾਨ ਏ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ। ਮਹਾਂ ਨਦੀ ਦੇ ਕੰਢੇ ਤੇ ਗੁਰਦੁਆਰਾ ਦਾਤਨ ਸਾਹਿਬ। ਜਗਨਨਾਥ ਪੁਰੀ ਤੋਂ ਵਾਪਸੀ ਤੇ ਸਤਿਗੁਰੂ ਉਥੇ ੧੫ ਕੁ ਦਿਨ ਰਹੇ ਨੇ। ਇਤਿਹਾਸਿਕ ਅਸਥਾਨ ਬਣਿਆ ਹੋਇਆ ਹੈ। ਮਹਾਂ ਨਦੀ ਦੇ ਕੰਢੇ ਤੇ ਮੈਂ ਉਨ੍ਹਾਂ, ਬਾਬਿਆਂ ਨੂੰ ਮਿਲਣ ਵਾਸਤੇ ਚਲਾ ਗਿਆ। ਬਾਅਦ ਵਿਚ ਪਤਾ ਚਲਿਆ ਉਹ ਸਵੇਰੇ ਸਵੇਰੇ ਨਿਕਲ ਜਾਂਦੇ ਨੇ। ਮਹਾਂ ਨਦੀ ਦੇ ਕੰਢੇ ਤੇ ਕਿਧਰੇ ਦੂਰ। ਨਿਤਨੇਮ ਕਰਕੇ ਕਥਾ ਕਰਕੇ ਫਿਰ ਨਿਕਲ ਜਾਂਦੇ ਨੇ। ਮੈਂ ਪਿਛਾ ਕੀਤਾ। ਮੀਲ, ਡੇਢ ਮੀਲ ਦੀ ਵਾਟ ਹੋਵੇਗੀ। ਇਕ ਦਰਖਤ ਦੇ ਥੱਲੇ ਬੈਠੇ। ਮੈਂ ਪਹੁੰਚ ਗਿਆ। ਹੱਥ ਨਾਲ ਇਸ਼ਾਰਾ ਕੀਤਾ ਬੈਠ ਜਾ। ਥੋੜ੍ਹੀ ਦੇਰ ਬੈਠਣ ਤੋਂ ਬਾਅਦ ਮੈਂ ਕਿਹਾ ਬਾਬਾ ਜੀ ਮੈਨੂੰ ਇਕ ਸ਼ੰਕਾ ਹੈ। ਐਸਾ ਧਰਮ ਗ੍ਰੰਥਾਂ ਵਿਚ ਲਿਖਿਆ ਹੈ ਜਿਹੜਾ ਸਾਧੂ ਹੈ ਜਾਂ ਸੰਤ ਹੈ। ਤੁਸੀਂ ਸਾਧੂ ਹੋ, ਸੰਤ ਹੋ ਇਹ ਮੈਨੂੰ ਨਹੀਂ ਪਤਾ। ਸਾਧੂ ਜੋ ਸਾਧਨਾ ਕਰ ਰਿਹਾ। ਸੰਤ ਜੋ ਪਹੁੰਚ ਗਿਆ ਹੈ। ਲੇਕਿਨ ਧਰਮ ਗ੍ਰੰਥਾਂ ਵਿਚ ਐਸਾ ਲਿਖਿਆ ਹੈ, ਜੋ ਸਾਧੂ ਦੇ ਦਰਸ਼ਨ ਕਰਨ ਜਾਂਦਾ ਹੈ।

**ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੭੧)

ਨਿਸਫਲ ਨਹੀਂ ਜਾਂਦਾ। ਸਨਾਤਨ ਮਤ ਦੇ ਗ੍ਰੰਥਾਂ ਵਿਚ ਤੇ ਇਹ ਲਿਖਿਆ ਹੈ ਕਿ ਸੌ ਅਸਮੇਧ ਜਗ ਦਾ ਫਲ ਮਿਲਦਾ ਹੈ, ਇੰਝ ਲਿਖਿਆ। ਸੌ ਅਸਮੇਧ ਜਗ ਦਾ ਫਲ ਮਿਲਦਾ ਹੈ। ਕਹਿੰਦੇ ਨੇ ਦ੍ਰੋਪਦੀ ਜਦ ਬਾਲਮੀਕ ਨੂੰ ਬੁਲਾਉਣ ਵਾਸਤੇ ਗਈ ਨਾ, ਘਰ ਦੇ ਵਿਚ ਭੰਡਾਰਾ ਲੰਗਰ ਕੀਤਾ ਸੀ ਤੇ ਸਾਰੇ ਸਾਧੂਆਂ ਨੂੰ ਬੁਲਾਉਣਾ ਸੀ। ਤੇ ਕ੍ਰਿਸ਼ਨ ਜੀ ਨੇ ਕਹਿ ਦਿੱਤਾ ਕਿ ਬਾਲਮੀਕ ਨੂੰ ਵੀ ਬੁਲਾ ਕੇ ਲਿਆ। ਦੋ ਬਾਲਮੀਕ ਹੋਏ ਨੇ। ਇਕ ਤ੍ਰੇਤੇ ਵਿਚ ਹੋਇਆ ਹੈ ਇਕ ਦੁਆਪਰ ਵਿਚ ਹੋਇਆ ਹੈ। ਜਿਹੜਾ ਦੁਆਪਰ ਵਿਚ ਸੀ ਉਸ ਦੇ ਬਾਰੇ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਇੰਝ ਲਿਖਿਆ ਹੈ।

**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ॥**

(ਸ੍ਰੀ ਗੁ. ਗ੍ਰੰ. ਸਾ. ੧੧੨੪)

ਗੁਰੂ ਰਾਮਦਾਸ ਜੀ ਮਹਾਰਾਜ। ਉਸ ਬਾਲਮੀਕ ਨੂੰ ਕਿਉਂ ਨਹੀਂ ਦੇਖਦਾਂ। ਦੇਖ !

ਕੀ ਦੇਖੀਏ। **ਸੁਆਨ ਸਤ੍ਰ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ।।** ਕੁਤੇ ਵੀ ਮਾਰ ਕੇ ਖਾ ਜਾਂਦਾ ਸੀ। ਸੁਆਨ ਸਤਰ, ਸੁਆਨ, ਕੁਤਾ, ਮਾਰਕੇ ਖਾ ਜਾਂਦਾ ਸੀ। ਚਿੰਤਨ ਬੜਾ ਕਰਦਾ ਸੀ। ਕੁਛ ਨਾ ਲਭਿਆ ਤੋ ਕੁਤਾ ਵੀ ਖਾ ਜਾਂਦਾ ਸੀ। ਇਹ ਸਤਿਗੁਰ ਦੀ ਬਾਣੀ ਦਾ ਵਾਕ, ਸੁਆਨ ਸਤ੍ਰ, ਕੁਤੇ ਖਾਣ ਵਾਲਾ ਅਜਾਤੁ ਸਭ ਤੇ। ਸਾਰੇ ਇਸਨੂੰ ਸ਼ੂਦਰ ਕਹਿੰਦੇ ਸਨ। ਕੋਈ ਇਸਦੀ ਛਾਇਆ ਵੀ ਨਹੀਂ ਲੈਂਦਾ ਸੀ। ਕਹਿੰਦੇ ਨੇ। ਯਗ ਸੰਪੂਰਨ ਨਾ ਹੋਇਆ ਅਤੇ ਦ੍ਰੋਪਦੀ ਨੇ ਕ੍ਰਿਸ਼ਨ ਨੂੰ ਗਿਲਾ ਕੀਤਾ ਐਨੀ ਮਿਹਨਤ ਕੀਤੀ। ਐਨੇ ਸੰਤ ਬੁਲਾਏ। ਯਗ ਦੀ ਸੰਪੂਰਨਤਾ ਤੇ ਕੋਈ ਨਹੀਂ ਹੋਈ ਕਿਉਂ ? ਕ੍ਰਿਸ਼ਨ ਜੀ ਨੇ ਕਿਹਾ ਸੀ, ਮੰਦਰ ਦਾ ਘੜਿਆਲ ਜੇ ਆਪੇ ਵਜ ਗਿਆ ਤਾਂ ਯਗ ਸੰਪੂਰਨ ਹੈ, ਵਰਨਾ ਨਹੀਂ। ਨਹੀਂ ਵਜਿਆ ਸੀ। ਤੇ ਦ੍ਰੋਪਦੀ ਕਹਿਣ ਲੱਗੀ ਭਗਵਨ ਇਹ ਕੀ ਹੋ ਗਿਆ ਏ। ਐਨੇ ਸੰਤ ਬੁਲਾਏ। ਮੈਂ ਦਿਨ ਰਾਤ ਖੁਦ ਪਕਵਾਨ ਬਣਾਉਣ ਵਿਚ ਲੱਗੀ ਰਹੀ ਹਾਂ। ਭਾਂਡੇ ਸਾਫ ਕੀਤੇ ਨੇ, ਰਸੋਈ ਸਾਫ ਕੀਤੀ ਏ। ਇਕ ਇਕ ਵਸਤੂ ਨੂੰ ਪਵਿਤ੍ਰ ਕੀਤਾ ਹੈ, ਸਾਫ ਕੀਤਾ ਹੈ, ਬਣਾਇਆ ਹੈ। ਯਗ ਸੰਪੂਰਨ ਨਹੀਂ ਹੋਇਆ। ਕ੍ਰਿਸ਼ਨ ਜੀ ਕਹਿਣ ਲਗੇ ਮੈਂ ਤੈਨੂੰ ਕਿਹਾ ਸੀ ਨ ਕਿ ਸਾਰੇ ਸੰਤਾਂ ਨੂੰ ਲੈ ਕੇ ਆਵੀਂ। ਸੋ ਸਾਰੇ ਸਾਧੂਆਂ ਨੂੰ ਤੂੰ ਲੈ ਕੇ ਨਹੀਂ ਆਈ। ਮਹਾਰਾਜ ਸ਼ਹਿਰ ਦੇ, ਨਗਰੀ ਦੇ ਹਸਤਨਾ-ਪੁਰ ਦੇ ਜਿਤਨੇ ਸਨ ਮੈਂ ਸਾਰਿਆਂ ਨੂੰ ਲੈ ਆਈ ਹਾਂ। ਨਹੀਂ ਲੈ ਕੇ ਆਈ। ਬਾਲਮੀਕ ਨਹੀਂ ਆਇਆ। ਬਾਲਮੀਕ ਉਹ ਤੇ ਕੁਤੇ ਖਾਂਦਾ ਹੈ। ਸੁਆਨ ਸਤ੍ਰ...। ਉਹ ਤੇ ਕੁਤਿਆਂ ਦਾ ਮਾਸ ਖਾ ਜਾਂਦਾ ਹੈ। ਉਹ ਤਾਂ ਸ਼ੂਦਰ ਹੈ। ਕ੍ਰਿਸ਼ਨ ਕਹਿੰਦੇ ਨੇ, ਤੇਰੀ ਦ੍ਰਿਸ਼ਟੀ ਵਿਚ ਸ਼ੂਦਰ ਹੈ, ਮੇਰੀ ਦ੍ਰਿਸ਼ਟੀ ਵਿਚ ਸੰਤ ਹੈ। ਤੇਰੀ ਦ੍ਰਿਸ਼ਟੀ ਵਿਚ ਕੁਤੇ ਖਾਣ ਵਾਲਾ ਹੋਵੇਗਾ, ਮੇਰੀ ਦ੍ਰਿਸ਼ਟੀ ਵਿਚ ਨਹੀਂ ਹੈ। ਜਾਹ, ਹੁਣ ਨਵੇਂ ਸਿਰਿਉਂ ਫਿਰ ਯਗ ਆਰੰਭ ਕਰ ਅਤੇ ਉਸਨੂੰ ਵੀ ਬੁਲਾ। ਖੈਰ ਜਦ ਗਈ, ਨਿਮਰਤਾ ਸਹਿਤ ਬੇਨਤੀ ਕੀਤੀ। ਬ੍ਰਹਮ ਭੋਜ ਤਿਆਰ ਹੈ। ਸਾਰੇ ਸਾਧੂ ਸੰਤ ਪਹੁੰਚੇ ਹੋਏ ਨੇ। ਸਵੈਮ (ਖ਼ੁਦ) ਸ੍ਰੀ ਕ੍ਰਿਸ਼ਨ ਜੀ ਵੀ ਪਹੁੰਚੇ ਹੋਏ ਨੇ। ਤੁਸੀਂ ਚਲੋ। ਉਹ ਕਹਿਣ ਲਗਿਆ ਦ੍ਰੋਪਦੀ ਗਲ ਸੁਣ। ਸੌ ਅਸਮੇਧ ਜਗ ਦਾ ਫਲ ਦੇਵੇਂ, ਮੈਨੂੰ ਸੰਕਲਪ ਕਰ ਤਾਂ ਮੈਂ ਚਲਦਾ ਹਾਂ ਉਂਝ ਨਹੀ ਚਲਦਾ, ਉਂਝ ਨਹੀ ਚਲਦਾ। ਗਾਥਾ ਹੈ, ਮਹਾਂ ਭਾਰਤ ਦੀ ਕਥਾ ਹੈ। ਦ੍ਰੋਪਦੀ ਮੱਥੇ ਤੇ ਹਥ ਮਾਰਦੀ ਏ, ਇਕ ਯਗ ਤੇ ਸੰਪੂਰਨ ਨਹੀਂ ਹੋਇਆ ਤੇ ਸੌ ਯਗ ਦਾ ਫਲ ਇਸ ਨੂੰ ਦਿਆਂ। ਇਕ ਤੇ ਪੂਰਾ ਨਹੀਂ ਹੋਇਆ। ਰਿਸ਼ੀ ਜੀ ਅਜੇ ਤੇ ਇਕ ਵੀ ਪੂਰਾ ਨਹੀਂ ਹੋਇਆ। ਫਿਰ ਮੈਂ ਨਹੀਂ ਚਲ ਸਕਦਾ। ਫਿਰ ਮੈਂ ਨਹੀਂ ਆਵਾਂਗਾ। ਦ੍ਰੋਪਦੀ ਨੂੰ ਗਲ ਫੁਰ ਗਈ। ਅੱਛਾ ਰਿਸ਼ੀ ਜੀ ਸੌ ਕੀ ਹੁਣੇ ਪੰਜ ਸੌ ਯਗ ਦਾ ਫਲ ਲਉ। ਜਿੰਨੇ ਆਖੋ ਮੈਂ ਦੇਣ ਨੂੰ ਤਿਆਰ ਹਾਂ। ਸੰਕਲਪ ਕਰਨ ਨੂੰ ਤਿਆਰ ਹਾਂ। ਹੁਣੇ ਤੇ ਤੂੰ ਕਹਿੰਦੀ ਸੀ ਇਕ ਸੰਪੰਨ ਨਹੀਂ ਹੋਇਆ। ਕਹਿੰਦੀ, ਨਹੀਂ ਸਮਝ ਆ ਗਈ ਏ। ਮੇਰੇ ਹਜ਼ਾਰਾਂ ਯਗ ਹੋ ਗਏ। ਉਹ ਕਿਸ ਤਰ੍ਹਾਂ। ਸ੍ਰੀ ਕ੍ਰਿਸ਼ਨ ਕਹਿੰਦੇ ਨੇ, ਜਿਹੜਾ ਸੰਤ ਦੀ ਤਰਫ ਜਾਂਦਾ ਹੈ, ਸਾਧੂ ਦੀ ਤਰਫ ਜਾਂਦਾ ਹੈ, ਇਕ ਕਦਮ ਦਾ ਸੌ ਅਸਮੇਧ ਯਗ ਦਾ ਫਲ ਹੈ ਅਤੇ ਆਪਣੇ ਘਰ ਤੋਂ ਮੈਂ ਇਥੇ ਤਕ ਚਲ ਕੇ ਆਈ ਹਾਂ। ਹਜ਼ਾਰਾਂ ਕਦਮ ਨੇ, ਹਜ਼ਾਰਾਂ ਅਸਮੇਧ ਯਗ ਦਾ

ਫਲ ਮੇਰੀ ਝੋਲੀ ਵਿਚ ਪਿਆ ਹੈ। ਦਸੋ ਕਿਤਨਾ ਚਾਹੀਦਾ ਹੈ। ਮੈਂ ਦੇਣ ਨੂੰ ਤਿਆਰ ਹਾਂ। ਹੱਥ ਜੁੜ ਗਏ ਬਾਲਮੀਕ ਦੇ, ਕਹਿੰਦੇ ਚਲ। ਚਲ। ਇਕ ਕਹਾਣੀ ਮੈਂ ਪੜ੍ਹੀ ਹੋਈ ਸੀ, ਸੁਣੀ ਹੋਈ ਸੀ। ਉਸ ਦਿਨ ਕਿਧਰੇ ਮਨ ਮੇਰਾ ਵਿਆਕੁਲ ਬੜਾ ਸੀ, ਤਾਂਹੀ ਮੈਂ ਮਹਾਂ ਨਦੀ ਦੇ ਕੰਢੇ ਟੋਲਦਾ ਟੋਲਦਾ ਉਨ੍ਹਾਂ ਕੋਲ ਚਲਾ ਗਿਆ। ਮਨ ਦੀ ਦਸ਼ਾ ਜਿਵੇਂ ਮੌਸਮ ਹੁੰਦਾ ਹੈ ਨਾ, ਕਦੀ ਸਰਦੀ ਕਦੀ ਗਰਮੀ।

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੮੭੬)

੩੦-੩੫ ਸਾਲ ਪੁਰਾਣੀ ਮੈਂ ਗਲ ਕਰਦਾ ਪਿਆਂ, ਮਨ ਬੇਚੈਨ ਬੜਾ ਸੀ। ਮੈਂ ਚਲਾ ਗਿਆ। ਬੈਠ ਗਿਆ। ਇਸ਼ਾਰਾ ਉਨ੍ਹਾਂ ਨੇ ਮੈਨੂੰ ਕੀਤਾ, ਥੋੜ੍ਹੀ ਦੇਰ ਬਾਅਦ ਚੁਪ ਨਹੀਂ ਰਿਹਾ ਗਿਆ। ਕਿਉਂਕਿ ਮਨ ਜੋ ਬੇਚੈਨ ਸੀ। ਮੈਂ ਕਿਹਾ ਬਾਬਾ ਜੀ ਗੱਲ ਇਹ ਹੈ। ਕਹਿੰਦੇ ਨੇ ਸਾਧੂ ਦੀ ਤਰਫ ਜਾਈਏ, ਹਜ਼ਾਰਾਂ ਅਸਮੇਧ ਯਗ ਦਾ ਫਲ ਮਿਲਦਾ ਹੈ। ਸਾਧੂ ਦੀ ਤਰਫ ਜਾਈਏ ਤਤ ਛਿਨ ਫਲ ਮਿਲਦਾ ਹੈ। ਮਨੁੱਖ ਖਾਲੀ ਨਹੀਂ ਰਹਿੰਦਾ। ਮੈਂ ਕਿਹਾ ਗੱਲ ਇਹ ਹੈ। ਤੁਸੀ ਮੈਨੂੰ ਕਹਿ ਚੁਕੇ ਹੋ, ਮੈਂ ਮੂੰਹ ਫਟ ਹਾਂ। ਮੂੰਹ ਫਟ ਤੇ ਮੈਂ ਹੁਣ ਵੀ ਹਾਂ। ਮੈਂ ਤੁਹਾਡੇ ਕੋਲ ਇਥੇ ਆਇਆਂ, ਚਲ ਕੇ। ਮੈਨੂੰ ਕੋਈ ਫਲ ਮਿਲਿਆ ਹੋਵੇ ਐਸਾ ਨਹੀਂ ਦਿਖਾਈ ਦਿੰਦਾ। ਜਾਂ ਫਿਰ ਤੁਸੀ ਸਾਧੂ ਨਹੀਂ ਹੋ। ਤੇ ਅਗਰ ਸਾਧੂ ਹੋ ਤੇ ਫਿਰ ਮੈਨੂੰ ਕੀ ਫਲ ਮਿਲਿਆ। ਮੈਨੂੰ ਕੁਝ ਫਲ ਮਿਲਿਆ ਹੋਵੇ ਐਸਾ ਕੁਝ ਮੈਨੂੰ ਦਿਖਾਈ ਨਹੀਂ ਦਿੰਦਾ। ਮੈਂ ਹੁਣ ਕੀ ਆਖਾਂ ? ਤੁਸੀ ਸਾਧੂ ਹੋ ਕਿ ਨਹੀਂ। ਮੇਰੀ ਇਸ ਤਰ੍ਹਾਂ ਦੀ ਤਰਕ ਨੂੰ ਵੇਖ ਕੇ ਇਕ ਦਿਨ ਕਹਿ ਬੈਠੇ ਸਨ ਤੂੰ ਮੂੰਹ ਫਟ ਬੜਾ ਹੈਂ, ਜਿਹੜੀ ਗੱਲ ਨਹੀਂ ਕਹਿਣੀ ਕਹਿ ਦਿੰਦਾ ਹੈਂ। ਉਸ ਦਿਨ ਮੇਰੀ ਇਸ ਗੱਲ ਤੇ ਨਾਰਾਜ਼ ਨਹੀਂ ਹੋਏ, ਖੁਸ਼ ਹੋਏ। ਕਹਿਣ ਲਗੇ ਫਲ ਤੇ ਤੈਨੂੰ ਮਿਲ ਗਿਆ। ਮੈਂ ਕਿਹਾ ਕੀ ਮਿਲਿਆ ? ਕਹਿਣ ਲੱਗੇ ਦੂਰੋਂ ਆਉਂਦਿਆਂ ਹੋਇਆਂ ਤੂੰ ਸੋਚ ਰਿਹਾ ਸੀ ਕਿਤਨੇ ਇਕਾਂਤ ਵਿਚ ਬੈਠੇ ਨੇ, ਜਪ ਪਏ ਕਰਦੇ ਨੇ। ਮੈਂ ਐਵੇਂ ਬੇਚੈਨ ਬੈਠਾਂ, ਮੈਨੂੰ ਕਰਨਾ ਚਾਹੀਦਾ ਹੈ, ਇਤਨਾ ਖਿਆਲ ਤੈਨੂੰ ਆਇਆ ਹੈ ਕਿ ਨਹੀਂ। ਮੈਂ ਕਿਹਾ ਹਾਂ ਇਤਨਾ ਖਿਆਲ ਮੈਨੂੰ ਆਇਆ, **ਬਸ ਇਕ ਸ਼ੁਭ ਖਿਆਲ ਹੀ ਫਲ ਹੈ।** ਹੋਰ ਕੀ ਹੁੰਦਾ ਹੈ। ਹੋਰ ਕੀ ਫਲ ਹੁੰਦਾ ਹੈ। ਫਿਰ ਮੈਂ ਪੱਲੇ ਬੰਨ੍ਹਿਆ। ਗੁਰਦੁਆਰੇ ਆਏ ਹੋ ਇਹ ਆਉਣਾ ਵਿਅਰਥ ਨਹੀ ਜਾਵੇਗਾ।

**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀਂ ਭੰਨੈ ਘਾਲੇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੮੪)

ਭਰੋਸਾ ਨਾ ਟੁੱਟਣ ਦੇਣਾ। ਕਈ ਦਫਾ ਕੁਝ ਪ੍ਰਾਪਤ ਵੀ ਹੋ ਜਾਂਦਾ ਹੈ, ਪਰ ਪਤਾ ਨਹੀਂ ਹੁੰਦਾ। ਪਰ ਹੋ ਜਾਂਦਾ ਹੈ। ਇਕ ਮਾਸੂਮ ਬੱਚੇ ਨੂੰ ਜੇ ਹੀਰਾ ਦੇ ਵੀ ਦਿੱਤਾ ਉਸਨੂੰ

ਸਮਝ ਤੇ ਨਹੀਂ, ਪਰ ਹੀਰਾ ਮਿਲ ਤੇ ਗਿਆ। ਕਈ ਦਫਾ ਅਚਨਚੇਤ ਸਾਡੀ ਜੋ ਝੋਲੀ ਵਿਚ ਗੁਰੂ ਦਰਬਾਰ ਵੱਲੋਂ ਪੈ ਜਾਂਦਾ ਹੈ। ਉਸ ਦਾ ਬੋਧ ਨਹੀ ਹੁੰਦਾ ਸਾਨੂੰ। ਪਤਾ ਨਹੀਂ ਹੁੰਦਾ। ਜਿਸ ਦਿਨ ਬੋਧ ਜਾਗਦਾ ਹੈ, ਹਿਰਦਾ ਧੰਨਵਾਦ ਨਾਲ ਭਰ ਜਾਂਦਾ ਹੈ। ਹੇ ਦਾਤਾ! ਸਾਡੀ ਇਤਨੀ ਸਮਰਥਾ ਵੀ ਨਹੀਂ ਸੀ। ਤੂੰ ਇਹ ਦੇ ਦਿੱਤਾ ਸੀ। ਆਪਣੀ ਤੇ ਇਤਨੀ ਤੌਫੀਕ ਵੀ ਨਹੀਂ ਸੀ ਤੂੰ ਇਹ ਦੇ ਦਿੱਤਾ ਸੀ। ਆਪਣਾ ਤੇ ਇਤਨਾ ਭਾਂਡਾ ਵੀ ਨਹੀਂ ਸੀ ਤੂੰ ਇਤਨਾ ਭਰ ਦਿੱਤਾ ਸੀ। ਇਹ ਉਸ ਦਿਨ ਸਮਝ ਆ ਜਾਂਦੀ ਏ, ਜਿਸ ਦਿਨ ਅੱਖਾਂ ਖੁਲ੍ਹਦੀਆਂ ਨੇ। ਫਿਰ ਉਸ ਦੇਣ ਦਾ ਪਤਾ ਚਲਦਾ ਹੈ। ਵਿਅਰਥ ਨਹੀਂ ਜਾਏਗਾ। **ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀਂ ਭੰਨੈ ਘਾਲੇ॥** ਅਗਰ ਇਤਨਾ ਵੀ ਵਿਸ਼ਵਾਸ ਬਝ ਗਿਆ ਨਾ ਅੱਜ, ਭਰੋਸਾ, ਚਲ ਪਉਗੇ। ਚਲ ਪਉਗੇ। ਅੰਮ੍ਰਿਤ-ਵੇਲਾ ਖੁੰਝਾਉਗੇ ਨਹੀਂ। ਗੁਰੂ ਰਾਮ ਦਾਸ ਜੀ ਮਹਾਰਾਜ ਕਹਿੰਦੇ ਨੇ। ਬੜੀ ਵਰਖਾ ਹੁੰਦੀ ਹੈ ਉਸ ਵਕਤ। ਕਾਹਦੀ ਵਰਖਾ ਹੁੰਦੀ ਏ :—

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੩੪)

ਬੜੀ ਬਰਕਤ, ਬੜੀਆਂ ਮਿਹਰਾਂ ਨੇ। ਇਰਾਨੀ ਸੂਫੀ ਸੰਤ ਸ਼ੇਖ ਸਾਅਦੀ ਕਹਿੰਦੇ ਨੇ :—

**ਦੁਆ ਕੁਨ ਬ-ਸ਼ਬ ਚੂੰ ਗੁਦਾਇਆਂ ਸੋਚ।**

ਐ ਮਨੁੱਖ ਰਾਤ ਦੇ ਚੌਥੇ ਪਹਿਰ ਖੁਦਾ ਦੇ ਅਗੇ ਗਦਾ-ਗਰ ਬਣ ਜਾਇਆ ਕਰ। ਫਾਰਸੀ ਵਿਚ ਭਿਖਾਰੀ ਨੂੰ ਗਦਾ-ਗਰ ਕਹਿੰਦੇ ਨੇ। ਦੁਆ ਕੁਨ ਬ-ਸ਼ਬ ਚੂੰ ਗੁਦਾਇਆਂ ਸੋਚ॥ ਰਾਤ ਦੇ ਚੌਥੇ ਪਹਿਰ, ਜਿਵੇਂ ਭਿਖਾਰੀ ਦੁਆ ਕਰਦਾ ਹੈ, ਜਿਵੇਂ ਭਿਖਾਰੀ ਕੂਨ ਮਾਰਦਾ ਹੈ। ਇਸ ਤਰ੍ਹਾਂ ਕੂਕਿਆ ਕਰ। ਇਸ ਤਰ੍ਹਾਂ ਆਵਾਜ਼ ਮਾਰਿਆ ਕਰ। ਦੁਆ ਕੁਨ ਬ-ਸ਼ਬ ਚੂੰ ਗੁਦਾਇਆ ਸੋਚ।

**ਅਗਰ ਮੈਂ ਕੁਨੀ ਬਾਦਸ਼ਾਹੀ ਬ-ਰੋਜ਼।**

ਜੇ ਦਿਨ ਦੇ ਸਮੇਂ ਤੂੰ ਬਾਦਸ਼ਾਹਾਂ ਦੀ ਤਰ੍ਹਾਂ, ਮਹਾਨ ਪਾਤਸ਼ਾਹਾਂ ਦੀ ਤਰ੍ਹਾਂ ਜੀਵਣਾ ਚਾਹੁੰਦਾ ਹੈਂ, ਅੰਮ੍ਰਿਤ-ਵੇਲੇ ਮੰਗਤਾ ਬਣ ਜਾਇਆ ਕਰ। ਪੁਕਾਰ ਕਰਿਆ ਕਰ। ਬੈਲੈਂਸ (Balance) ਬਰਾਬਰ ਹੋ ਜਾਂਦਾ ਹੈ। ਸਾਅਦੀ ਕਹਿੰਦੇ ਨੇ ਜੋ ਰਾਤ ਦੇ ਚੌਥੇ ਪਹਿਰ ਭਿਖਾਰੀ ਨਹੀਂ ਬਣਦੇ, ਮੰਗਤੇ ਨਹੀਂ ਬਣਦੇ, ਦਿਨ ਭਰ ਰੋਂਦੇ ਪਿਟਦੇ ਜ਼ਿੰਦਗੀ ਬਤੀਤ ਕਰਨਗੇ, ਬਾਦਸ਼ਾਹ ਨਹੀ ਬਨਣਗੇ। **ਦੁਆ ਕੁਨ ਬ-ਸ਼ਬ ਚੂੰ ਗੁਦਾਇਆ ਸੋਚ। ਅਗਰ ਮੈਂ ਕੁਨੀ ਬਾਦਸ਼ਾਹੀ ਬ-ਰੋਜ਼।**

ਭਾਈ ਗੁਰਦਾਸ ਜੀ ਨੇ ਬਹੁਤ ਕੁਛ ਇਸ ਤੇ ਲਿਖਿਆ ਹੈ। ਭਾਈ ਨੰਦ ਲਾਲ

ਜੀ ਬਹੁਤ ਕੁਛ ਇਸ ਤੇ ਕਹਿੰਦੇ ਨੇ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਐਲਾਨੀਆ ਇਸ ਤੇ ਕਹਿੰਦੇ ਨੇ :—

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੩੪)

ਬੜੀ ਬਰਕਤ ਹੈ। ਹੁਣ ਇਸ ਬਰਕਤ ਦਾ ਤੁਹਾਨੂੰ ਪਤਾ ਤੇ ਨਹੀ ਹੁਣ ਸੁਣਕੇ ਜੇ ਤੁਹਾਨੂੰ ਭਰੋਸਾ ਆ ਗਿਆ ਗੁਰੂ ਰਾਮਦਾਸ ਜੀ ਨੂੰ ਸੁਣ ਕੇ, ਕੁਝ ਤੇ ਖੇਡ ਬਣੀ, ਚਲ ਪਉਗੇ। ਕਰੋਗੇ। ਅਗਰ ਕਲ ਨਹੀਂ ਕੀਤਾ ਤੇ ਫਿਰ ਸੁਣਕੇ ਭਰੋਸਾ ਨਹੀ ਬਣਿਆ। ਬਸ ਏਨੀ ਗੱਲ ਹੈ। ਇਹ ਫੈਸਲਾ ਕਰ ਲੈਣਾ ਤੁਸੀ। ਭਰੋਸਾ ਹੀ ਨਹੀਂ ਬੱਝਿਆ। ਇਸਨੇ ਅੰਧੇਰੇ ਵਿਚ ਪੈਰ ਨਹੀ ਰੱਖਿਆ। ਦਿਸਿਆ ਤੇ ਕੁਛ ਨਹੀਂ ਪਰ ਪਹਿਲੇ ਤਾਂ ਅੰਧੇਰੇ ਵਿਚ ਹੀ ਚਲਣਾ ਹੈ। ਮਿਲਿਆ ਤਾਂ ਕੁਛ ਨਹੀਂ, ਚਲਣਾ ਪਵੇਗਾ। ਫਲ ਤੇ ਬਾਅਦ ਵਿਚ ਹੋਵੇਗਾ, ਬੀਜ ਤਾਂ ਪਹਿਲੇ ਬੋਣਾ ਪਵੇਗਾ। ਐਸਾ ਕਰਨਾ ਪਵੇਗਾ। ਪਹਿਲਾਂ ਮੰਨਣਾ ਸੁਣਕੇ ਹੁੰਦਾ ਹੈ। ਦੂਜਾ ਮੰਨਣਾ ਸ਼ਰਧਾ ਤੇ ਹੁੰਦਾ ਹੈ। ਉਹ ਜੋ ਸ਼ਰਧਾ ਨਾਲ ਮੰਨਿਆ ਇਹ ਵੇਖ ਕੇ ਮੰਨਿਆ ਹੈ। ਵੇਖਿਆ ਹੈ :—

**ਮੈਂ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ।।**
**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ।। ਰਹਾਉ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੫੩੪)

ਦੋ ਢੰਗ ਨਾਲ ਪ੍ਰਮਾਤਮਾ ਦੀ ਗੱਲ ਕੀਤੀ ਜਾ ਸਕਦੀ ਏ। ਪੜ੍ਹਿਆ, ਸੁਣਿਐ ਤੇ ਬਿਆਨ ਕਰ ਰਹੇ ਹਾਂ। ਇਕ ਹੋਰ ਢੰਗ ਹੈ।

**ਸੰਤਨ ਕੀ ਸੁਣਿ ਸਾਚੀ ਸਾਖੀ।।**
**ਸੋ ਬੋਲਹਿ ਜੋ ਪੇਖਹਿ ਆਖੀ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੮੯੪)

ਜੋ ਅੱਖਾਂ ਨਾਲ ਵੇਖਿਆ ਜ਼ਬਾਨ ਨਾਲ ਕਹਿ ਰਹੇ ਹਾਂ। ਵੇਖਿਆ ਹੈ। ਵੇਖ ਕੇ ਕਹਿ ਰਹੇ ਨੇ। ਇਹ ਬਚਨ ਸਾਰੇ ਉਹ ਨੇ ਵੇਖਿਆ ਹੈ ਤੇ ਬੋਲੇ ਗਏ ਨੇ। ਮੈਂ ਤੁਹਾਨੂੰ ਕਥਾ ਸੁਣਾ ਰਿਹਾ ਹਾਂ ਸਤਿਗੁਰੂ ਦੀ ਹਜ਼ੂਰੀ ਵਿਚ ਸੌ ਫੀਸਦੀ ਸਹੀ। ਮੈਂ ਵੇਖਿਆ ਤੇ ਕੋਈ ਨਹੀ, ਪਰ ਭਰੋਸੇ ਨਾਲ ਸੁਣਾ ਰਿਹਾ ਹਾਂ। ਮੈਂ ਪੜ੍ਹਿਆ ਹੈ। ਮੈਂ ਸੁਣਿਆ ਹੈ। ਭਰੋਸਾ ਹੈ। ਵੇਖਿਆ ਨਹੀ ਹੈ ਮੈਂ। ਲੇਕਿਨ ਇਤਨਾ ਭਰੋਸਾ ਹੈ, ਹੈ, **ਹੈ**। **ਸੰਤਨ ਕੀ ਸੁਣਿ ਸਾਚੀ ਸਾਖੀ।। ਸੋ ਬੋਲਹਿ ਜੋ ਪੇਖਹਿ ਆਖੀ।।** ਭਾਵੇਂ ਬਗੀਚੇ ਦੇ ਅੰਦਰ ਕੋਈ ਦਾਖਲ ਨਾ ਹੋਇਆ ਹੋਵੇ, ਕੋਲੋਂ ਲੰਘੇ, ਕੁਝ ਮਹਿਕ ਸੁਆਗਤ ਕਰ ਜਾਂਦੀ ਏ। ਭਾਵੇਂ

ਹਿਮਾਲਿਆ ਪਹਾੜ ਤੇ ਨਾ ਚੜ੍ਹਿਆ ਹੋਵੇ ਕੋਲ ਪਹੁੰਚਿਆ ਹੋਵੇ। ਕੋਈ ਠੰਡੀਆਂ ਹਵਾਵਾਂ ਦਸਤਕ ਦੇ ਜਾਂਦੀਆਂ ਨੇ। ਭਾਵੇਂ ਪਹੁੰਚਿਆ ਤੇ ਨਹੀਂ। ਠੰਡੀਆਂ ਹਵਾਵਾਂ ਨੇ ਦਸ ਦਿੱਤਾ ਹੈ, ਬਰਫਾਨੀ ਪਹਾੜ ਦੇ ਨੇੜੇ ਆ ਗਏ ਹਾਂ। ਬਗੀਚੇ ਦੇ ਤੇ ਚਾਰੋਂ ਪਾਸੇ ਦੀਵਾਰ ਹੈ। ਕੋਈ ਫੁਲ ਤੇ ਨਹੀਂ ਦਿਖਾਈ ਦੇ ਰਹੇ। ਪਰ ਦੀਵਾਰ ਦੇ ਕੋਲ ਪਹੁੰਚਦਿਆਂ ਵੀ ਕੁਛ ਮਹਿਕ ਨੇ ਸੁਆਗਤ ਕੀਤਾ ਹੈ। ਕੁਝ ਫੁੱਲਾਂ ਦੇ ਵਾਤਾਵਰਨ ਨੇ ਸੁਆਗਤ ਕੀਤਾ ਹੈ। ਬਸ ਚਲਣ ਦਾ ਇਕ ਬਹਾਨਾ ਬਣ ਜਾਂਦਾ ਹੈ। ਇਥੇ ਭਰੋਸਾ ਬਝ ਜਾਂਦਾ ਹੈ। ਭਰੋਸਾ ਟੁੱਟਦਾ ਨਹੀਂ। ਐਸਾ ਮਨੁੱਖ ਚਲਦਾ ਚਲਦਾ ਇਕ ਦਿਨ ਸ਼ਰਧਾ ਨੂੰ ਨਸੀਬ ਹੋ ਜਾਂਦਾ ਹੈ। ਵੇਖ ਲੈਂਦਾ ਹੈ। ਉਹ ਵੇਖਣ ਦੇ ਵਿਚ ਸਫਲ ਹੋ ਜਾਂਦਾ ਹੈ। ਪਹਿਲਾ ਮੰਨਣਾ ਭਰੋਸਾ ਹੈ, ਦੂਸਰਾ ਮੰਨਣਾ, ਵੇਖਣਾ। ਇਕ ਸੁਣਕੇ ਭਰੋਸਾ ਕੀਤਾ ਹੈ। ਇਕ ਵੇਖ ਕੇ ਯਕੀਨ ਕੀਤਾ ਹੈ। **ਮੰਨੈ ਮਗੁ ਨ ਚਲੈ ਪੰਥੁ।** ਵੇਖ ਲਿਆ, ਇਹ ਸ਼ਰਧਾ ਹੈ। ਇਹ ਹੁਣ ਪੰਥ ਦੇ ਵਿਚ ਨਹੀਂ, ਰਸਤੇ ਵਿਚ ਨਹੀਂ। ਗਲ ਖ਼ਤਮ। ਕੋਈ ਕਰਮ ਕਾਂਡ ਇਹ ਨਹੀ ਕਰੇਗਾ। ਘਰ ਦੇ ਵਿਚ ਪਹੁੰਚ ਕੇ, ਤੁਸੀਂ ਚਲਦੇ ਹੋ ਕਿ ਬੈਠਦੇ ਹੋ। ਰਸਤੇ ਵਿਚ ਚਲਦੇ ਹੋ। ਚਲਣਾ ਤੇ ਰਸਤੇ ਵਿਚ ਹੁੰਦਾ ਹੈ। ਜੋ ਚਲ ਰਿਹਾ ਹੈ, ਰਸਤੇ ਵਿਚ ਹੈ। ਜੋ ਸਮਾਧੀ-ਲੀਨ, ਹੋ ਗਿਆ ਪਹੁੰਚ ਗਿਆ ਹੈ। ਸਮਾਧੀ-ਲੀਨ ਇਸਦਾ ਬੋਲਣਾ ਵੀ ਸਮਾਧੀ ਹੋਵੇਗਾ। ਇਸ ਦਾ ਕੰਮ ਕਰਨਾ ਵੀ ਸਮਾਧੀ ਹੋਵੇਗਾ। ਭਾਵੇਂ ਦੁਨਿਆਵੀ ਕੰਮ ਕਰ ਰਿਹਾ ਤਾਂ ਵੀ ਸੇਵਾ ਹੋਵੇਗੀ। ਭਾਵੇਂ ਪ੍ਰਵਾਰ ਵਿਚ ਬੈਠਾ ਹੈ ਤਾਂ ਵੀ ਸਮਝੇਗਾ ਮੈਂ ਨਿਰੰਕਾਰ ਵਿਚ ਬੈਠਾ ਹਾਂ।

**ਮਾਤ ਪਿਤ ਸੁਤ ਬੰਧਪ ਭਾਈ।।**
**ਨਾਨਕ ਹੋਆ ਪਾਰਬ੍ਰਹਮੁ ਸਹਾਈ।।੧।।**

(ਸ੍ਰੀ ਗੁ. ਗ੍ਰੰ. ਸਾ. ਅੰਕ ੮੦੫)

ਹੇ ਪਾਰਬ੍ਰਹਮ ! ਮੈਂ ਛੋਟਾ ਸੀ, ਮਾਸੂਮ ਸੀ, ਤੂੰ ਮਾਂ ਬਣਕੇ ਮੇਰਾ ਮਦਦਗਾਰ ਬਣਿਆ ਹੈਂ। ਤੂੰ ਪਿਤਾ ਬਣ ਕੇ ਮੇਰਾ ਸਹਾਇਕ ਬਣਿਆ ਹੈਂ। ਇਹ ਤੇ ਤੂੰ ਹੈਂ। ਤੂੰ ਭਰਾ ਬਣ ਕੇ ਮੇਰੀਆਂ ਬਾਹਵਾਂ ਬਣਿਆਂ ਹੈਂ। ਤੂੰ ਪਤਨੀ ਬਣ ਕੇ ਮੇਰਾ ਹਮ ਖਿਆਲ ਬਣਿਆ ਹੈਂ। ਤੂੰ ਪੁੱਤਰ ਬਣ ਕੇ ਮੇਰਾ ਸਹਾਰਾ ਬਣਿਆ ਹੈਂ। **ਮਾਤ ਪਿਤਾ ਸੁਤ ਬੰਧਪ ਭਾਈ।। ਨਾਨਕ ਹੋਆ ਪਾਰਬ੍ਰਹਮੁ ਸਹਾਈ।।੧।।** ਐਸਾ ਮਨੁੱਖ ਪ੍ਰਵਾਰ ਵਿਚ ਬੈਠਾ ਵੀ ਪ੍ਰਮਾਤਮਾ ਕੋਲ ਬੈਠਾ ਹੈ। ਈਸ਼ਵਰ ਕੋਲ ਬੈਠਾ ਹੈ।

ਸ਼ਰਧਾ ਨਹੀਂ, ਭਰੋਸਾ ਨਹੀਂ। ਐਸਾ ਮਨੁੱਖ ਗੁਰਦੁਆਰੇ ਬੈਠਾ ਬਾਜ਼ਾਰ ਵਿਚ ਬੈਠਾ ਹੈ। ਐਵੇਂ ਬੈਠਾ ਹੈ। ਉਜਾੜ ਵਿਚ ਬੈਠਾ ਹੈ। ਭਰੋਸਾ ਹੀ ਨਹੀਂ, ਬੈਠਾ ਹੈ ਏਥੇ। ਪਰ ਸ਼ਰਧਾ ਹੈ, ਪ੍ਰਵਾਰ ਵਿਚ ਬੈਠਾ ਵੀ ਨਿਰੰਕਾਰ ਕੋਲ ਬੈਠਾ ਹੈ। ਪਦਾਰਥਾਂ ਵਿਚ ਬੈਠਾ ਹੋਇਆ ਵੀ ਪ੍ਰਮਾਤਮਾ ਕੋਲ ਬੈਠਾ ਹੈ। ਧਨ ਦੇ ਕੋਲ ਬੈਠਿਆਂ ਹੋਇਆਂ ਵੀ ਧਰਮ ਦੇ ਕੋਲ ਬੈਠਾ ਹੈ। ਉਸ ਦੇ ਲਈ ਸਭ ਕੁਝ ਪ੍ਰਮਾਤਮਾ ਹੈ। ਇਹ ਅਵਸਥਾ ਬਣੇ। ਰਸਤੇ ਵਿਚ ਜਿਹੜੇ ਪੜਾਉ ਆਉਂਦੇ ਨੇ, ਮੈਂ ਕੋਸ਼ਿਸ਼ ਕਰਾਂਗਾ ਉਨ੍ਹਾਂ ਪੜਾਵਾਂ ਦਾ ਜ਼ਿਕਰ ਕਰਾਂ।

ਜੋ ਪੜਾਉ ਦੇ ਵਿਚ ਹੈ ਉਹ ਪੰਥੀ ਹੈ, ਧਾਰਮਿਕ ਨਹੀਂ ਹੈ। ਨਹੀਂ ਹੈ ਧਾਰਮਿਕ। ਧਾਰਮਿਕ ਤੇ ਉਹ ਜੋ ਧਰਮ ਤਕ ਪਹੁੰਚ ਗਿਆ। ਸਮਾਧੀ ਤਕ ਪਹੁੰਚ ਗਿਆ। ਮਹਾਂ-ਰਸ ਤਕ ਪਹੁੰਚ ਗਿਆ। ਮਹਾਂ-ਅਨੰਦ ਤਕ ਪਹੁੰਚ ਗਿਆ। ਅਧਾਰਮਿਕ ਮਹਾਂ-ਅਨੰਦ ਤੇ ਹੈ ਨਹੀਂ, ਪਾਠ ਕਰ ਰਿਹਾ ਹੈ। ਮਹਾਂ-ਰਸ ਤੇ ਹੈ ਨਹੀਂ, ਕੀਰਤਨ ਸੁਣ ਰਿਹਾ। ਮਹਾਂ ਖੇੜਾ ਤੇ ਹੈ ਨਹੀਂ, ਜਪ ਕਰ ਰਿਹਾ ਹੈ। ਇਹ ਪੰਥੀ ਹੈ। ਜੋ ਇਤਨਾ ਵੀ ਨਹੀਂ ਕਰ ਰਿਹਾ ਇਹ ਪੰਥੀ ਵੀ ਨਹੀਂ ਹੈ। ਭੀੜ ਹੈ ਅਧਾਰਮਿਕ ਲੋਕਾਂ ਦੀ, ਭੀੜ ਹੈ ਪੰਥੀਆਂ ਦੀ। ਧਾਰਮਿਕ ਬੰਦਿਆਂ ਦੀ ਭੀੜ ਕੋਈ ਨਹੀਂ। ਧਾਰਮਿਕ ਮਨੁੱਖ ਇਕ ਵੀ ਏ ਕਿਤੇ ਬੈਠਾ ਹੋਇਆ ਹੋਵੇ, ਯਕੀਨ ਜਾਣੋਂ ਉਥੋਂ ਦੀ ਮਹਿਫਲ ਕੁਝ ਹੋਰ ਹੋ ਜਾਏਗੀ। ਮੇਰੇ ਪੜ੍ਹਨ ਵਿਚ ਆਇਆ ਹੈ। ਧਾਰਮਿਕ ਮਨੁੱਖ ਦਾ ਜਿਹੜਾ ਓਰਾ (ਤੇਜ਼, ਪ੍ਰਤਾਪ) ਹੈ, ਆਭਾ ਹੈ। ਸੰਸਕ੍ਰਿਤ ਵਿਚ ਉਸਨੂੰ ਆਭਾ ਕਹਿੰਦੇ ਨੇ। ਆਭਾ ਮੰਡਲ, ਓਰਾ। ਘਟ ਤੋਂ ਘਟ ੧੦ ਕਿਲੋਮੀਟਰ ਤਕ ਪ੍ਰਭਾਵਤ ਕਰਦਾ ਹੈ। ਸਮਾਧੀ-ਲੀਨ ਦਾ ਜੋ ਓਰਾ ਬਣਦਾ ਹੈ, ਆਭਾ ਬਣਦੀ ਏ ਉਹ ੧੦ ਕਿਲੋਮੀਟਰ ਤਕ ਪ੍ਰਭਾਵਤ ਕਰਦੀ ਏ। ਇਸੇ ਨੂੰ ਭਗਤ ਕਬੀਰ ਜੀ ਨੇ ਕਹਿ ਦਿਤਾ ਹੈ :—

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥੧੧੦॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੦)

ਦੇਹੀ ਦੀ ਗਲ ਛਡੋ ਸਾਰਾ ਸ਼ਹਿਰ ਪਵਿਤ੍ਰ ਹੋ ਜਾਏਗਾ। ਅਗਰ ਸਮਾਧੀ-ਲੀਨ ਮਨੁੱਖ ਇਕ ਹੋਵੇ। ਸ਼ਹਿਰ ਦੀ ਫਿਜ਼ਾ ਪਵਿਤ੍ਰ ਕਰ ਦਿੰਦਾ ਹੈ। ਧਾਰਮਿਕ ਖ਼ਿਆਲ ਚਾਰੋਂ ਪਾਸੇ ਦੌੜਨਗੇ। ਉਸ ਇਕ ਦਾ ਸਦਕਾ। **ਤਿਨ ਕੀ ਬਰਕਤਿ ਖਾਹਿ ਅਸੰਖ ਕ੍ਰੋੜੇ॥** ਔਰ ਇਕ ਵੀ ਨਹੀਂ ਹੁੰਦਾ। ਹਰ ਸ਼ਹਿਰ ਵਿਚ ਇਕ ਵੀ ਨਹੀਂ ਹੁੰਦਾ। ਪੰਥੀ ਹੁੰਦੇ ਨੇ। ਅਧਾਰਮਿਕ ਹੁੰਦੇ ਨੇ। ਭੀੜ ਅਧਾਰਮਿਕ ਲੋਕਾਂ ਦੀ ਹੁੰਦੀ ਏ। ਭੀੜ ਪੰਥੀਆਂ ਦੀ ਹੁੰਦੀ ਏ। ਧਾਰਮਿਕ ਬੰਦਾ ਤੇ ਕਿਸੇ ਕਿਸੇ ਸ਼ਹਿਰ ਵਿਚ ਹੁੰਦਾ ਹੈ। ਹਰ ਸ਼ਹਿਰ ਵਿਚ ਨਹੀਂ। ਇਹ ਵੀ ਮੈਂ ਅਰਜ਼ ਕਰ ਦਿਆਂ। **ਚੰਦਨ ਤਰ ਬਨ ਬਨ ਨਹੀ ਸੰਤ ਨ ਪੁਰ ਪੁਰ ਮਾਂਹਿ॥੧੫॥ਯਾਰਵੋਂ ਧਯਾਇ॥**

ਆਲਮ, **ਸਾਰ ਕੁਤਾਵਲੀ** ਦਾ ਕਰਤਾ ਕਹਿੰਦਾ ਹੈ ਚੰਦਨ ਦਾ ਬੂਟਾ ਤਾਂ ਹੈ। ਪਰ ਹਰ ਜਗ੍ਹਾ ਨਹੀਂ ਹੁੰਦਾ। ਰਬ ਨਾਲ ਜੁੜੀ ਹੋਈ ਆਤਮਾ ਹੁੰਦੀ ਤੇ ਹੈ, ਹਰ ਸ਼ਹਿਰ ਦੇ ਵਿਚ ਨਹੀਂ ਹੁੰਦੀ। ਪੁਰ ਪੁਰ ਮਾਂਹਿ, ਪੁਰੀ ਪੁਰੀ, ਹਰ ਸ਼ਹਿਰ ਵਿਚ ਨਹੀਂ ਹੁੰਦੀ। ਪੰਥੀ ਹੁੰਦੇ ਨੇ। ਪੰਥੀ ਹੁੰਦੇ ਨੇ, ਧਾਰਮਿਕ ਕਿਧਰੇ ਇਕ ਵੀ ਬੈਠਾ ਹੋਵੇ, ਯਕੀਨ ਜਾਣੋਂ, ਫਿਜ਼ਾ ਬਦਲ ਜਾਂਦੀ ਏ, ਘਰ ਦੀ ਫਿਜ਼ਾ ਬਦਲੇਗੀ। ਬਾਹਰ ਦੀ ਫਿਜ਼ਾ ਬਦਲੇਗੀ, ਵਾਤਾਵਰਨ ਬਦਲੇਗਾ। ਐਸਾ ਇਕ ਵੀ ਹੋਵੇ। ਇਸ ਵਾਸਤੇ ਅਸੀਂ ਅਰਦਾਸ ਦੇ ਵਿਚ ਇਹ ਸ਼ਬਦ ਐਡ(Add) ਕੀਤੇ ਹੋਏ ਨੇ ਹੇ ਗੁਰਦੇਵ !

**ਸੋਈ ਸੰਤ ਗੁਰਮੁਖ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ॥**

ਓਸਦੀ ਆਭਾ ਪ੍ਰੇਰਦੀ ਏ, ਉਸਦਾ ਓਰਾ ਪ੍ਰੇਰਦਾ ਹੈ। ਉਸਦੀ ਪ੍ਰਤਿਭਾ ਜੋ ਹੈ

ਪ੍ਰੇਰਦੀ ਹੈ। ਰਸਤੇ ਦੇ ਵਿਚ ਪੰਥੀ ਦੇ ਜੋ ਪੜਾਉ ਆਉਂਦੇ ਨੇ। ਮੈਂ ਪਹਿਲੇ ਵੀ ਅਰਜ਼ ਕੀਤੀ ਹੈ, ਜੋ ਮਾਰਗ ਤੇ ਚਲ ਰਿਹਾ ਕੋਈ ਅਗੇ ਹੈ, ਕੋਈ ਵਿਚਕਾਰ ਹੈ, ਕੋਈ ਪਿਛੇ ਹੈ, ਕੋਈ ਬਹੁਤ ਪਿਛੇ ਹੈ। ਇਹ ਸਾਨੂੰ ਕਿਸ ਤਰ੍ਹਾਂ ਅੰਦਾਜ਼ਾ ਲਗੇਗਾ। ਅਸੀਂ ਅਗੇ ਹਾਂ, ਵਿਚਕਾਰ ਹਾਂ, ਪਿਛੇ ਹਾਂ, ਜਾਂ ਬਹੁਤ ਪਿਛੇ ਹਾਂ। ਗੁਰੂ ਨਾਨਕ ਨੇ ਗੱਲ ਖੋਲੀ ਏ। ਮੈਂ ਇਹ ਸਾਰੀਆਂ ਵਿਚਾਰਾਂ ਤੁਹਾਡੇ ਸਾਹਮਣੇ ਤੁਛ ਬੁੱਧੀ ਅਨੁਸਾਰ ਅਗੇ ਖੋਲਣ ਦੀ ਨਿਮਾਣੀ ਕੋਸ਼ਿਸ਼ ਕਰਾਂਗਾ। ਚਲਣਾ ਹੈ ਜਪਣਾ, **ਜਪਹੁ ਤ ਏਕੋ ਨਾਮਾ।। ਅਵਰਿ ਨਿਰਾਫਲ ਕਾਮਾ।।** ਜਪਣਾ ਹੀ ਚਲਣਾ ਹੈ। ਤੇ ਜਪਣਾ ਕਿਵੇਂ ਹੈ :— **ਗਾਵੀਐ, ਸੁਣੀਐ ਮਨਿ ਰਖੀਐ ਭਾਉ।** (ਜਪੁਜੀ ਸਾਹਿਬ) ਜ਼ਬਾਨ ਗਾਇਨ ਕਰੇ, ਮਨ ਸੁਣੇ।

ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।
ਵਾ ਹਿ ਗੁ ਰੂ......।

ਸਤਿਗੁਰ ਇਸ ਧੁਨ ਦੇ ਵਿਚ ਤੁਹਾਨੂੰ ਲੀਨ ਕਰ ਦੇਵੇ। ਧੁਨਿ ਦਾ ਰੂਪ ਬਣ ਜਾਉ। ਐਸੀ ਸੌਗਾਤ ਸਤਿਗੁਰ ਸਾਰਿਆਂ ਦੀ ਝੋਲੀ ਵਿਚ ਪਾਵੇ। ਭੁਲ ਚੁਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ।**
**ਵਾਹਿਗੁਰੂ ਜੀ ਕੀ ਫਤਹਿ।**



# 3.

## ੧ੳ ਸਤਿਗੁਰ ਪ੍ਰਸਾਦਿ

ਮਾਰਗ ਤੇ ਘਰ ਦੀ ਵਿਚਾਰ ਚਲ ਰਹੀ ਏ। ਰਸਤੇ ਅਤੇ ਟਿਕਾਣੇ ਦੀ ਵਿਚਾਰ ਸਤਿਗੁਰ ਦੇਵ ਜੀ ਮਹਾਰਾਜ ਕਰਾ ਰਹੇ ਨੇ। ਰਸਤੇ ਨੂੰ ਸੰਸਕ੍ਰਿਤ ਵਿਚ ਪੰਥ ਕਹਿੰਦੇ ਨੇ ਔਰ ਉਹ ਟਿਕਾਣਾ ਜੋ ਪ੍ਰਭੂ ਦਾ ਟਿਕਾਣਾ ਹੈ, ਉਸਨੂੰ ਧਰਮ ਕਹਿੰਦੇ ਨੇ। ਇਸ ਤਰ੍ਹਾਂ ਦਾ ਪ੍ਰਸ਼ਨ ਸਤਿਗੁਰ ਜੀ ਨੇ ਜਿਸ ਬਾਣੀ ਦੇ ਵਿਚ ਸਾਹਮਣੇ ਰੱਖਿਆ ਹੈ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਦਫਾ ਆਇਆ ਹੈ। ਜਪੁਜੀ ਸਾਹਿਬ ਦੇ ਵਿਚ, ਰਹਿਰਾਸ ਸਾਹਿਬ ਦੇ ਵਿਚ ਅਤੇ ਆਸਾ ਰਾਗ ਵਿਚ :—

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ।**

(ਜਪੁਜੀ ਸਾਹਿਬ)

ਜਿਥੇ ਤੂੰ ਸਾਰਿਆਂ ਵਿਚ ਵਿਆਪਕ ਹੋ ਕੇ, ਸਾਰਿਆਂ ਦੀ ਸੰਭਾਲ ਕਰਦਾ ਹੈਂ। ਉਹ ਦਰ ਕੈਸਾ ਹੈ। ਉਹ ਘਰ ਕੈਸਾ। ਸਹਿਜੇ ਸਹਿਜੇ ਇਹ ਜਿਹੜੀਆਂ ਬੁਨਿਆਦੀ ਵਿਚਾਰਾਂ ਨੇ, ਸਤਿਗੁਰ ਨੇ ਇਸ ਤਰ੍ਹਾਂ ਦੀ ਪ੍ਰੇਰਨਾ ਦਿੱਤੀ ਏ ਕਿ ਇਹ ਆਪ ਜੀ ਦੇ ਸਾਹਮਣੇ ਰੱਖਾਂ, ਤਾਂ ਕਿ ਕੋਈ ਥੋੜ੍ਹੀ ਜਿਹੀ ਇਸ ਬੁਨਿਆਦੀ ਸਿਧਾਂਤ ਨੂੰ ਪਕੜਨ ਦੀ ਸਮਰਥਾ ਜੋ ਰੱਖਦੇ ਹੋਵਨ, ਉਹ ਲਾਭ ਉਠਾ ਲੈਣ।

ਮੇਰਾ ਕੋਈ ਐਸਾ ਦਾਅਵਾ ਤੇ ਨਹੀ, ਮੈਂ ਉਸ ਘਰ ਤਕ ਪਹੁੰਚਿਆਂ ਹਾਂ। ਮੈਂ ਉਸ ਦਰੁ ਤਕ ਪਹੁੰਚਿਆਂ ਹਾਂ, ਪਰ ਇਹ ਦਾਅਵਾ ਮੈਂ ਕਰਦਾ ਹਾਂ ਕਿ **ਮੈਨੂੰ ਉਸ ਘਰ ਦੀ ਸਮਝ ਹੈ, ਮੈਨੂੰ ਉਸ ਦਰ ਦੀ ਸਮਝ ਹੈ।** ਇਸਨੂੰ ਭਾਵੇਂ ਹੰਕਾਰ ਸਮਝ ਲਉ। ਅਗਰ ਮੈਨੂੰ ਉਸ ਦਰ ਦੀ ਸਮਝ ਨਹੀਂ, ਮੈਨੂੰ ਉਸ ਘਰ ਦੀ ਸਮਝ ਨਹੀਂ। ਤੁਹਾਨੂੰ ਫਿਰ ਸੁਣਨ ਦੀ ਲੋੜ ਨਹੀਂ। ਸਮਾਂ ਜ਼ਾਇਆ ਕਰਨ ਦੀ ਲੋੜ ਨਹੀਂ। ਹਾਂ, ਮੈਂ ਉਸ ਘਰ ਤਕ ਨਹੀ ਪਹੁੰਚਿਆ, ਮੈਂ ਐਸਾ ਕਹਿਣਾ ਗੁਨਾਹ ਸਮਝਦਾ ਹਾਂ। ਮੈਂ ਉਸ ਦਰ ਤਕ ਨਹੀਂ ਪਹੁੰਚਿਆ ਪਰ ਮੈਨੂੰ ਦਰ ਦੀ ਸਮਝ ਹੈ। ਘਰ ਦੀ ਸਮਝ ਹੈ, ਇਸਨੂੰ ਭਾਵੇਂ ਫੋਕਾ ਹੰਕਾਰ ਸਮਝ ਲਉ। ਇਹ ਮੈਂ ਇਸ ਵਾਸਤੇ ਕਹਿ ਰਿਹਾਂ ਅਗਰ ਦਰ ਦੀ ਸਮਝ ਨਹੀ, ਘਰ ਦੀ ਸਮਝ ਨਹੀਂ, ਤੋ ਫਿਰ ਮੈਂ ਜੋ ਕੁਝ ਬੋਲ ਰਿਹਾਂ ਇਹ ਤੇ ਫਿਰ ਅੰਧੇਰੇ ਵਿਚ ਤੀਰ ਚਲਾਉਣਾ ਹੈ, ਕੁਛ ਵੀ ਨਹੀਂ, ਕੁਛ ਵੀ ਨਹੀਂ।

ਉਸ ਦਰ ਨੂੰ ਉਸ ਘਰ ਨੂੰ ਜੋ ਰਸਤਾ ਜਾਂਦਾ ਹੈ। ਰਸਤੇ ਨੂੰ ਪੰਥ ਕਹਿੰਦੇ ਨੇ। ਸੰਸਕ੍ਰਿਤ ਵਿਚ ਰਸਤੇ ਨੂੰ ਪੰਥ ਕਹਿੰਦੇ ਨੇ, ਹਿੰਦੀ ਵਿਚ ਅਤੇ ਬ੍ਰਿਜ ਭਾਸ਼ਾ ਦੇ ਵਿਚ ਮਾਰਗ ਕਹਿੰਦੇ ਨੇ। ਪਰਸ਼ੀਅਨ, ਅਰਬੀ ਵਿਚ ਰਾਹ ਕਹਿੰਦੇ ਨੇ, ਉਰਦੂ ਵਿਚ ਰਾਸਤਾ ਕਹਿੰਦੇ ਨੇ। ਰਾਹ ਤੇ ਜੋ ਚਲਦਾ ਹੈ, ਉਹ ਰਾਹੀ। ਮਾਰਗ ਤੇ ਜੋ ਚਲਦਾ ਹੈ, ਯਾਤਰੀ। ਪੰਥ ਤੇ ਜੋ ਚਲਦਾ ਹੈ ਪੰਥੀ। ਪੰਥੀ। ਕੋਈ ਚਲ ਪਿਆ ਤੇ ਚਲਣ ਨਾਲ ਅੰਦਾਜ਼ਾ ਵੀ ਲਗੇਗਾ ਕਿ ਕਿੰਨਾ ਕੁ ਚਲਿਆ ਹੈ, ਕਿਤਨਾ ਕੁ ਚਲਿਆ ਹੈ। ਅਗਰ ਕਿਸੇ ਨੂੰ ਐਸਾ ਅੰਦਾਜ਼ਾ ਨਹੀਂ ਲਗ ਰਿਹਾ, ਗੁਸਤਾਖੀ ਮਾਫ, ਉਸਨੂੰ ਸਮਝ ਲੈਣਾ ਚਾਹੀਦਾ ਹੈ, ਕਿ ਮੈਂ ਨਹੀਂ ਚਲਿਆ। ਤੁਸੀਂ ਘਰੋਂ ਗੁਰਦੁਆਰੇ ਆਏ ਹੋ, ਰਸਤੇ ਵਿਚ ਪਤਾ ਚਲਦਾ ਰਿਹਾ ਹੈ ਨਾ, ਹੁਣ ਕਿੰਨੀ ਵਾਟ ਰਹਿ ਗਈ। ਹੁਣ ਕਿੰਨੀ ਦੂਰ ਗੁਰਦੁਆਰਾ ਰਹਿ ਗਿਆ। ਪਤਾ ਚਲਦਾ ਹੈ ਨਾ। ਅੰਦਰ ਦਾ ਵੀ ਐਸਾ ਬੋਧ ਹੁੰਦਾ ਹੈ।

ਧਿਆਨ ਦੀ ਇਕ ਯਾਤਰਾ ਬਾਹਰ ਹੈ। ਧਿਆਨ ਦੀ ਇਕ ਯਾਤਰਾ ਅੰਦਰ ਹੈ। ਧਿਆਨ ਜੋ ਬਾਹਰ ਜਾਂਦਾ ਹੈ ਉਹ ਨੌ ਦਰਵਾਜ਼ਿਆਂ ਰਾਹੀਂ ਜਾਂਦਾ ਹੈ। ...**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ।।** ਦੋ ਅੱਖਾਂ ਦੇ ਰਾਹੀਂ ਧਿਆਨ ਬਾਹਰ ਜਾਂਦਾ ਹੈ। ਦੋ ਕੰਨਾਂ ਦੇ ਰਾਹੀਂ ਧਿਆਨ ਬਾਹਰ ਜਾਂਦਾ ਹੈ। ਰਸਨਾ ਦੇ ਰਾਹੀਂ, ਨਾਸਕਾ ਦੇ ਰਾਹੀਂ ਧਿਆਨ ਬਾਹਰ ਜਾਂਦਾ ਹੈ। ਖਲੜੀ ਦੇ ਰਾਹੀਂ (Skin) ਦੇ ਰਾਹੀਂ, ਤਵੱਚਾ ਦੇ ਰਾਹੀਂ ਧਿਆਨ ਬਾਹਰ ਜਾਂਦਾ ਹੈ। ਕੋਮਲ ਹੈ, ਗਰਮ ਹੈ, ਸਰਦ ਹੈ ਐਸਾ ਬੋਧ ਸਾਨੂੰ ਇਹ ਹੱਥ, ਇਹ ਖਲੜੀ ਕਰਾਉਂਦੇ ਹਨ। ਇਸ ਤੋਂ ਪਤਾ ਚਲਦਾ ਹੈ ਕਿ ਬਾਹਰ ਕੁਝ ਰਸ ਹੈ। ਇਸ ਰਸ ਨੂੰ ਕਹਿੰਦੇ ਨੇ ਇੰਦ੍ਰਿਆਂ ਦਾ ਰਸ। ਕੁਝ ਵੇਖ ਕੇ ਰਸ ਮਿਲਦਾ ਹੈ। ਕੁਝ ਸੁਣ ਕੇ ਰਸ ਮਿਲਦਾ ਹੈ। ਪ੍ਰਮਾਤਮਾ ਦਾ ਰਸ ਵੇਖ ਕੇ ਨਹੀਂ ਮਿਲਦਾ।

ਦੂਜਾ, ਸੁਣਨਾ, ਪ੍ਰਮਾਤਮਾ ਦਾ ਰਸ ਸੁਣਕੇ ਵੀ ਨਹੀ ਮਿਲਦਾ। ਪ੍ਰਮਾਤਮਾ ਦਾ ਰਸ ਚੱਖ ਕੇ ਵੀ ਨਹੀਂ ਮਿਲਦਾ, ਬਈ ਚੱਖ ਕੇ ਵੇਖ ਲਉ, ਕਿ ਖੱਟਾ ਹੈ ਕਿ ਮਿੱਠਾ ਹੈ, ਸਲੂਣਾ ਹੈ। ਪ੍ਰਮਾਤਮਾ ਦੀ ਮਹਿਕ ਇਸ ਨਾਸਕਾ ਨੂੰ ਨਹੀਂ ਆਵੇਗੀ। ਪ੍ਰਮਾਤਮਾ ਨੂੰ ਸਪਰਸ਼ ਇਹ ਹੱਥ ਨਹੀਂ ਕਰ ਸਕਣਗੇ। ਇਹ ਕੋਮਲ ਹੈ, ਗਰਮ ਹੈ, ਠੰਡਾ ਹੈ, ਮਧੁਰ ਹੈ, ਕੈਸਾ ਹੈ ? ਇਸ ਵਾਸਤੇ ਉਸਨੂੰ ਕਿਹਾ ਗਿਆ ਹੈ, ਅਗਮ, ਅਗੋਚਰ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ ਹੈ। ਅਗਮ ਹੈ=ਅੱਖਾਂ ਦੀ ਪਹੁੰਚ ਤੋਂ ਪਰੇ ਹੈ। ਅੱਖਾਂ ਦਾ ਵੇਖਣਾ ਸੀਮਤ ਹੈ। ਇਨ੍ਹਾਂ ਸੀਮਤ ਅੱਖਾਂ ਨਾਲ ਉਸਨੂੰ ਕਿਵੇਂ ਵੇਖੋਗੇ। ਇਸ ਵਾਸਤੇ ਕਹਿ ਦਿਤਾ ਗਿਆ ਹੈ ਅਗਮ, ਅਗੋਚਰ।

ਇਹ ਨੌ ਦਰਵਾਜ਼ੇ ਬਾਹਰ ਦੀ ਤਰਫ ਖੁਲ੍ਹਦੇ ਨੇ ਇੰਝ ਕਹਿ ਲਉ, ਪੁਲ (Pull) ਕੀਤੇ ਜਾਂਦੇ ਨੇ। ਇਕ ਦਸਵਾਂ ਦੁਆਰ ਵੀ ਹੈ। ਉਹ ਬੰਦ ਹੈ। ਕਈ ਜਨਮਾਂ ਤੋਂ ਬੰਦ ਹੈ। ਉਹ ਪੁਸ਼ (Push) ਕਰਨ ਨਾਲ ਖੁਲ੍ਹੇਗਾ। ਕੀ ਹੱਥ ਨਾਲ ਕਰਨਾ ਪਏਗਾ ? ਨਹੀਂ, ਸ਼ਬਦ ਨਾਲ ਕਰਨਾ ਪਏਗਾ। ਆਵਾਜ਼ ਨਾਲ। ਤੁਸੀਂ ਜ਼ੋਰ ਦੀ ਆਵਾਜ਼ ਨਾਲ ਕਈ ਦਫਾ ਖਿੜਕੀਆਂ ਵਜਦੀਆਂ ਦੇਖੀਆਂ ਹੋਣਗੀਆਂ। ਦੀਵਾਰਾਂ ਵਿਚ ਦਰਾਂੜਾਂ ਪੈਂਦੀਆਂ ਦੇਖੀਆਂ ਹੋਣਗੀਆਂ। ਜ਼ੁਬਾਨ ਦੀ ਆਵਾਜ਼ ਜੇ ਬਾਹਰ ਐਸਾ ਕਰ ਸਕਦੀ ਏ, ਇਕ

ਵਿਸ਼ੇਸ਼ ਤਰ੍ਹਾਂ ਦੇ ਮੰਤ੍ਰ ਦੀ ਧੁਨ, ਇਸ ਅੰਦਰ ਦੇ ਤਾਕ (ਦਰਵਾਜ਼ੇ) ਨੂੰ, ਇਸ ਅੰਦਰ ਦੇ ਦੁਆਰ ਨੂੰ ਵੀ ਖੋਲ੍ਹ ਸਕਦੀ ਹੈ। ਉਸਨੂੰ ਦਸਵਾਂ ਦੁਆਰ ਕਿਹਾ ਹੈ। ਉਸਨੂੰ ਗੁਪਤ ਦੁਆਰ ਕਿਹਾ :— ...**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ।**

(ਆਨੰਦ ਸਾਹਿਬ)

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੨੨)

ਅਸੀਂ ਜੋ ਬੋਲਦੇ ਹਾਂ ਨਾ, ਪਵਣ ਨਾਲ ਬੋਲਦੇ ਹਾਂ ! ਇਹ ਵੀ ਤੁਹਾਡੇ ਸਾਹਮਣੇ ਸਮੇਂ ਨਾਲ ਖੁਲਾਸਾ ਕਰਾਂਗਾ। :—

**ਦੇਹੀ ਮਾਟੀ ਬੋਲੈ ਪਉਣੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੫੨)

...**ਵਾਜਾ ਪਵਣੁ ਵਜਾਇਆ। ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ।** ਧਿਆਨ ਇਨ੍ਹਾਂ ਨੌ ਦੁਆਰਿਆਂ ਦੇ ਰਾਹੀਂ, ਬਾਰ ਬਾਰ, ਜੀਵਨ-ਭਰ, ਜਨਮ-ਦਰ-ਜਨਮ ਬਾਹਰ ਜਾਂਦਾ ਹੈ। ਇਹ ਸਰੀਰ ਸਵੇਰੇ ਘਰੋਂ ਨਿਕਲਦਾ ਹੈ, ਸ਼ਾਮੀ ਘਰ ਆ ਜਾਂਦਾ ਹੈ। ਆਖਰ ਘਰ ਆ ਹੀ ਜਾਂਦੇ ਹੋ। ਇਹ ਧਿਆਨ ਕਈ ਜਨਮਾਂ ਤੋਂ ਬਾਹਰ ਗਿਆ ਹੋਇਆ ਹੈ, ਆਇਆ ਹੀ ਨਹੀਂ। ਆਇਆ ਹੀ ਨਹੀਂ। ਏਸੇ ਵਾਸਤੇ ਸਾਹਿਬ ਕਹਿੰਦੇ ਨੇ :—

**ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੫੧)

ਅਗਰ ਕੋਈ ਦੁਖੀ ਹੈ ਤਾਂ ਸਮਝ ਲੈਣਾ ਇਹ ਘਰ ਵਿਚ ਨਹੀਂ ਹੈ। ਪਰਦੇਸ ਵਿਚ ਕਿਥੇ ਸੁਖ ? :—

**ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੭)

ਭਟਕ ਕੇ ਵੇਖ ਲਿਆ। ਧਿਆਨ ਕਿਧਰੇ ਕਿਧਰੇ ਵੀ ਜਾਏਗਾ ਉਸਨੂੰ ਸਦੀਵੀ ਬੈਠਣਾ ਕਿਧਰੇ ਵੀ ਨਸੀਬ ਨਹੀਂ ਹੋਏਗਾ। ਸਦੀਵੀ ਜੁੜਨਾ ਕਿਧਰੇ ਵੀ ਨਸੀਬ ਨਹੀ ਹੋਵੇਗਾ। ਕਿਉਂ ? ਉਸਦਾ ਘਰ ਹੀ ਨਹੀ ਹੈ। ਜਿਹੜਾ ਘਰ ਹੈ ਉਸਦੀ ਤਰਫ ਇਹ ਚਲਿਆ ਨਹੀ। ਅਨੰਤ ਜਨਮਾਂ ਤੋਂ ਧਿਆਨ ਬਾਹਰ ਹੈ। ਅੰਦਰ ਦਾ ਰੁੱਖ ਕਿਉਂ ਨਹੀ ਕਰਦਾ। ਕਿਉਂਕਿ ਕੁਝ ਵੇਖ ਕੇ ਰਸ ਮਿਲ ਜਾਂਦਾ ਹੈ। ਕੁਝ ਸੁਣ ਕੇ ਰਸ ਮਿਲ ਜਾਂਦਾ

ਹੈ। ਕੁਝ ਚੱਖ ਕੇ ਰਸ ਮਿਲ ਜਾਂਦਾ ਹੈ। ਕੁਝ ਸੁੰਘ ਕੇ ਰਸ ਮਿਲ ਜਾਂਦਾ ਹੈ। ਕੁਝ ਸਪਰਸ਼ ਕਰਕੇ ਰਸ ਮਿਲ ਜਾਂਦਾ ਹੈ। ਇਹ ਪੰਜ ਰਸ ਮੰਨੇ ਗਏ ਨੇ :—

**ਸ਼ਬਦ, ਸਪਰਸ਼, ਰੂਪ, ਰਸ, ਗੰਧ**

ਇਨ੍ਹਾਂ ਰਸਾਂ ਵਿਚ ਜੋ ਰੁਕ ਗਿਆ ਹੈ। ਇਹ ਇੰਦ੍ਰਿਆਂ ਦਾ ਰਸ ਹੈ। ਇਨ੍ਹਾਂ ਰਸਾਂ ਵਿਚ ਜੋ ਰੁਕ ਗਿਆ, ਉਸਨੂੰ ਕਹਿੰਦੇ ਨੇ ਇੰਦ੍ਰ। ਇੰਦ੍ਰ ਕੋਈ ਆਸਮਾਨ ਤੇ ਨਹੀਂ ਬੈਠਾ। ਇਸ ਜ਼ਮੀਨ ਦੇ ਉਤੇ ਬਥੇਰੇ ਇੰਦ੍ਰ ਨੇ। ਬਹੁ ਗਿਣਤੀ ਇੰਦ੍ਰਾਂ ਦੀ ਹੈ। ਇੰਦ੍ਰਿਆਂ ਦੇ ਤਲ ਤੇ ਜੀਉ ਰਹੇ ਨੇ। ਇੰਦ੍ਰਿਆਂ ਦੇ ਰਸ ਵਿਚ ਜੀਉ ਰਹੇ ਨੇ। ਧਿਆਨ ਵਾਪਸ ਮੁੜੇ ਔਰ ਪ੍ਰਮਾਤਮਾ ਨਾਲ ਜੁੜੇ। ਉਹ ਤੇ ਉਸਦਾ ਜੁੜਦਾ ਹੈ ਜੋ ਇੰਦ੍ਰਜੀਤ ਹੈ। ਇੰਦ੍ਰਿਆਂ ਨੂੰ ਜਿਤ ਲਵੇ। ਨਾਮ ਅਸੀਂ ਕਈਆਂ ਦੇ ਰੱਖ ਲੈਂਦੇ ਹਾਂ। ਇੰਦਰਜੀਤ, ਹੁੰਦੇ ਤੇ ਇੰਦ੍ਰਿਆਂ ਦੇ ਗੁਲਾਮ ਨੇ। ਨਾਮ ਤੇ ਅਸੀਂ ਸਾਰਿਆਂ ਦੇ ਬੜੇ ਸੋਹਣੇ ਸੋਹਣੇ ਰਖਦੇ ਹਾਂ। ਇੰਦਰਜੀਤ ਜੋ ਇੰਦ੍ਰਿਆਂ ਨੂੰ ਜਿਤ ਲੈਂਦਾ ਹੈ, ਉਹੀ ਭਗਤ ਹੈ। ਚਲੋ ਇਸ ਦੇ ਉਤੇ ਇਕ ਸ਼ਬਦ ਯਾਦ ਆਇਆ ਹੈ। ਸਾਹਮਣੇ ਆ ਗਿਆ ਹੈ। ਭਗਤ ਨਾਮਦੇਵ ਜੀ ਦਾ, ਉਹ ਕਹਿੰਦੇ ਨੇ :—

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਮੈਂ ਇਨ੍ਹਾਂ ਪੰਜਾਂ ਦਾ ਨਾਮੋ ਨਿਸ਼ਾਨ ਮਿਟਾ ਦਿੱਤਾ ਹੈ। **ਖ਼ਤਮ।** ਜੋ ਰਸ ਇਨ੍ਹਾਂ ਇੰਦ੍ਰਿਆਂ ਦੇ ਰਾਹੀ ਪ੍ਰਾਪਤ ਹੁੰਦਾ ਹੈ, ਮੈਂ ਤੇ ਇਸਦਾ ਨਾਮੋ-ਨਿਸ਼ਾਨ ਮਿਟਾ ਦਿੱਤਾ ਹੈ, ਕਿਉਂਕਿ ਮਹਾਂ-ਰਸ ਮਿਲ ਗਿਆ। ਇਕ ਵੱਡੀ ਲਕੀਰ ਖਿਚ ਦੇਈਏ, ਦੂਜੀ ਆਪੇ ਹੀ ਛੋਟੀ ਹੋ ਜਾਂਦੀ ਹੈ। ਹੀਰੇ ਦੇ ਮਿਲਦਿਆਂ, ਕੰਕਰ ਪੱਥਰ ਹੱਥੋਂ ਗਿਰ ਜਾਂਦੇ ਨੇ। ਹੱਥ ਵਿਚ ਰੇਤ ਸੀ, ਸੋਨੇ ਦੇ ਮਿਲ ਦਿਆਂ, ਰੇਤ ਥੱਲੇ ਢਹਿ ਪਈ। ਮਹਾਨ ਦੇ ਮਿਲਦਿਆਂ, ਤੁੱਛ ਹੱਥੋਂ ਗਿਰ ਜਾਂਦਾ ਹੈ। ਤੁੱਛ ਨੂੰ ਤਿਆਗਣ ਦੀ ਲੋੜ ਨਹੀਂ। ਤੁੱਛ ਆਪੇ ਹੀ ਢਹਿ ਜਾਂਦਾ ਹੈ। ਜਦ ਨਵੀਆਂ ਕੋਪਲਾਂ ਫੁਟਦੀਆਂ ਨੇ, ਪੁਰਾਣੇ ਪੱਤੇ ਸੁਕ ਕੇ ਆਪੇ ਹੀ ਝੜ ਜਾਂਦੇ ਨੇ। ਤੋੜਨੇ ਨਹੀਂ ਪੈਂਦੇ। ਆਪੇ ਹੀ ਟੁੱਟ ਜਾਂਦੇ ਨੇ। ਜੋ ਤਿਆਗ ਆਪੇ ਹੋਵੇ, ਉਹ ਪਰਮ ਤਿਆਗ ਹੈ। ਉਹ ਪੱਕਾ ਤਿਆਗ ਹੈ। ਜਿਹੜਾ ਤਿਆਗ ਕਰਨਾ ਪਏ, ਇੰਦ੍ਰਿਆਂ ਦੇ ਰਸ ਦੀ ਤੇ ਅੰਦਰ ਬੜੀ ਖਿੱਚ ਹੈ, ਕਸ਼ਿਸ਼ ਹੈ, ਪਰ ਤਿਆਗ ਕਰਦਾ ਪਿਆ ਹੈ। ਇਹ ਤਿਆਗੀ ਕਿਸੇ ਵਕਤ ਵੀ ਭਰਿਸ਼ਟ ਹੋ ਸਕਦਾ ਹੈ। ਔਰ ਭਰਿਸ਼ਟ ਹੁੰਦੇ ਨੇ। ਮਹਾਨ ਮਿਲਿਆ ਨਹੀਂ, ਤੁੱਛ ਦਾ ਤਿਆਗ ਕੀਤਾ ਹੈ। ਇਹ ਤੁੱਛ ਪਿੱਛਾ ਕਰੇਗਾ। ਵੱਡੀ ਲਕੀਰ ਤੇ ਖਿੱਚੀ ਨਹੀਂ, ਛੋਟੀ, ਇਹੀ ਮਹਾਨ ਬਣੀ ਹੋਈ ਏ। ਇਹ ਅੱਗੇ ਨਹੀਂ ਜਾਣ ਦੇਏਗੀ :—

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਇਥੇ ਜੋ ਦਸ ਇੰਦ੍ਰਿਆਂ ਦਾ ਜ਼ਿਕਰ ਕੀਤਾ ਹੈ। ਦਸਵਾਂ ਇਥੇ ਮਨ ਨੂੰ ਕਹਿ ਦਿੱਤਾ। ਸੋਚ ਸ਼ਕਤੀ। ਵਿਚਾਰ ਸ਼ਕਤੀ। ਅੱਖਾਂ ਵੇਖਣ ਔਰ ਵਿਚਾਰਨ ਨਾ, ਉਹ ਗਲਤ ਵੇਖਣਗੀਆਂ। ਜ਼ਬਾਨ ਬੋਲੇ ਤੇ ਵਿਚਾਰ ਸ਼ਕਤੀ ਨਾ ਹੋਵੇ। ਪਾਗਲ ਸਾਰਾ ਦਿਨ ਬੋਲਦਾ ਹੀ ਰਹਿੰਦਾ ਹੈ। ਪੈਰ ਚੱਲਣ, ਵਿਚਾਰ ਸ਼ਕਤੀ ਨਾ ਹੋਵੇ, ਪਾਗਲ ਸਾਰਾ ਦਿਨ ਦੌੜਦਾ ਰਹਿੰਦਾ ਹੈ। ਥੱਕ ਕੇ ਗਿਰ ਜਾਂਦਾ ਹੈ, ਮੰਜ਼ਲ ਕੋਈ ਨਹੀਂ। ਇਹ ਮਨ ਦਸਵਾਂ ਇੰਦਰਾ ਹੈ। ਨਾਮਦੇਵ ਕਹਿੰਦੇ ਨੇ ਮੈਂ ਦਸ ਦੇ ਦਸ ਕਾਬੂ ਕਰ ਲਏ ਨੇ। **ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ...।** ਇਨ੍ਹਾਂ ਦਸਾਂ ਇੰਦ੍ਰਿਆਂ ਦਾ ਜੋ ਰਸ ਸੀ, ਸ਼ਬਦ, ਸਪਰਸ਼, ਰੂਪ, ਰਸ, ਗੰਧ, (**ਪੰਚਹੁ ਕਾ ਮਿਟੂ ਨਾਂਵਉ...।**) ਮੈਂ ਨਾਮੋ ਨਿਸ਼ਾਨ ਹੀ ਮਿਟਾ ਦਿੱਤਾ। ਇਹ ਮੈਂ ਖੇਡ ਹੀ ਖਤਮ ਕਰ ਦਿੱਤੀ ਹੈ :–

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਆਯੁਰਵੇਦ-ਅਚਾਰੀਆ ਐਸਾ ਮੰਨਦੇ ਨੇ, ਸਰੀਰ ਦੇ ਵਿਚ ੭੨ ਨਾੜਾਂ, ਮੋਟੀਆਂ ਨਾੜਾਂ, ਜਿਨ੍ਹਾਂ ਦਾ ਹਜ਼ਾਰਾਂ ਸੂਖਸ਼ਮ ਨਾੜਾਂ ਨਾਲ ਸੰਬੰਧ ਹੈ। ਸਾਰੇ ਸਰੀਰ ਦੇ ਵਿਚ ਖ਼ੂਨ ਗਰਦਸ਼ ਕਰਦਾ ਹੈ। ਲੇਕਿਨ ੭੨ ਨਾੜਾਂ ਮੋਟੀਆਂ ਨੇ, ਪੈਰਾਂ ਤੋਂ ਲੈ ਕੇ ਸਿਰ ਤਕ, ਇਨ੍ਹਾਂ ਦਾ ਸੰਬੰਧ ਹੈ। ਇਨ੍ਹਾਂ ਦਾ ਹਜ਼ਾਰਾਂ ਛੋਟੀਆਂ ਛੋਟੀਆਂ ਨਾੜਾਂ ਨਾਲ ਸੰਬੰਧ ਹੈ। ਮੂਲ ਰੂਪ ਦੇ ਵਿਚ ੭੨ ਦਾ ਜ਼ਿਕਰ ਕਰ ਦਿਤਾ। ਸਤਰਿ ਦੋਇ, ੭੦ ਤੇ ੨ ਬਹੱਤਰ। ਆਯੁਰਵੇਦ ਅਚਾਰੀਆ ਆਯੁਰ-ਵੇਦ ਦੇ ਜੋ ਗ੍ਰੰਥ ਨੇ, ੭੨ ਮੰਨਦੇ ਨੇ :–

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਸੱਤਰ ਤੇ ਦੋ ਇਹ ਬਹੱਤਰ (੭੨) ਨਾੜਾਂ, ਅੰਮ੍ਰਿਤ ਨਾਲ ਭਰ ਗਈਆਂ ਨੇ, ਅੰਮ੍ਰਿਤ-ਸਰੋਵਰ ਬਣ ਗਿਆ। ਅੰਮ੍ਰਿਤ-ਸਰ ਬਣ ਗਿਆ। ਅੰਮ੍ਰਿਤ ਦਾ ਸਰੋਵਰ ਬਣ ਗਿਆ। ਨਾਮਦੇਵ ਕਹਿੰਦੇ ਨੇ ਇਨ੍ਹਾਂ ਵਿਚ ਖ਼ੂਨ ਗਰਦਸ਼ ਨਹੀ ਕਰ ਰਿਹਾ। ਅੰਮ੍ਰਿਤ ਗਰਦਸ਼ ਕਰ ਰਿਹਾ। ਇਕ ਤੇ ਖ਼ੂਨ ਅਸ਼ੁਧ ਹੋ ਜਾਂਦਾ ਹੈ, ਉਸਨੂੰ ਵਿਗਿਆਨਕ ਢੰਗ ਨਾਲ ਸ਼ੁਧ ਕਰਦੇ ਨੇ। ਸਾਫ ਕਰਦੇ ਨੇ। ਇਕ ਧਾਰਮਿਕ ਢੰਗ ਹੈ। ਪ੍ਰਭੂ ਦਾ ਨਾਮ। ਜੋ ਅੰਦਰ ਖ਼ੂਨ ਨੂੰ ਸ਼ੁਧ ਕਰਦਾ ਹੈ। ਨਿਰਮਲ ਕਰ ਦਿੰਦਾ ਹੈ। ਇਤਨਾ ਨਿਰਮਲ ਕਰ ਦਿੰਦਾ ਹੈ, ਮਾਨੋ ਅੰਮ੍ਰਿਤ ਬਣ ਜਾਂਦਾ ਹੈ। ਖ਼ੂਨ ਅੰਮ੍ਰਿਤ ਹੋ ਜਾਂਦਾ ਹੈ। ਖ਼ੂਨ ਜ਼ਹਿਰੀਲਾ ਵੀ ਹੋ ਜਾਂਦਾ ਹੈ। ਸੀਮਾ ਤੋਂ ਵੱਧ ਕ੍ਰੋਧੀ ਦਾ ਖ਼ੂਨ, ਉਸ ਵਿਚ ਜ਼ਹਿਰ ਦੀ ਮਾਤ੍ਰਾ ਜ਼ਿਆਦਾ ਹੋਵੇਗੀ। ਜ਼ਹਿਰੀਲਾ ਹੋਵੇਗਾ। ਖ਼ੂਨ ਦੀ ਤਾਸੀਰ ਬਦਲ ਜਾਂਦੀ ਹੈ, ਅਰ ਖ਼ੂਨ ਮੈਲਾ ਹੋ ਜਾਂਦਾ ਹੈ। ਇਸਨੂੰ ਕੁਝ ਅਨੁਭਵੀ ਸ਼ਾਇਰਾਂ ਨੇ ਕਬੂਲਿਆ ਹੈ। ਜੈਸੇ ਮੈਂ ਅਕਸਰ ਅਰਜ਼ ਕਰਦਾ ਹੁੰਨਾ। ਤਿਨ, ਅਨੁਭਵੀ ਸ਼ਾਇਰ ਹੋਏ ਨੇ, ਜਿਨ੍ਹਾਂ ਨੂੰ ਅਸੀ ਸੰਤ ਕਵੀ ਕਹਿ ਸਕਦੇ ਹਾਂ। ਸੰਸਕ੍ਰਿਤ, ਹਿੰਦੀ ਤੇ ਬੰਗਾਲੀ ਦੇ (ਸੰਤ ਕਵੀ ਰਬਿੰਦਰ ਨਾਥ

ਟੈਗੋਰ, ਪੰਜਾਬੀ ਦੇ ਸੰਤ ਕਵੀ ਭਾਈ ਸਾਹਿਬ ਭਾਈ ਵੀਰ ਸਿੰਘ ਅਤੇ ਉਰਦੂ ਫਾਰਸੀ ਦੇ ਫ਼ਕੀਰ ਸ਼ਾਇਰ, ਡਾਕਟਰ ਮੁਹੰਮਦ ਇਕਬਾਲ)। ਇਨ੍ਹਾਂ ਤਿੰਨਾਂ ਨੇ ਕਵੀ ਹੁੰਦੇ ਹੋਏ, ਅਧਿਆਤਮਿਕ ਦੀਆਂ ਬੜੀਆਂ ਗਹਿਰਾਈਆਂ ਨੂੰ ਛੋਹਿਆ ਹੈ। ਜ਼ਿਕਰ ਕੀਤਾ ਹੈ। ਆਪਣੀਆਂ ਕਵਿਤਾਵਾਂ ਦੇ ਰਾਹੀ ਸਾਹਮਣੇ ਰੱਖਿਆ। ਉਨ੍ਹਾਂ ਦੀ ਜੀਵਨ-ਸ਼ੈਲੀ ਵੀ ਦਸਦੀ ਹੈ, ਕੁਝ ਖੇਡ ਬਣੀ ਸੀ।

ਰਬਿੰਦਰ ਨਾਥ ਦੇ ਜਦ ਆਖਰੀ ਸੁਆਸ ਨਿਕਲਣ ਲੱਗੇ। ਉਨ੍ਹਾਂ ਦਾ ਚਹੇਤਾ ਸ਼ਿਸ਼ ਕੋਲ ਬੈਠਾ ਸੀ। ਉਹ ਕਹਿੰਦਾ ਹੈ, ਠਾਕੁਰ ਜੀ, ਤੁਸੀਂ ਜੋ ਗਾਉਣਾ ਸੀ, ਗਾ ਲਿਆ। ਤੁਸੀਂ ਜੋ ਵਜਾਉਣਾ ਸੀ ਵਜਾ ਲਿਆ। ਤੁਸੀਂ ਬੜੇ ਪ੍ਰਸੰਨ ਜਾ ਰਹੇ ਹੋਵੋਗੇ, ਬੜੇ ਖੁਸ਼ ਜਾ ਰਹੇ ਹੋਵੋਗੇ, ਸੰਸਾਰ ਤੋਂ। ਅੱਖਾਂ ਭਰ ਆਈਆਂ ਰੋਣ ਲਗ ਪਏ। ਬੜੀ ਨਿਰਾਸ਼ਾ ਹੋਈ ਉਸ ਚਹੇਤੇ ਚੇਲੇ ਨੂੰ। ਹੈਂ, ਜਾਂਦੇ ਹੋਏ ਤੁਸੀਂ ਵੀ ਰੋ ਰਹੇ ਹੋ। ਮੌਤ ਦਾ ਦੁਖ, ਸੰਸਾਰ ਛੋੜਣ ਦਾ ਦੁਖ। ਟੈਗੋਰ ਕਹਿੰਦੇ ਨੇ ਨਹੀਂ। ਜੋ ਤੂੰ ਕਿਹਾ ਹੈ ਇਹ ਮੇਰੇ ਹੰਝੂ ਉਸਦਾ ਜਵਾਬ ਨੇ। ਮੈਂ ਤੇ ਇਹ ਆਖਿਆ ਹੈ, ਤੁਸੀ ਜੋ ਗਾਉਣਾ ਸੀ, ਗਾ ਲਿਆ। ਤੁਸੀਂ ਜੋ ਵਜਾਉਣਾ ਸੀ ਵਜਾ ਲਿਆ। ਹਜ਼ਾਰਾਂ ਗੀਤ ਤੁਸੀਂ ਲਿਖੇ ਔਰ ਥਾਂ ਥਾਂ ਤੇ ਗਾਏ। ਤੁਸੀਂ ਜੋ ਗਾਉਣਾ ਸੀ, ਗਾ ਲਿਆ। ਤੁਸੀ ਜੋ ਕਹਿਣਾ ਸੀ ਕਹਿ ਦਿਤਾ। ਰਬਿੰਦਰ ਨਾਥ ਕਹਿੰਦੇ ਨੇ, ਨਹੀਂ, ਅਜੇ ਤੇ ਮੈਂ ਸਾਜਾਂ ਨੂੰ ਸੁਰ ਕਰ ਰਿਹਾ ਸੀ। ਸਾਜ਼ **ਅੱਜ ਹੀ ਸੁਰ ਹੋਇਆ ਸੀ, ਜਾ ਰਿਹਾ ਹਾਂ, ਵਜਾਉਣ ਦਾ ਕਿਥੇ ਟਾਈਮ ਮਿਲਿਆ।** ਅਜੇ ਤੇ ਹੁਣ ਸਾਜ ਸੁਰ ਹੋਇਆ ਸੀ। ਸਾਰੀ ਜ਼ਿੰਦਗੀ ਲੰਘ ਗਈ ਜੀਵਨ ਨੂੰ ਸੁਰ ਕਰਨ ਤੇ। ਵਾਜਾ ਬੇ-ਸੁਰਾ ਹੋਵੇ, ਗਾਉਣਾ ਬੜਾ ਔਖਾ ਹੈ। ਸਹੀ ਮਾਇਨੇ ਦਾ ਸੰਗੀਤਕਾਰ, ਨਹੀਂ ਗਾ ਸਕੇਗਾ। ਥੋੜ੍ਹੀ ਬਹੁਤੀ ਸੰਗੀਤ ਦੀ ਮੈਨੂੰ ਬਚਪਨ ਤੋਂ ਮੱਸ (ਲਗਾਉ) ਰਹੀ ਹੈ। ਬੇ-ਸੁਰਾ ਵਾਜਾ ਹੈ, ਬੇ-ਤਾਲਾ ਤਬਲਾ ਹੈ। ਸਹੀ ਸੰਗੀਤਕਾਰ ਨਹੀਂ ਗਾਇਗਾ। ਕਿਉਂ, ਬੇ-ਸੁਰਾ ਸਾਜ ਉਸ ਦੀ ਗਾਇਕੀ ਨੂੰ ਵੀ ਬੇ-ਸੁਰਾ ਕਰ ਦੇਵੇਗਾ। ਪਰ ਇਹ ਜੀਵਨ ਵੀ ਤੇ ਵਾਜਾ ਹੀ ਹੈ ਨਾ।

**ਦੇਹੀ ਮਾਟੀ ਬੋਲੈ ਪਉਣੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੫੨)

...**ਵਾਜਾ ਪਵਣ ਵਜਾਇਆ** (ਅਨੰਦ ਸਾਹਿਬ) ਵਾਜਾ ਹੈ, ਅਗਰ ਇਹ ਵਾਜਾ ਸੁਰ ਦੇ ਵਿਚ ਹੈ। ਉਸਦਾ ਬੋਲਣਾ, ਸੁਰ ਵਿਚ ਹੋਵੇਗਾ। ਉਸਦਾ ਵੇਖਣਾ ਸੁਰ ਵਿਚ ਹੋਵੇਗਾ। ਉਸਦਾ ਸੁਣਨਾ ਸੁਰ ਵਿਚ ਹੋਵੇਗਾ। ਉਸਦਾ ਹਰ ਕਰਮ ਸੁਰ ਵਿਚ ਹੋਵੇਗਾ। ਬੇ-ਸੁਰਾ ਨਹੀਂ ਹੋਵੇਗਾ। ਜ਼ਿੰਦਗੀ ਦਾ ਸਾਜ ਸੁਰ ਦੇ ਵਿਚ ਹੈ। ਇਸ ਸਾਜ ਦੀ ਹਰ ਇਕ ਸੁਰ ਦੇ ਵਿਚੋਂ ਜੋ ਕੁਛ ਵੀ ਨਿਕਲੇਗਾ, ਰੱਬੀ ਗੀਤ ਨਿਕਲੇਗਾ, ਰੱਬੀ ਸੰਗੀਤ ਨਿਕਲੇਗਾ। ਟੈਗੋਰ ਕਹਿੰਦੇ ਨੇ, ਨਹੀਂ, ਸਾਜ਼ ਅਜ ਸੁਰ ਹੋਇਆ ਸੀ। ਹੁਣ ਤੇ ਮੈਂ ਵਜਾਉਣਾ ਸੀ। ਵਜਾਉਣ ਦਾ ਮੌਕਾ ਨਹੀਂ ਮਿਲਿਆ। ਗਾਉਣ ਦਾ ਮੌਕਾ ਨਹੀਂ ਮਿਲਿਆ। ਛੇ ਹਜ਼ਾਰ ਗੀਤਾਂ ਦਾ ਲਿਖਾਰੀ ਕਹਿੰਦਾ ਹੈ। ਮੈਂ ਨਹੀ ਗਾ ਸਕਿਆ।

ਇਤਨਾ ਤੇ ਅਨੁਭਵ ਹੈ ਕਿ ਰੱਬੀ ਗੀਤ ਕੀ ਹੁੰਦਾ ਹੈ, ਰੱਬੀ ਸੰਗੀਤ ਕੀ ਹੁੰਦਾ ਹੈ ਔਰ ਸਾਜ਼ ਨੂੰ ਸੁਰ ਵਿਚ ਕਰਨਾ ਕੀ ਹੁੰਦਾ ਹੈ। ਇਸ ਵਾਸਤੇ ਰਬਿੰਦਰ ਨਾਥ ਟੈਗੋਰ ਨੂੰ ਸੰਤ ਕਵੀ ਕਹਿੰਦੇ ਨੇ।

ਭਾਈ ਵੀਰ ਸਿੰਘ ਜੀ ਨੂੰ ਵੀ ਸੰਤ ਕਵੀ ਕਹਿੰਦੇ ਨੇ। ਇਕਬਾਲ ਨੇ ਜੋ ਖ਼ੁਦਾ ਦੀਆਂ, ਈਸ਼ਵਰ ਦੀਆਂ ਗਹਰਾਈਆਂ ਨੂੰ ਛੋਹਿਆ ਹੈ ਉਸ ਆਧਾਰ ਤੇ ਉਨ੍ਹਾਂ ਨੂੰ ਵੀ ਫਕੀਰ ਸ਼ਾਇਰ ਆਖਿਆ ਗਿਆ ਹੈ। ਸੰਤ ਕਵੀ ਆਖਿਆ ਗਿਆ ਹੈ। ਬੜੀਆਂ ਗਹਰੀਆਂ ਗੱਲਾਂ ਨੇ ਇਕਬਾਲ ਦੀਆਂ ਰੂਹਾਨੀਅਤ ਦੇ ਸੰਬੰਧ ਵਿਚ, ਧਰਮ ਦੇ ਸੰਬੰਧ ਵਿਚ ਕਹੀਆਂ ਨੇ। ਗੁਰੂ ਨਾਨਕ ਬਾਰੇ ਉਹਦੀ ਨਜ਼ਮ, ਪ੍ਰਚਾਰਕਾਂ ਦੀ ਦੁਨੀਆਂ ਵਿਚ ਸਭ ਤੋਂ ਮਸ਼ਹੂਰ ਹੈ :—

*ਸ਼ਮਏ ਹਕ ਸੇ ਜੋ ਮੁਨੱਵਰ ਹੋ*
*ਯਹ ਵੋ ਮਹਿਫਲ ਨਾ ਥੀ।।*
*ਬਾਰਸ਼ੇ ਰਹਿਮਤ ਹੂਈ*
*ਲੇਕਿਨ ਜ਼ਿਮੀ ਕਾਬਿਲ ਨਾ ਥੀ।।*

ਹੱਕ ਕਹਿੰਦੇ ਨੇ ਸੱਚ ਨੂੰ। ਐ ਗੁਰੂ ਨਾਨਕ ! ਤੂੰ ਸੱਚ ਦਾ ਦੀਵਾ ਕਦਮ ਕਦਮ ਤੇ ਜਲਾਇਆ। ਪਰ ਮਹਿਫਲ ਤੇ ਅੰਧਿਆਂ ਦੀ ਸੀ। ਕੀ ਹੋਇਆ ਕਿਸੇ ਇਕ ਨੇ ਵੀ ਤੇਰੀ ਰੋਸ਼ਨੀ ਤੋਂ ਲਾਭ ਲਇਆ ਹੋਵੇ। ਕਹਿੰਦਾ ਹੈ, ਨਹੀ ਮੈਨੂੰ ਨਹੀਂ ਦਿਖਾਈ ਦਿੰਦਾ। ਸਿੱਖਾਂ ਦੇ ਉਤੇ ਗਹਿਰੀ ਕਟਾਖਸ਼ ਕੀਤੀ। ਬਹੁਤ ਗਹਿਰੀ ਚੋਟ ਕੀਤੀ। *ਸ਼ਮਏ ਹੱਕ ਸੇ ਜੋ ਮੁਨੱਵਰ ਹੋ ਯਹ ਵੋ ਮਹਿਫਲ...।* ਇਹ ਉਹ ਮਹਿਫਲ ਨਹੀ ਸੀ। ਭਾਵੇਂ ਤੂੰ ਦੀਵੇ ਜਲਾਉਂਦਾ ਰਿਹਾ ਹੈਂ। ਅੰਧਿਆਂ ਦੀ ਮਹਿਫਲ ਸੀ।

*ਸ਼ਮਏ ਹੱਕ ਸੇ ਜੋ ਮੁਨੱਵਰ ਹੋ*
*ਯਹ ਵੋ ਮਹਿਫਲ ਨਾ ਥੀ*
*ਬਾਰਸ਼ੇ ਰਹਿਮਤ ਹੂਈ*
*ਲੇਕਿਨ ਜ਼ਮੀ ਕਾਬਿਲ ਨਾ ਥੀ*

ਤੂੰ ਤੇ ਬੜੀ ਗਿਆਨ ਦੀ ਬਾਰਿਸ਼ ਕੀਤੀ। ਤੂੰ ਤੇ ਰਹਿਮ ਦਿਲ। ਇਤਨੀ ਰਹਿਮਤ ਤੇਰੇ ਅੰਦਰ, ਕਦਮ ਕਦਮ ਤੇ ਬਰਸਦਾ ਰਿਹਾ। ਪਰ ਜ਼ਮੀਨ ਤੇ ਪਥਰੀਲੀ ਸੀ, ਬੰਜਰ ਸੀ, ਕੱਖ ਨਹੀਂ ਪੈਦਾ ਹੋਇਆਂ। ਕੁਛ ਵੀ ਨਹੀ ਹੋਇਆ, ਇਕਬਾਲ। ਇਸ ਨਜ਼ਮ ਦਾ ਅਨੁਮਾਨ ਉਪਰ ਨਾਮ, ਨਾਨਕ ਹੈ। ਲਿਖਦਾ ਹੈ ਨਾਨਕ ਅਤੇ ਥਲੇ ਲਿਖਦਾ ਹੈ ਸਾਰਾ। ਇਹ ਤਿੰਨ ਕਵੀ, ਸੰਤ ਕਵੀ ਮੰਨੇ ਗਏ ਨੇ। ਜਿਵੇਂ ਭਗਤ ਨਾਮਦੇਵ ਜੀ ਮਹਾਰਾਜ ਕਹਿੰਦੇ ਨੇ। ੭੨ ਨਸਾਂ ਵਿਚ ਖੂਨ ਨਹੀ ਚਲ ਰਿਹਾ, ਅੰਮ੍ਰਿਤ ਚਲ ਰਿਹਾ। ਮੇਰਾ ਸਰੀਰ ਅੰਮ੍ਰਿਤ-ਸਰ ਹੋ ਗਿਆ ਹੈ :—

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਮੈਂ ਤੇ ਅੰਮ੍ਰਿਤ-ਸਰ ਹੋ ਗਿਆ ਹਾਂ। ੭੨ ਨਾੜੀਆਂ ਅੰਮ੍ਰਿਤ ਨਾਲ ਭਰ

ਗਈਆਂ। ਅੰਮ੍ਰਿਤ ਨਾਲ ਭਰ ਗਈਆਂ। ਖ਼ੂਨ ਨਹੀ ਚਲ ਰਿਹਾ, ਅੰਮ੍ਰਿਤ ਚਲ ਰਿਹਾ। ਜਿਸ ਦੀਆਂ ਨਸਾਂ ਵਿਚ ਅੰਮ੍ਰਿਤ ਚਲ ਰਿਹਾ ਉਹਦੀ ਦ੍ਰਿਸ਼ਟੀ ਅੰਮ੍ਰਿਤ-ਮਈ ਹੋਵੇਗੀ। ਉਸਦੀ ਤੱਕਣੀ ਵਿਚ ਵੀ ਅੰਮ੍ਰਿਤ ਹੋਵੇਗਾ। ਉਸਦੇ ਬੋਲ ਅੰਮ੍ਰਿਤ-ਮਈ ਹੋਵਣਗੇ। ਉਸਦੇ ਹਰ ਕਰਮ ਦੇ ਉਤੇ ਅੰਮ੍ਰਿਤ ਦੀ ਛਾਪ ਹੋਵੇਗੀ। ਉਸਦੀ ਜ਼ਿੰਦਗੀ ਅੰਮ੍ਰਿਤ-ਮਈ ਹੋਵੇਗੀ। ਐਵੇਂ ਨਹੀ ਕਿਹਾ ਗਿਆ, ਇਹ ਅੰਮ੍ਰਿਤ-ਮਈ ਦ੍ਰਿਸ਼ਟੀ ਏ।

**ਅਮਿਅ ਦ੍ਰਿਸ਼ਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੯੨)

ਐਵੇਂ ਨਹੀ ਆਖਿਆ ਗਿਆ। ਇਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਟਪਕਦਾ ਹੈ। ਦ੍ਰਿਸ਼ਟੀ ਵਿਚ ਜ਼ਹਿਰ ਵੀ ਟਪਕਦਾ ਹੈ, ਕਈਆਂ ਦੇ ਵਿਚ। ਇਸ ਤਰ੍ਹਾਂ ਤਕਦੇ ਪਏ ਹੋਣਗੇ ਜਿਵੇਂ ਖਾ ਜਾਣਗੇ। ਜਦ ਤੱਕਣੀ ਵਿਚ ਜ਼ਹਿਰ ਹੈ ਤੇ ਫਿਰ ਖ਼ੂਨ ਦੇ ਵਿਚ ਵੀ ਜ਼ਹਿਰ ਹੈ। ਜੇ ਬੋਲਾਂ ਵਿਚ ਕੁੜੱਤਣ ਹੈ, ਜ਼ਹਿਰ ਹੈ ਤੇ ਫਿਰ ਖ਼ੂਨ ਦੇ ਵਿਚ ਵੀ ਜ਼ਹਿਰ ਹੈ। ਜੇ ਕਰਮ ਬੜੇ ਜ਼ਹਿਰੀਲੇ ਨੇ ਤੇ ਫਿਰ ਖ਼ੂਨ ਦੇ ਵਿਚ ਵੀ ਜ਼ਹਿਰ ਹੈ। ਨਾਮਦੇਵ ਕਹਿੰਦੇ ਨੇ :—

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥**
**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਸਾਰੀ ਬਿਖ, ਸਾਰੀ ਜ਼ਹਿਰ ਮੈਂ ਮਾਰ ਦਿਤੀ ਏ। ਸੱਤਰ ਤੇ ਦੋ ਬਹੱਤਰ ਨਾੜਾਂ ਅੰਮ੍ਰਿਤ ਨਾਲ ਭਰ ਗਈਆਂ। ਇਕਬਾਲ ਇਸ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ :—

*ਇਕ ਫ਼ੂਲ ਗਰ ਚਾਹੇ ਗੁਲਿਸਤਾਨ ਬਨ ਜਾਏ।*
*ਇਕ ਬੂੰਦ ਗਰ ਚਾਹੇ ਤੋ ਤੂਫਾਨ ਬਨ ਜਾਏ।*
*ਇਕ ਖ਼ੂਨ ਕੇ ਕਤਰੇ ਮੇਂ ਵੋ ਤਾਸੀਰ ਹੈ।*
*ਇਕ ਕੌਮ ਕੀ ਤਵਾਰੀਖ ਕਾ ਅਨੁਵਾਨ ਬਨ ਜਾਏ।*

ਖ਼ੂਨ ਵਿਚ ਕਿਧਰੇ ਉਛਾਲ ਆ ਗਿਆ, ਸ਼ਹੀਦ ਹੋ ਗਿਆ ਹੈ। ਖ਼ੂਨ ਵਿਚ ਕਿਧਰੇ ਉਛਾਲ ਆ ਗਿਆ ਹੈ, ਸੰਤ ਹੋ ਗਿਆ। ਖ਼ੂਨ ਵਿਚ ਕਿਧਰੇ ਉਛਾਲ ਆ ਗਿਆ ਹੈ, ਸੂਰਬੀਰ ਹੋ ਗਿਆ। ਖ਼ੂਨ ਦੇ ਵਿਚ ਕਿਧਰੇ ਉਛਾਲ ਆ ਗਿਆ ਹੈ, ਫਕੀਰ ਬਣ ਗਿਆ। ਹੈ ਤੇ ਉਛਾਲ ਦੀ ਗਲ। ਬੇ-ਗ਼ੈਰਤ ਹੋ ਗਿਆ ਹੈ, ਬੇ-ਅਣਖਾ ਹੋ ਗਿਆ ਹੈ, ਕਹਿੰਦੇ ਨੇ ਇਹਦਾ ਖ਼ੂਨ ਥੋੜ੍ਹੀ ਏ। ਇਹ ਤੇ ਖ਼ੂਨ ਸਫੈਦ ਹੋ ਗਿਆ ਹੈ। ਕੁਛ ਵੀ ਨਹੀ। ਇਸਨੂੰ ਮੁਹਾਵਰੇ ਦੀ ਭਾਸ਼ਾ ਵਿਚ ਭਗਤ ਨਾਮਦੇਵ ਜੀ ਮਹਾਰਾਜ ਕਹਿੰਦੇ ਨੇ :—

ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖ ਕਉ ਮਾਰਿ ਕਢਾਵਉ।
(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਸਾਰੀ ਜ਼ਹਿਰ ਮੈਂ ਮਾਰ ਦਿਤੀ ਏ, ਸਰੀਰ ਮੇਰਾ ਅੰਮ੍ਰਿਤ-ਸਰੋਵਰ ਹੋ ਗਿਆ ਹੈ। ਜਦ ਮੈਂ ਇਹ ਇਤਿਹਾਸ ਪੜ੍ਹਿਆ। ਮੀਰਾਂ ਨੂੰ ਜ਼ਹਿਰ ਦਾ ਪਿਆਲਾ ਉਸਦੇ ਪਤੀ ਨੇ ਦਿਤਾ ਸੀ, ਬਈ ਇਸਨੂੰ ਖਤਮ ਕਰੀਏ। ਕਾਰਨ, ਕਹਿੰਦੇ ਨੇ ਮੈਨੂੰ ਇਕ ਪਤਨੀ ਚਾਹੀਦੀ ਸੀ, ਦੁਨੀਆਂਦਾਰ ਔਰਤ ਚਾਹੀਦੀ ਸੀ। ਇਹ ਤੇ ਸੰਤਨੀ ਹੈ। ਰਾਜਾ ਸੀ ਚਿਤੌੜ ਗੜ੍ਹ ਦਾ। ਕਹਿੰਦਾ ਨਹੀ, ਇਸ ਨਾਲ ਮੇਰਾ ਤਾਲ-ਮੇਲ ਨਹੀਂ ਬੈਠਦਾ। ਰਾਜਪੂਤਾਂ ਵਿਚ ਤਲਾਕ ਦੇਣਾ, ਘਰੋਂ ਕੱਢਣਾ ਇਹ ਬਹੁਤ ਵੱਡਾ ਅਪਰਾਧ ਮੰਨਿਆ ਜਾਂਦਾ ਹੈ। ਉਸ ਬੰਦੇ ਨੂੰ ਨਜ਼ਰਾਂ ਤੋਂ, ਬਿਰਾਦਰੀ 'ਚੋਂ ਕੱਢ ਦਿਤਾ ਜਾਂਦਾ ਹੈ। ਕੀ ਕੀਤਾ ਜਾਏ ? ਚਿਤੌੜ ਗੜ੍ਹ ਦੇ ਰਾਣੇ ਨੇ ਸੋਚਿਆ, ਮਾਰ ਹੀ ਦੇਈਏ, ਕੀ ਕਰਨਾ ਏ। ਇਸਦੀ ਅਰਥੀ ਕੱਢੀਏ, ਲਾਸ਼ ਕੱਢੀਏ। ਜ਼ਹਿਰ ਵੈਦ ਤੋਂ ਉਸ ਤਿਆਰ ਕਰਵਾਈ ਤੇ ਰਾਣਾ ਪੁਛਦਾ ਹੈ ਜ਼ਹਿਰ ਠੀਕ ਹੈ ਨਾ। ਵੈਦ ਕਹਿੰਦਾ ਥਲੇ ਜਾਣ ਦੀ ਲੋੜ ਕੀ ਏ, ਇਹ ਕੰਠ ਤਕ ਜਾਂਦਿਆਂ ਹੀ ਦਮ ਬਾਹਰ ਕੱਢੇਗੀ। ਦਿਉ ਤੁਸੀਂ। ਹੁਣ ਦਿਤੀ ਕਿਵੇਂ ਜਾਏ। ਰਾਣਾ ਖੁਦ ਲੈ ਕੇ ਜਾਂਦਾ ਹੈ। ਕਟੋਰੇ ਵਿਚ ਲੈ ਕੇ ਜਾਂਦਾ ਹੈ, ਕਹਿੰਦਾ ਹੈ ਚਰਨਾਮ੍ਰਿਤ (ਚਰਨ ਪਾਹੁਲ) ਆਇਆ ਹੈ। ਬਿੰਦ੍ਰਾ-ਬਨ ਤੋਂ ਸ੍ਰੀ ਕ੍ਰਿਸ਼ਨ ਜੀ ਦਾ ਭੇਜਿਆ ਗਿਆ ਹੈ, ਤੇਰੇ ਵਾਸਤੇ। ਏਨਾ ਕਹਿਣਾ ਸੀ ਉਸ ਦੇ ਰੌਂਗਟੇ ਖੜੇ ਹੋ ਗਏ। ਇਤਨਾ ਕਹਿਣਾ ਸੀ ਖੁਸ਼ੀ ਨਾਲ ਭਰ ਗਈ। ਕੁਝ ਨਹੀਂ ਦੇਖਿਆ। ਇਕ ਸਾਹ ਵਿਚ ਪੀ ਗਈ। ਇੰਤਜ਼ਾਰ ਕਰਦਾ ਪਿਆ ਹੈ ਰਾਣਾ, ਹੁਣੇ ਦਮ ਤੋੜੇਗੀ, ਹੁਣੇ ਦਮ ਤੋੜੇਗੀ। ਸਾਰਾ ਦਿਨ ਲੰਘ ਗਿਆ ਉਹ ਪ੍ਰਭੂ ਦੇ ਗੀਤ ਗਾਉਂਦੀ ਰਹੀ। ਚੂੰਕਿ ਅੱਜ ਚਰਨਾਮ੍ਰਿਤ ਮਿਲਿਆ ਹੈ। ਧੰਨਵਾਦ ਨਾਲ ਭਰੀ ਹੋਈ। ਅੱਜ ਚਰਨਾਮ੍ਰਿਤ ਮਿਲਿਆ ਹੋਇਆ ਹੈ, ਸ਼ੁਕਰਾਨੇ ਨਾਲ ਭਰ ਗਈ। ਵੈਦ ਨੂੰ ਬੁਲਾਇਆ, ਤੂੰ ਤੇ ਕਹਿੰਦਾ ਸੀ ਕੰਠ ਤਕ ਵੀ ਨਹੀ ਪਹੁੰਚੇਗਾ ਦਮ ਬਾਹਰ ਨਿਕਲੇਗਾ। ਉਹ ਤੇ ਪੀ ਗਈ ਏ ਸਾਰਾ, ਕੁਛ ਵੀ ਨਹੀ ਹੋਇਆ। ਵੈਦ ਹੈਰਾਨ। ਹੁਣ ਇਸ ਦੇ ਉਤੇ ਅਧਿਆਤਮ-ਵਾਦੀ ਖੋਜ ਕਰਦੇ ਨੇ। ਇਸ ਜ਼ਹਿਰ ਨੇ ਅਸਰ ਕਿਉਂ ਨਹੀਂ ਕੀਤਾ। ਅੰਦਰ ਖੂਨ ਅੰਮ੍ਰਿਤ ਸੀ। ਨਸਾਂ ਵਿਚ ਖੂਨ ਗਰਦਸ਼ ਨਹੀਂ ਕਰ ਰਿਹਾ ਸੀ। ਅੰਮ੍ਰਿਤ ਗਰਦਸ਼ ਕਰ ਰਿਹਾ ਸੀ। ਇਸ ਜ਼ਹਿਰ ਦੇ ਅਸਰ ਨਾਲੋਂ ਉਸ ਅੰਮ੍ਰਿਤ ਦਾ ਅਸਰ ਮਹਾਨ ਸੀ। ਨਹੀ ਹੋਇਆ। ਜ਼ਿੰਦਾ ਰਹੀ।

ਦੂਸਰਾ ਪ੍ਰਿਥੀ ਚੰਦ ਦੇ ਕਹਿਣੇ ਤੇ ਦਾਈ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੂੰ ਦਹੀਂ ਦੇ ਵਿਚ ਜ਼ਹਿਰ ਦੇ ਦਿੱਤਾ। ਗੁਰ ਪ੍ਰਤਾਪ ਸੂਰਜ ਦੀ ਕਥਾ ਹੈ। ਦੋ ਚਮਚ ਦੇ ਦਿਤਾ ਹੈ ਤੀਸਰਾ ਪਾ ਰਹੀ ਏ, ਸਤਿਗੁਰ ਇਨਕਾਰੀ ਨੇ, ਛੋਟਾ ਸਰੀਰ। ਇਕ ਸਾਲ ਦਾ ਬਚਾ ਔਰ ਚੀਖ ਨਿਕਲੀ, ਇਨਕਾਰੀ ਨੇ, ਸਿਰ ਹਿਲਾਉਂਦੇ ਨੇ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਆ ਗਏ। ਕੀ ਖਿਲਾ ਰਹੀ ਏਂ। ਬਾਲਕ ਹਰਿਗੋਬਿੰਦ ਇਨਕਾਰੀ ਨੇ। ਮਹਾਰਾਜ ਦਹੀਂ ਖਿਲਾ ਰਹੀ ਹਾਂ, ਨਹੀਂ ਖਾਂਦੇ। ਸਤਿਗੁਰ ਹੱਸ ਕੇ ਕਹਿੰਦੇ ਨੇ ਦਹੀ ਤੇ ਖਾ ਲੈਂਦੇ ਨੇ, ਐਸੀ ਗੱਲ ਨਹੀ। ਕਟਾਖਸ਼ ਕੀਤਾ। ਦਹੀ ਤੇ ਖਾ ਲੈਂਦੇ ਨੇ।

ਹੱਥੋਂ ਕਟੋਰਾ ਲਿਆ, ਇੰਝ ਸੁੱਟਿਆ। ਕੁਦਰਤੀ ਬਿੱਲੀ ਲੰਘੀ ਉਹਨੇ ਜਿਉਂ ਚੱਟਿਆ ਦਮ ਤੋੜ ਕੇ ਮਰ ਗਈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ, ਦਹੀਂ ਖਿਲਾ ਰਹੀ ਸੀ। ਪਰ ਦੋ ਚਮਚ ਖਿਲਾ ਚੁਕੀ ਸੀ, ਹੁਣ ਕੁਛ ਵੀ ਨਹੀਂ ਹੋਇਆ। ਕੁਛ ਵੀ ਨਹੀਂ ਹੋਇਆ। ਬਿੱਲੀ ਤੜਫ ਤੜਫ ਕੇ ਮਰ ਗਈ। ਖ਼ੂਨ ਅੰਮ੍ਰਿਤ ਹੈ। ਨਸਾਂ ਵਿਚ ਖ਼ੂਨ ਅੰਮ੍ਰਿਤ ਹੈ। ਨਾਮਦੇਵ ਉਹੀ ਕਹਿ ਰਹੇ ਨੇ :– **ਸਤਰਿ ਦੋਇ ਭਰੇ ਅੰਮ੍ਰਿਤ ਸਰਿ....।** ਸਰੀਰ ਦੀ ਸਾਰੀ ਕ੍ਰਿਆ ਬਦਲ ਜਾਂਦੀ ਹੈ। ਸਰੀਰ ਦਾ ਸੁਭਾ ਬਦਲ ਜਾਂਦਾ ਹੈ। ਅਗਰ ਤੱਤੀ ਤਵੀ ਤੇ ਬੈਠੇ ਨੇ, ਠੀਕ ਹੈ ਛਾਲੇ ਵੀ ਨਿਕਲੇ ਹੋਣਗੇ, ਸਭ ਕੁਝ ਹੋਇਆ ਹੋਵੇਗਾ। ਸਤਿਗੁਰ ਤੜਫੇ ਨਹੀਂ ਨੇ, ਸਰੀਰ ਨੇ ਆਪਣਾ ਸੁਭਾ ਬਦਲ ਦਿੱਤਾ। ਉਬਲਦੀ ਦੇਗ ਵਿਚ ਬੈਠਾਇਆ ਔਰ ਇਕ ਖਲੜੀ ਦੀ ਜੋ ਹਾਲਤ ਹੋ ਸਕਦੀ ਹੈ ਉਹ ਵੀ ਹੋਈ ਏ। ਤਨ ਤੜਫਿਆ ਨਹੀਂ। ਨਾਮ ਦੀ ਕਣੀ ਇਤਨਾ ਵੀ ਨਾ ਕਰੇ, ਫਿਰ ਕੀ ਏ। ਇਹ ਵੀ ਮੈਂ ਅਰਜ਼ ਕਰ ਦਿਆਂ।

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖ ਕਉ ਮਾਰਿ ਕਢਾਵਉ।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੩)

ਸਾਰੀ ਜ਼ਹਿਰ ਨਿਕਲ ਗਈ। ਖ਼ੂਨ ਅੰਮ੍ਰਿਤ ਬਣਕੇ ਨਸਾਂ ਵਿਚ ਗਰਦਸ਼ ਪਿਆ ਕਰਦਾ ਹੈ। ਪਹਿਚਾਨ ਕੀ ਹੋਵੇਗੀ, ਦ੍ਰਿਸ਼ਟੀ ਅੰਮ੍ਰਿਤ-ਮਈ ਹੋ ਜਾਏਗੀ। ਬੋਲ ਅੰਮ੍ਰਿਤ-ਮਈ ਹੋ ਜਾਣਗੇ। ਹਰ ਕਰਮ ਅੰਮ੍ਰਿਤ-ਮਈ ਹੋ ਜਾਏਗਾ। ਇਹ ਪਹਿਚਾਨ। ਇਹ ਪਹਿਚਾਨ। ਅੰਮ੍ਰਿਤ-ਮਈ ਨਾਮ, ਰੋਮ ਰੋਮ ਦੇ ਵਿਚ ਅੰਮ੍ਰਿਤ ਬਰਖਾ ਕਰ ਦਿੰਦਾ ਹੈ। ਪੰਥੀ, ਜੋ ਇਸ ਮਾਰਗ ਤੇ ਚੱਲਿਆ। ਇਹ ਚੱਲਣਾ ਪੈਰਾਂ ਨਾਲ ਨਹੀਂ ਹੁੰਦਾ। ਪੈਰਾਂ ਨਾਲ ਨਹੀਂ ਹੁੰਦਾ। ਇਹ ਧਿਆਨ ਦਾ ਚੱਲਣਾ ਹੈ। ਧਿਆਨ ਬਾਹਰ ਚਲਾ ਜਾਂਦਾ ਹੈ ਇਨ੍ਹਾਂ ਇੰਦ੍ਰਿਆਂ ਦੇ ਰਾਹੀਂ। ਇਸਨੂੰ ਅੰਦਰ ਮੋੜਨਾ ਹੈ। ਕਿਸ ਤਰ੍ਹਾਂ ਮੋੜੀਏ? ਬਾਹਰ ਤੇ ਚਲਾ ਜਾਂਦਾ ਹੈ ਕੁਝ ਵੇਖ ਕੇ। ਬਾਹਰ ਤੇ ਚਲਾ ਜਾਂਦਾ ਹੈ ਕੁਝ ਸੁਣ ਕੇ। ਬਾਹਰ ਤੇ ਚਲਾ ਜਾਂਦਾ ਹੈ ਕੁਝ ਖਾ ਕੇ, ਕੁਝ ਸੁੰਘ ਕੇ, ਕੁਝ ਸਪਰਸ਼ ਕਰਕੇ, ਕੁਝ ਸੋਚ ਕੇ। ਅੰਦਰ ਕਿਵੇਂ ਜਾਵੇ। ਧਿਆਨ ਨੂੰ ਕਿਵੇਂ ਅੰਦਰ ਲੈ ਜਾਣਾ ਹੈ। ਬਹੁਤ ਔਖਾ ਕੰਮ ਹੈ ਇਹ। ਹੁਣ ਧਿਆਨ ਜਿਤਨਾ ਜਿਤਨਾ ਅੰਦਰ ਜਾਏਗਾ, ਉਤਨੀ ਯਾਤਰਾ ਹੈ। ਉਹ ਗਿਣਤੀ ਨਾਲ ਚਲਦੀ ਏ ਔਰ ਉਨ੍ਹਾਂ ਟਿਕਾਣਿਆਂ ਦਾ ਬਕਾਇਦਾ ਜ਼ਿਕਰ ਹੈ ਗੁਰਬਾਣੀ ਵਿਚ। ਕੋਈ ਅੰਦਰ ਤੋਂ ਹੀ ਇਸਨੂੰ ਸਹਾਇਤਾ ਮਿਲ ਸਕਦੀ ਹੈ, ਬਾਹਰੋਂ ਨਹੀਂ। ਬਾਹਰੋਂ ਤੇ ਧਿਆਨ ਬਾਹਰ ਹੀ ਜਾਏਗਾ। ਕੋਈ ਤਸਵੀਰ ਦੇਖੀ ਏ, ਧਿਆਨ ਬਾਹਰ ਜਾਏਗਾ। ਬਦਕਿਸਮਤੀ ਏ ਸਿੱਖ ਜਗਤ ਵਿਚ ਸੰਤ ਤਸਵੀਰਾਂ ਦੀ ਪੂਜਾ ਪਏ ਕਰਾਉਂਦੇ ਨੇ। ਗੁਰਦਵਾਰਿਆਂ ਵਿਚ ਵੱਡੀਆਂ ਵੱਡੀਆਂ ਤਸਵੀਰਾਂ ਟੰਗ ਕੇ ਐਹ ਇਸ ਤਸਵੀਰ ਦੇ ਵਿਚ ਧਿਆਨ ਜੋੜੋ। ਇਸ ਤੋਂ ਹੀ ਪਤਾ ਚਲ ਜਾਂਦਾ ਹੈ ਕਿ ਸਿੱਖ ਜਗਤ ਵਿਚ ਸੰਤ ਵੀ ਕਿਤਨੇ ਅਸੰਤ ਨੇ। ਕੁਛ ਵੀ ਨਹੀਂ। ਔਰ ਕੌਮ ਭੰਬਲ-ਭੂਸੇ ਖਾ ਰਹੀ ਏ। ਇਹ ਤੇ ਧਿਆਨ ਬਾਹਰ ਗਿਆ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕਹਿੰਦੀ ਏ :–

**ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੨)

ਜੋ ਬਾਹਰ ਪ੍ਰਭੂ ਦਾ ਨਾਮ ਲੱਭਦਾ ਹੈ, ਭਰਮ ਭੁਲੇਖੇ ਵਿਚ ਹੈ। ਫਿਰ ਕਿਥੋਂ ਲੱਭੇ ?

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥**

(ਸੁਖਮਨੀ ਸਾਹਿਬ॥੨੯੩॥)

ਉਹ ਤੇ ਇਸ ਦੇਹੀ ਦੇ ਵਿਚ ਹੈ :—

**ਆਸਿ ਪਾਸਿ ਬਿਖੂਆ ਕੇ ਕੂੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੮੫)

ਭਾਵੇਂ ਕ੍ਰੋਧ ਹੈ, ਭਾਵੇਂ ਕਾਮ ਹੈ, ਭਾਵੇਂ ਲੋਭ ਹੈ ਪਰ ਅੰਮ੍ਰਿਤ ਵੀ ਵਿਚ ਹੈ :—

**ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੨੫)

ਅੰਮ੍ਰਿਤ ਵੀ ਵਿਚ ਹੈ। **ਨਉ ਨਿਧਿ ਅੰਮ੍ਰਿਤ ਪ੍ਰਭੁ ਕਾ ਨਾਮੁ॥ਦੇਹੀ ਮਹਿ ਇਸ ਕਾ ਬਿਸ੍ਰਾਮੁ॥** ਧਿਆਨ ਅੰਦਰ ਜਾਵੇ, ਇਸ ਤੋਂ ਪਹਿਲੇ ਤੇ ਚਾਹੀਦੀ ਏ, ਮਨੌਤ। ਮੰਨਦੇ ਹਾਂ ਬਈ ਅੰਦਰ ਹੈ। ਸੁਣ ਕੇ ਇਹ ਮੰਨਣਾ ਆ ਜਾਏ। ਮੰਨਣਾ ਆ ਜਾਏ। ਇਸਨੂੰ ਕਹਿੰਦੇ ਨੇ **ਭਰੋਸਾ**। **ਭਰੋਸਾ** ਬੱਝ ਗਿਆ ਹੈ। ਹੇ ਗੁਰੂ ! ਤੁਸੀ ਕਹਿੰਦੇ ਹੋ। **ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮ॥ਦੇਹੀ ਮਹਿ ਇਸ ਕਾ ਬਿਸ੍ਰਾਮੁ॥** ਅਸੀ ਮੰਨਦੇ ਹਾਂ। ਦੇਖਿਆ ਤੇ ਹੈ ਨਹੀ। ਪ੍ਰਾਪਤ ਤੇ ਹੋਇਆ ਨਹੀ, ਮੰਨਦੇ ਹਾਂ। ਇਸਨੂੰ ਕਹਿੰਦੇ ਨੇ ਸੁਣ ਕੇ ਭਰੋਸਾ ਬਣਿਆ ਹੈ। ਖਤਰਾ ਉਤਨੇ ਚਿਰ ਤਕ ਰਹੇਗਾ ਜਿਤਨੇ ਚਿਰ ਤਕ **ਨਉ ਨਿਧਿ ਨਾਮੁ** ਦੀ ਪ੍ਰਾਪਤੀ ਨਹੀ। ਵੇਖਿਆ ਹੈ ਖਤਰਾ ਰਹੇਗਾ।

ਕੋਈ ਪ੍ਰਬਲ ਲੋਭ ਦੀ ਲਹਿਰ ਇਸ ਭਰੋਸੇ ਨੂੰ ਤੋੜ ਦੇਵੇਗੀ। ਕੋਈ ਪ੍ਰਬਲ ਹੰਕਾਰ ਦੀ ਲਹਿਰ ਇਸ ਵਿਸ਼ਵਾਸ਼ ਨੂੰ ਤੋੜ ਦੇਏਗੀ। ਕੋਈ ਬਹੁਤ ਵੱਡੀ ਭੈੜੀ ਕੁਸੰਗਤ ਇਸ ਵਿਸ਼ਵਾਸ਼ ਨੂੰ ਤੋੜ ਕੇ ਰੱਖ ਦੇਏਗੀ। ਸੁਣਕੇ ਵਿਸ਼ਵਾਸ਼ ਹੀ ਨਹੀ ਆਇਆ। ਭਰੋਸਾ ਨਹੀ ਆਇਆ ਤੋਂ ਸ਼ਰਧਾ ਤੇ ਅਜੇ ਦੂਰ ਦੀ ਗੱਲ ਹੈ। ਪਤਾ ਸ਼ਰਧਾ ਕਿਵੇਂ ਪੈਦਾ ਹੁੰਦੀ ਹੈ, ਵੇਖ ਕੇ। ਵੇਖ ਲਿਆ ਹੈ, ਵੇਖ ਲਿਆ ਹੈ। ਹੁਣ ਇਤਨੀ ਸ਼ਰਧਾ ਹੈ, ਹੁਣ ਸਾਰੀ ਦੁਨੀਆਂ ਵੀ ਕਹੇ, ਨਹੀ ਹੈ, ਨਹੀ ਹੈ ਉਹ ਇਕਲਾ ਵੀ ਕਹੇਗਾ ਹੈ, ਹੈ। ਸੁਣ ਕੇ ਜਿਸਨੇ ਮੰਨਿਆ ਹੈ, ਨਾਮ ਅੰਦਰ ਹੈ। ਸ਼ਾਇਦ ਕੋਈ ਕੋਈ ਪ੍ਰਬਲ ਬੰਦੇ ਤਰਕ ਪੇਸ਼ ਕਰ ਦੇਣ, ਤੋ ਕਹੇਗਾ ਤੁਸੀ ਠੀਕ ਕਹਿੰਦੇ ਹੋ, ਸ਼ਾਇਦ ਨਹੀ ਹੈ। ਇਹ ਕਹਿਣ ਵਿਚ ਮੈਨੂੰ ਕੋਈ ਸੰਕੋਚ ਨਹੀ। ਚੰਗੇ ਚੰਗੇ ਗੁਰਮੁਖਾਂ ਦੇ ਵਿਸ਼ਵਾਸ਼ ਟੁੱਟਦੇ ਮੈਂ ਦੇਖੇ ਨੇ। ਚੰਗੇ ਚੰਗੇ ਸਤ-ਸੰਗੀਆਂ ਦੇ ਭਰੋਸੇ

ਮੈਂ ਟੁੱਟਦੇ ਹੋਏ ਦੇਖੇ ਨੇ। ਬੜੇ ਗੁਰਮੁਖ ਸਮਝੇ ਜਾਂਦੇ ਸਨ, ਜਾਣੇ ਜਾਂਦੇ ਹਨ। ਅੱਜ ਇਨਕਾਰੀ ਦੇਖੇ ਨੇ। ਟੁੱਟ ਗਿਆ ਭਰੋਸਾ। ਟੁੱਟਿਆ ਕਿਉਂ ? ਸੁਣਕੇ ਮੰਨ ਲਿਆ ਸੀ। ਵੇਖਿਆ ਨਹੀ ਸੀ। ਵੇਖਿਆ ਨਹੀ ਸੀ। ਇਸ ਵਾਸਤੇ ਕਹਿੰਦੇ ਨੇ ਸੁਣਕੇ ਵੀ ਭਰੋਸਾ ਦ੍ਰਿੜ ਹੋਵੇ। ਇਕ ਦਿਨ ਵੇਖਣ ਵਿਚ ਵੀ ਸਫਲ ਹੋ ਜਾਏਗਾ। ਵੇਖ ਕੇ ਸਫਲ ਹੋ ਗਿਆ ਹੈ, ਹੁਣ ਇਹ ਸ਼ਰਧਾ ਹੈ। ਇਹ ਨਹੀ ਟੁੱਟੇਗੀ, ਨਹੀਂ ਟੁੱਟੇਗੀ। ਪਰ ਹੁਣ ਧਿਆਨ ਕਿਵੇਂ ਅੰਦਰ ਜਾਵੇ। ਕਿਉਂਕਿ **ਨਉ ਨਿਧਿ ਨਾਮੁ** ਤੇ ਅੰਦਰ ਹੈ। **ਮੈਂ ਫਿਰ ਅਰਜ਼ ਕਰਾਂ। ਲੋਗਨ ਰਾਮੁ ਖਿਲਉਨਾ ਜਾਨਾਂ।** ਬਹੁਤ ਕੁਝ ਮੰਦਰ, ਮਸਜਿਦ ਅਤੇ ਗੁਰਦਵਾਰਿਆਂ ਵਿਚ ਬਚਿਆਂ ਦੀ ਹੀ ਖੇਡ ਪਈ ਚਲਦੀ ਏ। ਐਥੇ ਨਾ ਹੋਣਾ :—

**ਮਾਥੇ ਤਿਲਕੁ ਹਥਿ ਮਾਲਾ ਬਾਨਾਂ।।**
**ਲੋਗਨ ਰਾਮੁ ਖਿਲਉਨਾ ਜਾਨਾਂ।।੧।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਮੰਨੋਰੰਜਨ। ਹੋ ਆਈਏ ਘੰਟਾ ਦੋ ਘੰਟੇ ਗੁਰਦੁਆਰੇ। ਕਿਉਂ ਹੋ ਆਈਏ ? ਸੋਚ, ਕੁਝ ਮੁੱਦਾ ਰੱਖ। ਤੂੰ ਇਹ ਥੋੜ੍ਹਾ ਕਹਿੰਦਾ ਹੈਂ, ਕਿ ਹੋ ਆਈਏ ਦੁਕਾਨ ਤੇ। ਮੁੱਦਾ ਰੱਖਿਆ ਹੈ ਸ਼ਾਮ ਤਕ ਚੰਗੀ ਵਟਕ ਹੋਵੇ, ਕੁਝ ਪ੍ਰਾਪਤ ਹੋਵੇ। ਹੋ ਆਈਏ ਆਫਿਸ, ਹੋ ਆਈਏ ਕੰਮਕਾਰ ਤੇ। ਇਥੇ ਤੇ ਤੂੰ ਮੁੱਦਾ ਰੱਖਿਆ ਹੋਇਆ ਹੈ। ਕੁਝ ਪ੍ਰਾਪਤੀ ਹੋਵੇ। ਹੋ ਆਉਂਦੇ ਹਾਂ ਗੁਰਦੁਆਰੇ, ਕੀ ਮੁੱਦਾ ਹੈ ? ਕੋਈ ਮੁੱਦਾ ਹੀ ਨਹੀਂ ਰੱਖਿਆ। ਤੂੰ ਕੋਈ ਲਕਸ਼ ਹੀ ਨਹੀਂ ਰਖਿਆ। ਲਕਸ਼ ਇਹ ਰੱਖ :—

**ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ।।**
**ਦੇਹੀ ਮਹਿ ਇਸ ਕਾ ਬਿਸ੍ਰਾਮੁ।।**

(ਸੁਖਮਨੀ ਸਾਹਿਬ)

**ਇਸ ਨਾਮ ਨੂੰ ਪ੍ਰਾਪਤ ਕਰਨਾ ਹੈ। ਹੁਣ ਦੋ ਨੁਕਤੇ ਮੈਂ ਤੁਹਾਡੇ ਸਾਹਮਣੇ ਰੱਖਾਂ।**

**ਪਹਿਲੇ ਤੇ ਪੂਰੀ ਤਾਕਤ ਨਾਲ ਕਰਨਾ ਪਵੇਗਾ। ਕੀ ? ਜਪ। ਬਸ ਇਹ ਹੀ ਸ੍ਰੇਸ਼ਟ ਧਰਮ ਦੀ ਪ੍ਰਾਪਤੀ ਦਾ ਪੰਥ ਹੈ।** :—

**ਸਰਬ ਧਰਮ ਮਹਿ ਸ੍ਰੇਸਟ ਧਰਮੁ।।**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।**

(ਸੁਖਮਨੀ ਸਾਹਿਬ)

ਹਰੀ ਦਾ ਨਾਮ ਜਪ, ਇਹੀ ਨਿਰਮਲ ਕਰਮ ਹੈ। ਹਰੀ ਦਾ ਨਾਮ ਜਪ, ਇਹੀ ਨਿਰਮਲ ਕਰਮ ਹੈ। ਹੋਰ ਕੋਈ ਕਰਮ ਨਹੀ। ਹੋਰ ਕੋਈ ਸ੍ਰੇਸ਼ਟ ਧਰਮ ਨਹੀਂ। ਹੋਰ ਕੋਈ ਸ੍ਰੇਸ਼ਟ ਕਰਮ ਨਹੀ :—

**ਗੁਣ ਏਤਵ ਬ੍ਰਿੰਦ ਬਰਾਤ ਜਨਾਵਰ**
**ਏਕ ਬੈਰਾਗ ਬਿਨਾਂ ਸਭ ਫੀਕੇ।**

ਰਾਜ ਯੋਗੀ ਭਰਥਰੀ ਤੇ ਏਥੋਂ ਤਕ ਕਹਿੰਦੇ ਨੇ ਆਪਣੇ ਵੈਰਾਗਯ-ਸ਼ਤਕ ਗ੍ਰੰਥ ਦੇ ਵਿਚ। ਇਕ ਬੈਰਾਗ ਨਾਲ ਜਪ ਤੋਂ ਬਿਨਾਂ, ਸਾਰੇ ਧਾਰਮਿਕ ਗੁਣ ਇਸ ਤਰ੍ਹਾਂ ਨੇ ਜਿਵੇਂ ਲਾੜੇ ਤੋਂ ਬਿਨਾਂ ਬਰਾਤ। ਕੀ ਮਾਇਨੇ (ਉੱਦੇਸ਼) ਰੱਖਦੇ ਨੇ। ਬਰਾਤੀਆਂ ਦੀ ਮਹਿਮਾ ਤੇ ਲਾੜੇ ਨਾਲ ਹੈ। ਲਾੜਾ ਹੈ ਕੋਈ ਨਹੀਂ, ਤੇ ਬਰਾਤੀ ਆਖਣ ਅਸੀਂ ਬਰਾਤੀ ਹਾਂ। ਖ਼ਾਕ ਬਰਾਤੀ ਹੋ। ਲਾੜਾ ਕਿਥੇ ਹੈ ? ਦਾਨ ਇਕ ਬਰਾਤੀ ਏ, ਗਿਆਨ ਇਕ ਬਰਾਤੀ ਏ। ਸੇਵਾ ਬਰਾਤੀ ਏ। ਸਭ ਕੁਝ ਬਰਾਤੀ ਏ, ਜਪ ਲਾੜਾ ਹੈ। ਇਹ ਨਹੀਂ ਤੇ ਸਭ ਕੁਝ ਕੀ ਏ, ਕੁਛ ਵੀ ਨਹੀਂ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਤੇ ਸਾਫ ਕਹਿ ਦਿੱਤਾ।

ਜਪਹੁ ਤ ਏਕੋ ਨਾਮਾ॥ਅਵਰਿ ਨਿਰਾਫਲ ਕਾਮਾ॥
(ਸ੍ਰੀ ਗੁ. ਗ੍ਰੰ. ਸਾ. ਅੰਕ ੭੨੮)

ਸਭ ਨਿਸਫਲ ਸਮਝ। ਜਪ ਤੋਂ ਬਿਨਾ ਸਭ ਨਿਸਫਲ ਸਮਝ। ਦਾਨ ਕਰਦਾ ਪਿਆਂ, ਜਪ ਨਹੀਂ ਕਰਦਾ ਪਿਆ। ਇਸ ਦਾਨ ਵਿਚੋਂ ਹੰਕਾਰ ਪੈਦਾ ਹੋਵੇਗਾ, ਨਿਰੰਕਾਰ ਨਹੀਂ। ਬੜੀ ਸੇਵਾ ਕਰਦਾ ਪਿਆ, ਜਪ ਨਹੀਂ ਕਰਦਾ ਪਿਆ। ਇਹ ਸੇਵਾ ਵੀ ਤੈਨੂੰ ਹੰਕਾਰੀ ਬਣਾਏਗੀ। ਬੜੇ ਬੜੇ ਸੇਵਾ ਕਰਨ ਵਾਲੇ ਹੰਕਾਰੀ ਮੈਂ ਦੇਖੇ ਨੇ। ਕੁਛ ਵੀ ਨਹੀਂ, ਕੁਛ ਵੀ ਨਹੀਂ। ਕੀਰਤਨ ਕਰ ਰਿਹਾਂ, ਜਪ ਨਹੀਂ ਕਰ ਰਿਹਾ। ਇਹ ਵੀ ਹੰਕਾਰ ਪੈਦਾ ਕਰੇਗਾ। ਇਹ ਵੀ ਤੇਰੇ ਲੋਭ ਨੂੰ ਸ਼ਾਂਤ ਨਹੀਂ ਕਰੇਗਾ। **ਜਪਹੁ ਤਾ ਏਕੋ ਨਾਮਾ॥ਅਵਰਿ ਨਿਰਾਫਲ ਕਾਮਾ॥** ਕਥਾ ਕਰ ਰਿਹਾਂ, ਕਥਾ ਸੁਣ ਰਿਹਾਂ, ਜਪ ਨਹੀਂ ਕਰ ਰਿਹਾ। **ਅਵਰਿ ਨਿਰਾਫਲ ਕਾਮਾ॥** ਸਭ ਨਿਸਫਲ ਸਮਝ। ਬਰਾਤੀ। ਬਰਾਤੀ ਨੇ, ਲਾੜਾ ਕੋਈ ਨਹੀਂ। ਜਪ ਮੂਲ ਹੈ। ਦੂਰ ਕਿਉਂ ਜਾਉ। **ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਹਿਲੀ ਬਾਣੀ ਦਾ ਨਾਮ ਜਪੁ ਹੈ।** ਜਪੁ, ਹਦ ਹੋ ਗਈ, ਪਹਿਲੀ ਬਾਣੀ ਦਾ ਨਾਮ ਹੀ ਜਪ ਹੈ। **ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਦਸਮ ਗ੍ਰੰਥ ਦੀ ਪਹਿਲੀ ਬਾਣੀ ਦਾ ਨਾਮ ਜਾਪੁ ਹੈ।** ਹੈਰਾਨਗੀ ਹੈ। ਬਾਰਹ ਮਾਹਾ ਹੈ, ਸਿਧ ਗੋਸਟਿ ਹੈ, ਫੁਨਹੇ ਛੰਦ ਨੇ, ਚਉਬੋਲੇ ਨੇ। ਹੋਰ ਅਨੇਕਾਂ ਬਾਣੀਆਂ ਨੇ। ਬਾਅਦ ਦੇ ਵਿਚ ਨੇ। ਜਪੁ ਪਹਿਲੇ ਹੈ। ਔਰ ਪਹਿਲੀ ਬਾਣੀ ਦਾ ਨਾਮ ਜਪੁ। ਸਾਰੀ ਗੁਰਬਾਣੀ ਜਪੁ ਦੀ ਵਿਆਖਿਆ ਹੈ। ਜਪੁ ਕਿਵੇਂ ਕਰਨਾ ਹੈ। ਜਪੁ ਕਦੋਂ ਕਰਨਾ ਹੈ। ਜਪੁ ਕਿਸ ਤਰ੍ਹਾਂ ਦਾ ਕਰਨਾ ਹੈ। ਇਹ ਸਾਰਾ ਖੁਲਾਸਾ ਹੈ। ਜਪੁ ਕਿਵੇਂ ਕਰਨਾ ਹੈ :—

**ਰਸਨਾ ਨਾਮੁ ਜਪਹੁ ਤਬ ਮਥੀਐ ਇਨਿ ਬਿਧਿ ਅੰਮ੍ਰਿਤੁ ਪਾਵਹੁ॥**
(ਸ੍ਰੀ ਗੁ. ਗ੍ਰੰ. ਸਾ. ਅੰਕ ੭੨੮)

ਇਹ ਤੁਹਾਡੇ ਸਵਾਲ ਦਾ ਗੁਰਬਾਣੀ ਜਵਾਬ ਦੇਈ ਜਾਂਦੀ ਏ। ਕਿਵੇਂ ਜਪਨਾ ਹੈ? **ਰਸਨਾ ਨਾਮੁ ਜਪਹੁ ਤਬ ਮਥੀਐ ਇਨਿ ਬਿਧਿ ਅੰਮ੍ਰਿਤੁ ਪਾਵਹੁ॥** ਜ਼ਬਾਨ ਨਾਲ ਜਪਨਾ ਹੈ। ਕੀ ਬਸ ਏਸੇ ਨਾਲ ਖੇਡ ਬਣ ਜਾਏਗੀ ? ਨਹੀਂ। ਉਹ ਜੋ ਆਵਾਜ਼ ਕਢਣੀ ਏ, ਵਾਹਿਗੁਰੂ। ਉਹ ਜੋ ਧੁਨ ਕਢਣੀ ਏ, ਹੁਣ ਇਸ ਧੁਨ ਵਿਚ ਧਿਆਨ ਜੋੜਨਾ ਹੈ ਫਿਰ ਸਤਿਗੁਰ ਸਮਝਾਉਂਦੇ ਨੇ :—

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੭੯)

ਇਸ ਧੁਨ ਵਿਚ ਧਿਆਨ ਜੋੜਨਾ ਹੈ। ਕਿਧਰੇ ਵੀ ਮਹਾਰਾਜ ਨੇ ਨਹੀ ਆਖਿਆ ਤਸਵੀਰ ਵਿਚ ਧਿਆਨ ਜੋੜੋ। ਗੁਰੂ ਨਾਨਕ ਤੇ ਐਸਾ ਨਹੀਂ ਕਹਿੰਦੇ। ਪਰ ਜਣਾ-ਖਣਾ ਐਸਾ ਮਿਲਦਾ ਹੈ ਕਿ ਸਾਡੇ ਸੰਤ ਜੀ ਮਹਾਰਾਜ ਐਸਾ ਕਹਿੰਦੇ ਨੇ। ਫਿਰ ਤੂੰ ਗੁਰੂ ਨਾਨਕ ਦੀ ਬਾਣੀ ਨੂੰ ਕਾਹਨੂੰ ਮੱਥਾ ਟੇਕਦਾ ਹੈਂ। ਫਿਰ ਤੂੰ ਗੁਰਦੁਆਰੇ ਕਾਹਦੇ ਲਈ ਆਉਂਦਾ ਹੈਂ। ਕਿਉਂਕਿ ਗੁਰੂ ਨਾਨਕ ਐਸਾ ਨਹੀਂ ਕਹਿੰਦੇ। ਉਹ ਤੇ ਕਹਿੰਦੇ ਨੇ ਧੁਨ ਦੇ ਵਿਚ ਧਿਆਨ ਜੋੜੋ। ਸਾਡੇ ਸੰਤ ਜੀ ਮਹਾਰਾਜ ਕਹਿੰਦੇ ਨੇ ਤਸਵੀਰ ਦੇ ਵਿਚ ਧਿਆਨ ਜੋੜੋ। ਜੋੜਦੇ ਪਏ ਨੇ। ਧਿਆਨ ਬਾਹਰ ਜਾ ਰਿਹਾ ਹੈ। ਗੁਰਬਾਣੀ ਕਹਿ ਰਹੀ ਏ :—

**ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੨)

ਇਹ ਭੁਲੇਖੇ ਵਿਚ ਹੈ। ਭਰਮ ਵਿਚ ਹੈ। ਪਤਾ ਨਹੀ ਕਿਤਨੀ ਦੁਨੀਆਂ ਇਸ ਤਰ੍ਹਾਂ ਦੇ ਸਾਧੂਆਂ ਕਰਕੇ, ਡੇਰਿਆਂ ਕਰਕੇ ਭੰਬਲ-ਭੂਸੇ ਖਾ ਰਹੀ ਹੈ। ਪਰ ਉਨ੍ਹਾਂ ਦਾ ਅਸਰ ਬੜਾ ਹੈ, ਠਾਠ-ਬਾਠ ਬੜਾ। ਬਾਹਰ ਦਾ ਠਾਠ-ਬਾਠ ਬੜਾ ਤੇ ਮਨੁੱਖ ਬਾਹਰੋਂ ਹੀ ਪ੍ਰਭਾਵਤ ਹੁੰਦਾ ਹੈ। ਸੰਤ ਨੂੰ ਕਿਵੇਂ ਪਹਿਚਾਨੋਗੇ। ਇਹ ਬਹੁਤ ਮਹਾਨ ਸੰਤ ਨੇ। ਤੂੰ ਕਿਹੜੇ ਮੀਟਰ ਨਾਲ ਵੇਖਿਆ ਹੈ। ਕਿਹੜਾ ਪੈਮਾਨਾ ਤੇਰੇ ਕੋਲ। ਕਿਸ ਤਰ੍ਹਾਂ ਤੂੰ ਨਾਪਿਆ ਹੈ ? ਕਿਵੇਂ ਪਹਿਚਾਨਿਆ ਹੈ ? ਮੈਂ ਅਰਜ਼ ਕਰਾਂ ਸੰਤ ਨੂੰ ਕੇਵਲ ਸੰਤ ਹੀ ਪਹਿਚਾਨ ਸਕਦਾ ਹੈ। ਦੂਸਰਾ ਨਹੀਂ।

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥**

(ਜਪੁਜੀ ਸਾਹਿਬ)

ਇਸ ਵਾਸਤੇ ਗੁਰਬਾਣੀ ਕਹਿੰਦੀ ਹੈ ਸੰਤ ਬਣਨ ਦੀ ਕੋਸ਼ਿਸ਼ ਕਰ ਫਿਰ ਤੈਨੂੰ ਪਤਾ ਚਲ ਜਾਏਗਾ, ਸੰਤ ਕਿਸਨੂੰ ਕਹਿੰਦੇ ਹਨ। ਹਰੀ ਹੋ ਕੇ ਹੀ ਪਤਾ ਚਲਦਾ ਹੈ, ਹਰੀ ਕਿਸਨੂੰ ਕਹਿੰਦੇ ਹਨ :—

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੨)

ਬੂੰਦ ਕਿਤਨੀ ਭੀ ਪਈ ਆਖੇ, ਸਾਗਰ ਹੈ, ਸਾਗਰ ਹੈ। ਪਰ ਜਿਤਨੇ ਚਿਰ ਤਕ ਸਾਗਰ ਵਿਚ ਲੀਨ ਨਹੀਂ ਹੁੰਦੀ। ਇਤਨੇ ਚਿਰ ਤਕ ਇਸਦਾ ਅਨੁਭਵ ਨਹੀ ਬਣ ਸਕਦਾ, ਕਿ ਸਾਗਰ ਹੈ। ਸਾਗਰ ਦੇ ਵਿਚ ਲੀਨ ਹੋ ਕੇ ਹੀ ਬੂੰਦ ਨੂੰ ਪਤਾ ਚਲਦਾ ਹੈ ਕਿ ਸਾਗਰ ਹੈ। ਹੁਣ ਇਸਦਾ ਕਹਿਣਾ ਸੱਚ ਹੈ। ਅਜੇ ਹੈ ਤੇ ਰਸਤੇ ਦੇ ਵਿਚ, ਧਾਰਾ ਸਮੁੰਦਰ ਤਕ ਤੇ ਪਹੁੰਚੀ ਨਹੀਂ। ਪਰ ਉਛਲ ਉਛਲ ਕੇ ਆਖੇ ਸਾਗਰ ਹੈ, ਸਾਗਰ ਹੈ। ਇਹ ਉਸਦੀ ਕਲਪਨਾ ਹੈ, ਇਸਦਾ ਅੰਦਾਜ਼ਾ ਹੈ। ਇਹ ਤਾਂ ਸੁਣ ਕੇ ਮੰਨਣਾ ਹੈ। ਇਸਦਾ ਭਰੋਸਾ ਹੈ। ਅਜੇ ਸਾਗਰ ਹੋਈ ਨਹੀਂ। ਈਸ਼ਵਰ ਹੈ, ਈਸ਼ਵਰ ਹੈ, ਇਹ ਭਰੋਸੇ ਨਾਲ ਯਾਤ੍ਰਾ ਹੋਵੇਗੀ। ਪਰ ਜਿਸ ਦਿਨ ਬੂੰਦ ਸਾਗਰ ਦੇ ਵਿਚ ਲੀਨ ਹੋ ਜਾਂਦੀ ਏ ਫਿਰ ਪਤਾ ਏ ਕੀ ਅਵਸਥਾ ਹੁੰਦੀ ਏ, ਭਗਤ ਕਬੀਰ ਸਾਫ ਕਹਿੰਦੇ ਨੇ :–

**ਬਿਗਰਿਓ ਕਬੀਰਾ ਰਾਮ ਦੁਹਾਈ॥**
**ਸਾਚੁ ਭਇਓ ਅਨ ਕਤਹਿ ਨ ਜਾਈ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਸੱਚ ਹੋ ਗਿਆ ਹਾਂ। ਪ੍ਰਭੂ ਸੱਚ ਹੈ ਨਾ। ਮੈਂ ਸੱਚ ਹੋ ਗਿਆ ਹਾਂ। ਬੂੰਦ ਸਾਗਰ ਹੋ ਗਈ। **ਸਾਚੁ ਭਇਓ ਅਨ ਕਤਹਿ ਨ ਜਾਈ॥**

**ਸੰਤਨ ਸੰਗਿ ਕਬੀਰਾ ਬਿਗਰਿਓ॥**
**ਸੋ ਕਬੀਰੁ ਰਾਮੈ ਹੋਇ ਨਿਬਰਿਓ॥੪॥੫॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਕਬੀਰ ਰਾਮ ਹੋ ਗਿਆ ਹੈ। ਸੱਚ ਹੋ ਗਿਆ ਹੈ। ਈਸ਼ਵਰ ਹੋ ਗਏ। ਬੂੰਦ ਸਾਗਰ ਹੋ ਗਈ। ਸਾਗਰ ਹੋ ਕੇ ਹੀ ਪਤਾ ਚਲਦਾ ਹੈ ਬੂੰਦ ਨੂੰ, ਸਾਗਰ ਹੈ। ਈਸ਼ਵਰ ਹੋ ਕੇ ਹੀ ਪਤਾ ਚਲਦਾ ਹੈ, ਈਸ਼ਵਰ ਹੈ। ਸੰਤ ਹੋ ਕੇ ਹੀ ਪਤਾ ਚਲਦਾ ਹੈ, ਸੰਤ-ਪੁਣਾ ਕਿਸਨੂੰ ਕਹਿੰਦੇ ਹਨ। ਇਸ ਤੋਂ ਪਹਿਲੇ ਕਿਆਸ ਹੈ। ਇਸ ਤੋਂ ਪਹਿਲੇ ਅੰਧ ਵਿਸ਼ਵਾਸ ਹੈ। ਇਸ ਤੋਂ ਪਹਿਲੇ ਭੰਬਲ-ਭੂਸੇ ਨੇ। ਏਸੇ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਹੋਂਦ ਦੇ ਸਮੇਂ ਵੀ ਸ਼ਬਦ ਨਾਲ ਜੋੜਿਆ ਹੈ।

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੪੩)

ਇਹ ਪਹਿਲੇ ਪਾਤਸ਼ਾਹ ਜੀ ਦੇ ਬੋਲ ਨੇ। ਇਹ ਨਹੀ ਆਖਿਆ ਮੇਰਾ ਤਨ ਗੁਰੂ

ਹੈ। ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ ਭਗਤ ਕਬੀਰ ਵੀ ਕਹਿੰਦੇ ਨੇ :—

**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥੪॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੯੩)

ਜਿਹਦਾ ਨਾਮ ਗਿਆਨ ਹੈ। ਉਹ ਗੁਰੂ ਮੈਨੂੰ ਮਿਲਿਆ :—

**ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ॥੧॥**

(ਰਾਮਕਲੀ ਪਾਤਸ਼ਾਹੀ ੧੦, ਦਸਮ/ਗ੍ਰੰਥ)

ਦੇਹੀ ਨਾਸਵੰਤ ਹੈ, ਫਿਰ ਗੁਰੂ ਨਾਸਵੰਤ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਈਸ਼ਵਰ ਇਕ ਸ਼ਕਤੀ ਹੈ, ਵਿਆਪਕ ਹੈ। ਗੁਰੂ ਇਕ ਸ਼ਕਤੀ ਹੈ, ਵਿਆਪਕ ਹੈ।

**ਸਦਾ ਅੰਗ ਸੰਗੇ ਅਭੰਗੀ ਬਿਭੂਤੇ॥੧੯੯॥**

(ਜਾਪੁ ਸਾਹਿਬ, ਦਸਮ ਗ੍ਰੰਥ)

ਪ੍ਰਮਾਤਮਾ ਹਰ ਜਗ੍ਹਾ ਨਾਲ ਹੈ, ਹਰ ਵਕਤ ਮਨੁੱਖ ਦੇ ਨਾਲ। ਭਰਾ ਨਹੀਂ ਹੋ ਸਕਦਾ। ਹਰ ਵਕਤ ਮਨੁੱਖ ਦੇ ਨਾਲ, ਮਿੱਤਰ ਨਹੀਂ ਹੋ ਸਕਦਾ, ਪੁੱਤਰ ਨਹੀਂ ਹੋ ਸਕਦਾ, ਪਤਨੀ ਨਹੀਂ ਹੋ ਸਕਦੀ, ਪਤੀ ਨਹੀਂ ਹੋ ਸਕਦਾ। ਪ੍ਰਮਾਤਮਾ ਹਰ ਵਕਤ ਨਾਲ ਹੈ ਔਰ ਹਰ ਜਗ੍ਹਾ ਨਾਲ ਹੈ। ਦੂਸਰਾ, ਗੁਰੂ :—

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੯੪)

ਸਦਾ ਸੰਗ, ਪਰਵਾਰ ਵਿਚ ਕੋਈ ਸਦੱਸ (ਮੈਂਬਰ) ਨਾਲ ਨਹੀਂ ਹੋ ਸਕਦਾ। ਸਦਾ ਸੰਗ ਨਾ ਮਿੱਤਰ, ਨਾ ਪੁੱਤਰ, ਨਾ ਪਤੀ, ਨਾ ਪਤਨੀ, ਨਾ ਭਰਾ, ਨਾ ਭੈਣ। **ਸਦਾ ਸੰਗ ਕੇਵਲ ਗੁਰੂ ਹੈ। ਸਦਾ ਸੰਗ ਕੇਵਲ ਪ੍ਰਭੂ ਹੈ।** ਜਿਨ੍ਹਾਂ ਦਾ ਸੰਗ ਵਕਤੀ ਏ, ਆਰਜ਼ੀ ਏ। ਉਨ੍ਹਾਂ ਨੂੰ ਤੇ ਮੰਨੀ ਬੈਠੇ ਹਾਂ। ਉਨ੍ਹਾਂ ਉਤੇ ਤੇ ਮਾਣ ਹੈ। ਜਿਸ ਦਾ ਸੰਗ ਹਰ ਵਕਤ ਹੈ ਉਸਨੂੰ ਭੁਲਾਈ ਬੈਠੇ ਹਾਂ। **ਸਦਾ ਅੰਗ ਸੰਗੇ ਅਭੰਗੀ ਬਿਭੂਤੇ॥ ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥** ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਵਿਆਪਕ ਹੈ ਪ੍ਰਮਾਤਮਾ, ਉਹੀ ਸ਼ਬਦ ਦੇ ਰੂਪ ਵਿਚ ਵਿਆਪਕ ਹੈ ਗੁਰੂ। ਅਨਾਹਦ ਨਾਦ। ਦੂਸਰਾ, ਜੋ ਪ੍ਰਕਾਸ਼ ਦੇ ਰੂਪ ਵਿਚ ਘਰ ਹੈ ਉਹੀ ਸ਼ਬਦ ਦੇ ਰੂਪ ਵ੍ਿਚ ਦਰੁ ਹੈ। **ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ।** ਜੋ ਪ੍ਰਕਾਸ਼ ਦੇ ਰੂਪ ਵਿਚ ਘਰੁ ਹੈ। ਪ੍ਰਮਾਤਮਾ, ਘਰ ਹੈ। ਉਹੀ

ਸ਼ਬਦ ਦੇ ਰੂਪ ਵਿਚ ਦਰੁ ਹੈ। ਗੁਰੂ ਦਰ ਹੈ। ਗੁਰਦੁਆਰਾ। ਇਹ ਸਿਰਫ ਦੇਸ਼ ਤੋਂ ਬਾਹਰ ਵਿਦੇਸ਼ਾਂ ਵਿਚ ਲੋਕੀਂ ਕਹਿਣ ਲਗ ਪਏ ਨੇ ਗੁਰੂ ਘਰ। ਗੁਰੂ ਤਾਂ ਦਰ ਹੈ, ਗੁਰਦੁਆਰਾ। ਗੁਰਦੁਆਰਾ ਕਹਿਣਾ ਚਾਹੀਦਾ ਹੈ।

ਗੁਰੂ ਦੁਆਰੈ ਹੋਇ ਸੋਝੀ ਪਾਇਸੀ॥

(ਸ੍ਰੀ ਗੁ. ਗ੍ਰੰ. ਸਾ. ਅੰਕ ੭੩੦)

ਦੁਆਰ ਤੇ ਆ ਕੇ ਘਰ ਦਾ ਪਤਾ ਚਲੇਗਾ। **ਸੋ ਦਰੁ ਕੇਹਾ ਸੋ ਘਰੁ ਕੇਹਾ ॥ ਗੁਰੂ ਦਰ ਹੈ, ਪ੍ਰਭੂ ਘਰ ਹੈ।** ਪਰ ਘਰ ਵਿਚ ਪ੍ਰਵੇਸ਼ ਤੇ ਦਰ ਤੋਂ ਮਿਲੇਗਾ ਨਾ। ਪ੍ਰਕਾਸ਼ ਤੇ ਤਾਂ ਹੋਏਗਾ, ਪਹਿਲੇ ਸੁਰਤ ਸ਼ਬਦ ਨਾਲ ਜੁੜੇ। ਸ਼ਬਦ ਨੇ ਧਿਆਨ ਨੂੰ ਅੰਦਰ ਲੈ ਜਾਣਾ ਹੈ। ਪਹਿਲੇ ਦਰ ਤੇ ਆਉਣਾ ਪਵੇਗਾ। ਧਿਆਨ ਪਹਿਲੇ ਸ਼ਬਦ ਨਾਲ ਜੋੜਨਾ ਪਏਗਾ। **ਧੁਨਿ ਮਹਿ ਧਿਆਨੁ...।** ਪਹਿਲੇ ਦਰ ਤੇ ਆਉਣਾ ਪਏਗਾ। ਗੁਰਦੁਆਰੇ ਆ ਕੇ ਅਗਰ ਧਿਆਨ ਸ਼ਬਦ ਦੇ ਵਿਚ ਨਹੀਂ। ਇਹ ਗੁਰਦੁਆਰੇ ਨਹੀਂ ਆਇਆ। ਗੁਰਦੁਆਰੇ ਆਉਣ ਦੀ ਕੋਸ਼ਿਸ਼ ਹੈ। ਇਹ ਦਰ ਤਕ ਨਹੀਂ ਆਇਆ। ਸ਼ਬਦ ਤਕ ਤੇ ਧਿਆਨ ਲਿਆਉਣਾ ਹੈ ਨਾ, ਧਿਆਨ ਨੇ ਸ਼ਬਦ ਤਕ ਕਿਸ ਤਰ੍ਹਾਂ ਜਾਣਾ ਹੈ। **ਧੁਨਿ ਮਹਿ ਧਿਆਨ....।** ਜ਼ਬਾਨ ਨੇ ਉਚਾਰਨ ਕੀਤਾ ਵਾਹਿਗੁਰੂ। ਹੁਣ ਮਨ ਸੁਣ ਰਿਹਾ।

ਇਹ **ਬੋਲ ਤੇ ਸਰੋਤ** ਵਿਚ ਸੰਬੰਧ ਕੌਣ ਜੋੜੇਗਾ, **ਧਿਆਨ**। ਚਲੋ ਮੈਂ ਇਸਨੂੰ ਖੁਲਾਸਾ ਕਰਕੇ ਬਿਆਨ ਕਰਾਂ। ਮੈਂ ਜਿਸਨੂੰ ਵੇਖ ਰਿਹਾਂ, ਉਸ ਨੂੰ ਹੀ ਮੈਂ ਸੁਣ ਰਿਹਾਂ। ਮੈਨੂੰ ਪਤਾ ਕਿਵੇਂ ਚਲੇਗਾ। ਕਿਉਂਕਿ ਅਖਾਂ ਵੇਖ ਸਕਦੀਆਂ ਨੇ, ਸੁਣ ਤੇ ਨਹੀਂ ਸਕਦੀਆਂ। ਕੰਨ ਸੁਣ ਸਕਦੇ ਨੇ, ਵੇਖ ਤੇ ਨਹੀਂ ਸਕਦੇ। ਜਿਸਨੂੰ ਮੈਂ ਵੇਖ ਰਿਹਾਂ ਮੈਂ ਉਸੇ ਨੂੰ ਸੁਣ ਰਿਹਾਂ, ਪਤਾ ਕਿਵੇਂ ਚਲੇਗਾ ? **ਧਿਆਨ ਕਰਕੇ**। ਕੰਨਾਂ ਤੇ ਅੱਖਾਂ ਦਾ ਧਿਆਨ ਜੁੜਿਆ ਹੈ। ਮੈਂ ਜਿਸ ਨਾਲ ਬੋਲ ਰਿਹਾਂ ਉਸੇ ਨੂੰ ਵੇਖ ਰਿਹਾਂ। ਇਹ ਕਿਵੇਂ ਪਤਾ ਚਲੇਗਾ ? ਕਿਉਂ ਕਿ ਜ਼ੁਬਾਨ ਕੋਲ ਅੱਖ ਨਹੀ ਹੈ। ਅੱਖਾਂ ਕੋਲ ਜ਼ਬਾਨ ਨਹੀ ਹੈ। ਉਮੀਦ ਹੈ ਤੁਹਾਡੇ ਵਿਚ ਜਿਹੜੇ ਸਿਆਣੇ ਕੁਝ ਧਿਆਨ ਸਾਧਨਾ ਕਰਦੇ ਹੋਣਗੇ ਜ਼ਰੂਰ ਪਕੜ ਵਿਚ ਗੱਲ ਆਈ ਹੋਵੇਗੀ। ਮੈਂ ਜਿਸਨੂੰ ਵੇਖ ਰਿਹਾਂ ਉਸੇ ਨਾਲ ਮੈਂ ਬੋਲ ਰਿਹਾਂ। ਜਿਸ ਨਾਲ ਮੈਂ ਬੋਲ ਰਿਹਾਂ ਉਸੇ ਨੂੰ ਮੈਂ ਵੇਖ ਰਿਹਾਂ। ਇਹ ਕਿਵੇਂ ਪਤਾ ਚਲੇਗਾ ਮੇਰੀਆਂ ਅੱਖਾਂ ਨੂੰ, ਕਿਉਂਕਿ ਅਖਾਂ ਬੋਲਦੀਆਂ ਨਹੀਂ। ਮੇਰੀ ਜ਼ਬਾਨ ਨੂੰ ਕਿਉਂਕਿ ਇਹ ਵੇਖਦੀ ਨਹੀਂ। ਫਿਰ ਜ਼ਬਾਨ ਨੂੰ ਕਿਸ ਤਰ੍ਹਾਂ ਪਤਾ ਚਲੇਗਾ ਮੈਂ ਜਿਸਦੇ ਨਾਲ ਬੋਲ ਰਿਹਾਂ ਉਸੇ ਨੂੰ ਵੇਖ ਰਿਹਾਂ। ਅੱਖਾਂ ਨੂੰ ਕਿਵੇਂ ਪਤਾ ਚਲੇਗਾ ਜਿਸਨੂੰ ਮੈਂ ਵੇਖ ਰਹੀ ਹਾਂ ਉਸੇ ਨਾਲ ਬੋਲਿਆ ਜਾ ਰਿਹਾ। ਇਹ ਧਿਆਨ ਕਰਕੇ ਪਤਾ ਚਲੇਗਾ।

ਰਸਨਾ ਤੇ ਅੱਖਾਂ ਦਾ ਧਿਆਨ। ਜੋ ਮੈਂ ਬੋਲ ਰਿਹਾਂ, ਮੈਂ ਉਸੇ ਨੂੰ ਹੀ ਸੁਣ ਰਿਹਾਂ। ਇਹ ਕਿਸ ਤਰ੍ਹਾਂ ਪਤਾ ਚਲੇਗਾ, **ਧਿਆਨ ਕਰਕੇ**। ਅਗਰ ਧਿਆਨ ਨ ਹੋਵੇ, ਕਈ ਦਫਾ ਮਨੁੱਖ ਬੋਲਦਾ ਪਿਆ ਹੁੰਦਾ ਹੈ। ਦੂਜੇ ਨੂੰ ਕਹਿੰਦਾ ਹੈ ਮਿੱਤਰਾ ਦੱਸੀਂ ਹੁਣੇ

ਮੈਂ ਕੀ ਆਖਿਆ ਹੈ? ਹਦ ਹੋ ਗਈ। ਬੋਲਦਾ ਤੂੰ ਪਿਆਂ, ਕੰਨ ਤੇਰੇ ਕੋਲ ਨੇ, ਤੂੰ ਨਹੀਂ ਸੁਣਿਆ। ਕਹਿੰਦਾ ਹੈ, ਧਿਆਨ ਕਿਸੇ ਹੋਰ ਪਾਸੇ ਸੀ। ਉਚੀ ਉਚੀ ਸੁਣ ਰਿਹਾ ਹੈ ਮਨੁੱਖ, ਫਿਰ ਕਹਿੰਦਾ ਹੈ ਜ਼ਰਾ ਫਿਰ ਕਹੀਂ, ਮੈਂ ਨਹੀਂ ਸੁਣਿਆ। ਕਿਉਂ ? ਧਿਆਨ ਕਿਸੇ ਹੋਰ ਪਾਸੇ ਸੀ। ਮੈਂ ਅਕਸਰ ਬਿਆਨ ਕਰਦਾ ਹੁੰਨਾਂ। ਅਗਰ ਧਿਆਨ ਨਾ ਹੋਵੇ, ਇਹ ਅੱਖਾਂ ਤੁਹਾਨੂੰ ਘਰ ਨਹੀਂ ਪਹੁੰਚਾ ਸਕਦੀਆਂ। ਘਰ ਦੇ ਕੋਲੋਂ ਲੰਘ ਜਾਉਗੇ। ਹੋ ਸਕਦਾ ਹੈ ਸੌ ਦੋ ਸੌ ਗਜ਼ ਅੱਗੇ ਲੰਘ ਜਾਉ ਤੇ ਜਿਉਂ ਅੱਖਾਂ ਕੋਲ ਧਿਆਨ ਆਏਗਾ, ਫਿਰ ਖਿਆਲ ਆਏਗਾ ਲੈ ਘਰ ਤੇ ਪਿਛੇ ਛੱਡ ਆਏ ਹਾਂ। ਧਰਮ ਧਿਆਨ ਸਾਧਨਾ ਹੈ। ਧੁਨ ਵਾਹਿਗੁਰੂ। ਇਹ ਜੋ ਵਾਹਿਗੁਰੂ ਦੀ ਧੁਨ ਹੈ। ਇਸਨੂੰ ਹੀ ਮੈਂ ਸੁਣ ਰਿਹਾਂ, ਇਹ ਕਿਵੇਂ ਪਤਾ ਚਲੇਗਾ। ਧਿਆਨ। ਜੋ ਸ਼ਬਦ ਜ਼ਬਾਨ ਦੇ ਰਾਹੀਂ ਬਾਹਰ ਆਇਆ ਹੈ, ਹੁਣ ਧਿਆਨ ਕਰਕੇ ਕੰਨਾਂ ਦੇ ਰਾਹੀਂ ਅੰਦਰ ਜਾਏ। ਇਹ ਅੰਦਰ ਦੀ ਦੁਨੀਆਂ ਨੂੰ ਬਦਲੇਗਾ ਖੂਨ ਜ਼ਹਿਰੀਲਾ ਹੈ ਤੇ ਅੰਮ੍ਰਿਤ ਕਰੇਗਾ।

ਇਹ ਸ਼ਬਦ ਕਿਸ ਕਿਸ ਪੜਾਉ ਤੋਂ ਨਿਕਲ ਕੇ ਜ਼ਬਾਨ ਤੋਂ ਬਾਹਰ ਪ੍ਰਗਟ ਹੁੰਦਾ ਹੈ, ਔਰ ਕਿਸ ਕਿਸ ਪੜਾਉ ਤੇ ਜਾ ਕੇ ਇਹ ਅੰਮ੍ਰਿਤ ਹੁੰਦਾ ਹੈ। ਗੁਰਬਾਣੀ ਵਿਚ ਇਸਦਾ ਸਾਰਾ ਨਿਖੇੜਾ ਹੈ। ਇਹ ਬਾਰੀਕ ਵਿਸ਼ਾ ਮੈਂ ਛੇੜ ਬੈਠਾ ਹਾਂ। ਇਸ ਵਾਸਤੇ, ਕਿ ਸਾਰੀ ਜ਼ਿੰਦਗੀ ਨਿਰੇ ਕਰਮ ਕਾਂਡ ਵਿਚ ਨਾ ਰਹੋ, ਕਰੋ ਕੁਛ। ਕਰਨਾ ਉਸ ਦਿਨ ਆਰੰਭ ਸਮਝੋ, ਚਲਨਾ ਉਸ ਦਿਨ ਆਰੰਭ ਸਮਝੋ, ਪੰਥੀਆਂ ਵਿਚ ਤੁਸੀਂ ਉਸ ਦਿਨ ਗਿਣੇ ਜਾਉਗੇ, ਕਦੋਂ ? **ਜਪਹੁ ਤ ਏਕੋ ਨਾਮਾ।। ਅਵਰਿ ਨਿਰਾਫਲ ਕਾਮਾ।।** ਪੰਥੀ ਹੋਵਾਂਗੇ। ਪਹੁੰਚ ਗਏ ਹਾਂ ਫਿਰ ਜਪੁ ਦੀ ਲੋੜ ਨਹੀਂ। ਜਪਨਾ ਵੀ ਰਹਿ ਜਾਏਗਾ। **ਜਾਪੁ ਸੁ ਅਜਪਾ ਜਾਪੈ।** ਕਲਗੀਧਰ ਪਾਤਸ਼ਾਹ ਕਹਿੰਦੇ ਨੇ ਜ਼ਬਾਨ ਨਹੀ ਬੋਲਦੀ। ਅਜਪਾ ਜਾਪੁ ਚਲਦਾ ਹੈ :–

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ**
**ਬਾਹੁੜਿ ਜਨਮਿ ਨ ਆਵਾ।।੧।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੯੫)

**ਅੰਦਰ ਜੈਸੇ ਸਵਾਸ ਪਏ ਚਲਦੇ ਨੇ, ਉਹ ਅਨਾਹਦ ਨਾਦ ਜੋ ਸਾਰੇ ਬ੍ਰਹਮੰਡ ਦੇ ਵਿਚ ਵਿਆਪਕ ਹੈ।** ਉਹੀ ਮੇਰੇ ਵਿਚ ਵਿਆਪਕ ਹੈ, ਮੈਂ ਸੁਣ ਰਿਹਾਂ। **ਘਟਿ ਘਟਿ ਵਾਜੈ ਨਾਦੁ** ਉਹ ਅਨਾਹਦ ਨਾਦ **ਗੁਰੂ** ਹੈ। ਇਹ ਸਾਰੀ ਬਾਣੀ ਅਨਾਹਦ ਨਾਦ ਤੋਂ ਆਈ ਏ। ਗੁਰੂ ਨਾਨਕ ਨੇ ਸੁਣਿਐ। ਜੋ ਸੁਣਿਐ ਉਸਨੂੰ ਬਾਹਰ ਪ੍ਰਗਟ ਕਰ ਦਿੱਤਾ ਹੈ। ਜੋ ਸੁਣ ਕੇ ਬਾਹਰ ਪ੍ਰਗਟ ਕਰ ਸਕੇ **ਉਸਨੂੰ ਅਵਤਾਰ ਕਹਿੰਦੇ ਨੇ।** ਜੋ ਸੁਣ ਕੇ ਅਨੰਦ ਮਾਣ ਸਕੇ **ਭਗਤ ਹੈ, ਸੰਤ ਹੈ, ਗੁਰਮੁਖ ਹੈ।** ਜੋ ਅਨਾਹਦ ਸੁਣਿਐ ਉਸਨੂੰ ਬਾਹਰ ਪ੍ਰਗਟ ਕਰਨ ਦੇ ਵਿਚ ਅਸਫਲ ਹੈ। ਬੇਸ਼ੁਮਾਰ ਭਗਤ ਅਸਫਲ ਰਹਿ ਜਾਂਦੇ ਨੇ। ਕਹਿੰਦੇ ਨੇ ਇਨ੍ਹਾਂ ਕੋਲ ਭੋਜਨ ਤੇ ਸੀ, ਭਾਂਡੇ ਨਹੀਂ ਸਨ, ਬਾਹਰ, ਪਰੋਸ ਕੇ ਪੇਸ਼ ਕਰ ਸਕਣ। ਜਿਹੜੇ ਵੀ ਪੇਸ਼ ਕਰ ਸਕਦੇ ਨੇ ਉਹ ਅਵਤਾਰ ਸ਼੍ਰੇਣੀ ਵਿਚ ਆ ਜਾਂਦੇ ਨੇ। ਅੰਸ਼ਾ ਅਵਤਾਰ ਕਹੇ ਜਾਂਦੇ ਨੇ। ਅੰਸ਼ ਮਾਤਰ, ਛੋਟੇ ਵੱਡੇ,

ਇਸ ਤਰ੍ਹਾਂ ਦੀ ਗਿਣਤੀ ਕੀਤੀ ਏ। ਪੂਰਨ ਸੱਚ ਪੇਸ਼ ਕਰ ਸਕਦੇ ਨੇ ਪੂਰਣ **ਅਵਤਾਰ**। ਅੰਸ਼ ਮਾਤਰ ਕਰ ਸਕਦੇ ਨੇ **ਅੰਸ਼ਾ ਅਵਤਾਰ**। ਜੋ ਸੁਣਕੇ ਪੇਸ਼ ਕਰ ਸਕਦੇ ਨੇ। ਪਹਿਲੀ ਦਫਾ ਜਦ ਮੁਹੰਮਦ ਸਾਹਿਬ ਦੀ ਜ਼ਬਾਨ ਤੋਂ ਆਇਤਾਂ ਨਿਕਲੀਆਂ। ਉਨ੍ਹਾਂ ਦੀ ਪਤਨੀ ਪੜ੍ਹੀ ਲਿਖੀ ਸੀ, ਮੁਹੰਮਦ ਸਾਹਿਬ ਬਿਲਕੁਲ ਅਨਪੜ੍ਹ। ਬਿਲਕੁਲ ਅਨਪੜ੍ਹ। ਖਦੀਜਾ ਪੜ੍ਹੀ ਲਿਖੀ ਸੀ। ਉਸ ਵਕਤ ਦੀ ਜੋ ਚੰਗੀ ਤੋਂ ਚੰਗੀ ਵਿਦਿਆ ਸੀ ਉਸਨੇ ਹਾਸਲ ਕੀਤੀ ਹੋਈ ਸੀ। ਬੇਵਾ (ਵਿਧਵਾ) ਸੀ। ਮੁਹੰਮਦ ਸਾਹਿਬ ਨਾਲੋਂ ਉਮਰ ਵਿਚ ੧੫ ਸਾਲ ਵੱਡੀ ਸੀ। ੪੦ ਸਾਲ ਦੀ ਖਦੀਜਾ ਸੀ, ੨੫ ਸਾਲ ਦੇ ਮੁਹੰਮਦ ਸਾਹਿਬ ਨੇ। ਨਿਕਾਹ ਹੋਇਆ ਸੀ। ਮੁਹੰਮਦ ਦੀ **ਸ਼ਰਾਫਤ, ਭਗਤੀ, ਦੂਰ ਦ੍ਰਿਸ਼ਟੀ, ਬੋਲਾਂ ਦੀ ਮਿਠਾਸ** ਇਸ ਰਿਸ਼ਤੇ ਨੂੰ ਬਨਾਉਣ ਵਿਚ ਸਫਲ ਹੋਇਆ। ਅੱਜ ਮੁਹੰਮਦ ਸਾਹਿਬ ਜਦ ਘਰ ਆਏ ਨੇ ਕੰਬਣੀ ਛਿੜੀ ਹੋਈ ਸੀ। ਜ਼ਬਾਨ 'ਚੋਂ ਆਇਤਾਂ ਨਿਕਲ ਰਹੀਆਂ ਨੇ। ਅਨਪੜ੍ਹ ਨੇ, ਦੰਗ ਰਹਿ ਗਈ।• ਇਹ ਤੇ ਸ਼ਾਇਰੀ ਏ। ਇਹ ਤੇ ਗੀਤ ਹੈ। ਔਰ ਇਸ ਵਿਚ ਪ੍ਰਭਾਉ ਬੜਾ ਹੈ, ਅਸਰ ਬੜਾ ਹੈ। ਗਲ ਜਿਤਨੀ ਗਹਰਾਈ 'ਚੋਂ ਆਵੇਗੀ, ਉਤਨੀ ਗਹਰੀ ਛੂਏਗੀ, ***ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।*** ਬੋਲ ਵਿਚ ਤਾਕਤ ਉਤਨੀ ਹੁੰਦੀ ਏ, ਜਿਤਨੀ ਉਸ ਵਿਚ ਸਚਾਈ ਹੋਵੇ, ਜਿਤਨੀ ਉਸ ਵਿਚ ਗਹਰਾਈ ਹੋਵੇ। ਸਚਾਈ ਨਹੀਂ, ਗਹਰਾਈ ਨਹੀਂ, ਐਸੇ ਮਨੁੱਖ ਦਾ ਬੋਲ ਪਰਵਾਰ ਵਿਚ ਵੀ ਨਹੀਂ ਚਲਦਾ। ਪਰਵਾਰ ਵੀ ਇਨਕਾਰੀ ਕਰਦਾ ਹੈ। ਪਰ ਕਿਸੇ ਦਾ ਬੋਲ ਕਰਤਾਰ ਦੀ ਦਰਗਾਹ ਵਿਚ ਵੀ ਚਲਦਾ ਹੈ :—

**ਜਾ ਕਾ ਕਹਿਆ ਦਰਗਹ ਚਲੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੮੬)

**ਬੋਲਿਆ, ਪ੍ਰਮਾਤਮਾ ਵੀ ਸੁਣਦਾ ਹੈ। ਬੋਲ਼ਿਆ ਪ੍ਰਮਾਤਮਾ ਵੀ ਮੰਨਦੈ।** ਇਹ ਸਤਿਗੁਰ ਦੇ ਬੋਲ ਨੇ। **ਜਾ ਕਾ ਕਹਿਆ ਦਰਗਹ ਚਲੈ॥** ਕਿਸੇ ਦਾ ਬੋਲ ਤੇ ਆਪਣੇ ਪੁੱਤਰਾਂ ਤਕ ਵੀ ਨਹੀ ਚਲਦਾ, ਮਿੱਤਰਾਂ ਤਕ ਵੀ ਨਹੀ ਚਲਦਾ, ਘਰ ਦੇ ਵਿਚ ਵੀ ਨਹੀ ਚਲਦਾ। ਪ੍ਰਵਾਰ ਦੇ ਵਿਚ ਵੀ ਨਹੀ ਚਲਦਾ। ਕਿਸੇ ਦਾ ਬੋਲ ਨਿਰੰਕਾਰ ਦੀ ਦਰਗਾਹ ਵਿਚ ਵੀ ਚਲਦਾ ਹੈ। ਜਿਤਨੀ ਗਹਰਾਈ 'ਚੋਂ, ਨਿਕਲੀ ਹੋਵੇ ਗੱਲ। ਗਹਰਾਈ 'ਚੋਂ ਤਾਂ ਨਿਕਲੀ ਹੋਵੇਗੀ, ਦਿਲ ਮੰਨਦਾ ਹੋਵੇਗਾ, ਦਿਮਾਗ ਸਮਝਦਾ ਹੋਵੇਗਾ। ਵਰਨਾ ਗਹਰਾਈ 'ਚੋਂ ਨਿਕਲ ਨਹੀ ਸਕਦੀ।

*ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।*
*ਪਰ ਨਹੀਂ, ਤਾਕਤ-ਏ-ਪਰਵਾਜ਼ ਮਗਰ ਰਖਤੀ ਹੈ।*

ਦਿਲ ਦੀਆਂ ਗਹਰਾਈਆਂ 'ਚੋਂ ਆਇਤਾਂ ਨਿਕਲ ਰਹੀਆਂ ਸਨ, ਖਦੀਜਾ ਬੋਲ ਪਈ। ਹਜ਼ਰਤ ਕੁਛ ਮੈਨੂੰ ਕਹਿਣ ਦਿਉ। ਇਹ ਬੋਲ ਤੁਹਾਡੇ ਨਹੀਂ ਹੋ ਸਕਦੇ। ਮੈਂ

ਨਹੀਂ ਮੰਨਦੀ। ਕਿਉਂ ? ਤੁਸੀਂ ਦੁਨਿਆਵੀ ਵਿਦਿਆ ਹਾਸਲ ਨਹੀਂ ਕੀਤੀ। ਇਹ ਬੋਲ, ਸ਼ੈਲੀ, ਸ਼ਬਦਾਵਲੀ, ਕਾਫੀਆ, ਰਵਦੀਫ ਬੜੀ ਬੰਦਿਸ਼ ਦੇ ਵਿਚ ਨੇ। ਬੜੀ ਤਰਤੀਬ ਦੇ ਵਿਚ ਨੇ, ਬੜੇ ਗਹਰੇ ਨੇ। ਬਹੁਤ ਬੁਲੰਦੀਆਂ ਨੂੰ ਛੂੰਹਦੇ ਨੇ। ਮੈਨੂੰ ਕਹਿਣ ਦਿਉ, ਇਹ ਬੋਲ ਤੁਹਾਡੇ ਨਹੀਂ ਨੇ। ਪਤਾ ਐ, ਮੁਹੰਮਦ ਨੇ ਕੀ ਆਖਿਆ ? ਖਦੀਜਾ, ਤੂੰ ਠੀਕ ਸਮਝਿਆ ਹੈ। ਅੱਜ ਮੁਹੰਮਦ ਟੋਟੈਲੀ (Totally) ਬਿਲਕੁਲ ਚੁਪ ਕਰ ਗਿਆ ਹਾਂ। ਪਤਾ ਨਹੀਂ ਖ਼ੁਦਾ ਕੀ ਬੋਲਦੈ। ਪਤਾ ਨਹੀਂ ਖ਼ੁਦਾ ਕੀ ਬੋਲਦੈ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਮੈਂ ਚੁਪ ਕਰ ਗਿਆ ਹਾਂ :—

**ਹਉ ਆਪਹੁ ਬੋਲਿ ਨ ਜਾਣਦਾ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੩)

ਹੁਣ ਮੇਰਾ ਆਪਣਾ ਬੋਲਣਾ ਕੁਛ ਵੀ ਨਹੀਂ। ਮੇਰਾ ਆਪਣਾ ਬੋਲਣਾ ਬੰਦ ਹੋ ਗਿਆ ਹੈ :—

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੩)

ਉਹ ਜੋ ਅਨਾਹਦ ਨਾਦ ਮੈਂ ਸੁਣਿਆ, ਆਪਣੀ ਰਸਨਾ ਨਾਲ ਬਾਹਰ ਪ੍ਰਗਟ ਕੀਤਾ। ਜੋ ਪ੍ਰਗਟ ਕਰ ਸਕੇ ਉਹ ਪੈਗੰਬਰ ਹੈ, ਅਵਤਾਰ ਹੈ, ਗੁਰੂ ਹੈ। ਜੋ ਸਿਰਫ ਸੁਣ ਕੇ ਆਨੰਦ ਮਾਣ ਸਕੇ ਅਜੇ ਸਾਧਕ ਹੈ, ਸੰਤ ਹੈ, ਭਗਤ ਹੈ। ਠੀਕ ਹੈ ਜੀਵਨ ਸਫਲ ਹੋ ਗਿਆ। ਯਾਤਰਾ ਸਫਲ ਹੋ ਗਈ। ਉਸ ਅਨਾਹਦ ਨਾਦ ਨੂੰ ਸੁਣ ਕੇ ਜੋ ਬਾਹਰ ਪ੍ਰਗਟ ਕਰ ਸਕੇ ਉਹ ਅੰਸ਼ਾ ਅਵਤਾਰ ਹੈ, ਅਪੂਰਨ ਅਵਤਾਰ ਹੈ, ਅੰਸ਼ ਮਾਤਰ ਅਵਤਾਰ ਹੋ ਸਕਦਾ ਹੈ, ਕੁਝ ਨਾ ਕੁਝ ਉਸਨੇ ਪ੍ਰਗਟ ਕੀਤਾ ਹੈ। ਕੁਛ ਨਾ ਕੁਛ ਉਸਨੇ ਬਾਹਰ, ਜਗਤ ਦੇ ਸਾਹਮਣੇ ਪ੍ਰਮਾਤਮਾ ਦੇ ਬੋਲ ਰੱਖੇ ਨੇ। ਪੂਰਨ ਤੌਰ ਤੇ ਸੱਚਾਈ ਜਿਸਨੇ ਰੱਖ ਦਿੱਤੀ, ਪੂਰਨ ਅਵਤਾਰ, ਪੂਰਨ ਪੈਗੰਬਰ, ਪੂਰਨ ਅਵਤਾਰ, ਪੂਰਨ ਪੁਰਖ। ਸ਼ਬਦ ਦੇ ਰੂਪ ਵਿਚ ਗੁਰੂ ਦਰ ਹੈ, ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ।

ਹੁਣ ਦੂਸਰਾ ਨੁਕਤਾ ਵੀ ਪਕੜ ਲੈਣਾ, ਖੁਲਾਸਾ ਬਾਅਦ ਦੇ ਵਿਚ। ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ :—

**ਨਾਨਕ ਸੋਧੇ ਸਿੰਮ੍ਰਿਤਿ ਬੇਦ॥**
**ਪਾਰਬ੍ਰਹਮ ਗੁਰ ਨਾਹੀ ਭੇਦ॥੪॥੧੧॥੨੪॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੪੨)

ਪਾਰਬ੍ਰਹਮ ਤੇ ਗੁਰੂ ਵਿਚ ਭੇਦ ਨਹੀ। ਦਰ ਹੈ ਗੁਰੂ, ਪਰ ਘਰ ਨੂੰ ਲਗਿਆ ਹੋਇਆ ਹੈ। ਘਰ ਤੋਂ ਅਲਗ ਨਹੀ ਹੈ। ਘਰ ਦਾ ਦਰ ਹੈ। ਸੱਚ ਦਾ ਦੁਆਰ ਹੈ।

ਸੱਚ ਦਾ ਦਰ ਹੈ, ਗੁਰਦੁਆਰਾ। ਗੁਰੂ ਦੁਆਰ ਹੈ। ਸ਼ਬਦ ਦੁਆਰ ਹੈ। ਪ੍ਰਕਾਸ਼ ਘਰ ਹੈ, ਸ਼ਬਦ ਦਰ ਹੈ। **ਸੋ ਦਰੁ ਕੇਹਾ...।** ਜਿਸ ਨੂੰ ਅਨਾਹਦ ਨਾਦੁ ਸੁਣਾਈ ਦੇਣ ਲਗ ਪਏ, ਦਰ ਤੇ ਪਹੁੰਚ ਗਿਆ। ਅਨਾਹਦ ਨਾਦੂ ਤਕ ਪਹੁੰਚਣ ਦਾ ਜ਼ਰੀਆ, ਇਹ ਅਨਾਹਦ ਬਾਣੀ ਇਸ ਵਿਚ ਧਿਆਨ ਜੋੜੇ। **ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।** ਇਹ ਕੰਮ ਇਤਨਾ ਔਖਾ ਹੈ। ਸਾਹਿਬ ਕਹਿੰਦੇ ਨੇ :—

**ਆਖਣਿ ਅਉਖਾ ਸਾਚਾ ਨਾਉ॥**

(ਰਹਿਰਾਸ ਸਾਹਿਬ)

ਇਹ ਕਥਾ ਕਈ ਦਫਾ ਕਿਸੇ ਕਿਸੇ ਦਿਨ, ਵਾਰ-ਤਿਉਹਾਰ ਦੇ ਦਿਨ ਵਿਚ ਤਿੰਨ ੨ ਦਫਾ ਵੀ ਕਰ ਲੈਂਦਾ ਹੈ ਦਾਸ। ਕਈਆਂ ਨੂੰ ਮੈਂ ਦੇਖਿਆ ੧੮ ਅਠਾਰ੍ਹਾਂ ਘੰਟੇ ਵੀ ਕਰ ਲੈਂਦੇ ਨੇ ਪਾਠ। ਸਾਰੀ ਸਾਰੀ ਰਾਤ ਕੀਰਤਨ ਵੀ ਕਰ ਲੈਂਦੇ ਨੇ। ਇਹ ਜੋ ਜਪੁ ਸਤਿਗੁਰ ਦਸ ਰਹੇ ਨੇ ਨਾ, ਅਗਰ ਧੁਨਿ ਵਿਚ ਧਿਆਨ ਜੁੜ ਜਾਏ। ਇਕ ਸੈਕੰਡ, ਇਕ ਸੈਕੰਡ ਵਿਚ ਹੀ ਜਨਮਾਂ-ਜਨਮਾਂਤਰਾਂ ਦੇ ਬੰਧਨ ਕਟ ਜਾਂਦੇ ਨੇ। **ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ...।** ਧੁਨ ਤੇ ਅਲਾਪ ਕਰ ਲੈਂਦੇ ਹਾਂ ਵਾਹਿਗੁਰੂ, ਮਨ ਨਹੀ ਸੁਣਦਾ, ਕਿਉਂ ? ਮਨ ਬੋਲਦੈ। ਹੁਣ ਜ਼ੁਬਾਨ ਬੋਲੇ ਵਾਹਿਗੁਰੂ, ਤੇ ਮਨ ਕੁਛ ਹੋਰ ਹੋਰ ਬੋਲੀ ਜਾਏ, ਕੌਣ ਸੁਣੇ। ਫਿਰ ਹਰ ਇਕ ਦੀ ਕੋਸ਼ਿਸ਼ ਹੈ, ਦੂਜੇ ਨੂੰ ਸੁਣਾਉਣ ਦੀ, ਦੂਜੇ ਸੁਣਨ, ਦੂਜੇ। ਤੇਰੇ ਮਨ ਨੇ ਤੇ ਨਹੀ ਸੁਣਿਆ, ਦੂਜੇ ਨੇ ਕੀ ਖ਼ਾਕ ਸੁਣਨਾ ਹੈ। ਇਸੇ ਲਈ ਗੁਰੂ ਨੇ ਕਹਿ ਦਿੱਤਾ ਹੈ :—

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੮੧)

ਜਿਹੜੀ ਗੱਲ ਤੇਰਾ ਮਨ ਸੁਣਨਾ ਨਹੀਂ ਚਾਹੁੰਦਾ, ਜਾਂ ਤੂੰ ਅੰਦਰੋਂ ਇਹ ਖਿਆਲ ਨਹੀ ਬਣਾਇਆ, ਇਰਾਦਾ ਨਹੀ ਬਣਾਇਆ ਕਿ ਸੁਣਨਾ ਹੈ, ਦੂਜੇ ਨੂੰ ਨਾ ਸੁਣਾ ਐਵੇਂ ਹਵਾ ਵਿਚ ਗੱਲ ਉਡੇਗੀ। ਕੁਛ ਵੀ ਨਹੀਂ। ਇਸ ਵਾਸਤੇ ਬੇਸ਼ਤਰ ਕਥਾ ਕਹਾਣੀਆਂ ਹਵਾ ਵਿਚ ਹੀ ਉੱਡ ਜਾਂਦੀਆਂ ਨੇ। **ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥** ਹਵਾ ਵਿਚ ਉਡ ਜਾਦੀਆਂ ਨੇ। ਦੋ ਕਾਰਣਾਂ ਕਰਕੇ। ਪਹਿਲਾ, ਗਹਿਰਾਈ 'ਚੋਂ ਨਹੀਂ ਆਖੀਆਂ ਜਾ ਰਹੀਆਂ। ਉਸਦਾ ਆਪਣਾ ਮਨ ਹੀ ਨਹੀਂ ਸੁਣਦਾ। ਦੂਜਾ, ਦੂਜੇ ਦੀ ਸ੍ਰੋਤ ਵੀ ਇਸ ਢੰਗ ਦੀ ਨਹੀਂ। ਦੂਜੇ ਦੀ ਤਿਆਰੀ ਵੀ ਨਹੀਂ ਹੈ ਸੁਣਨ ਦੀ। ਇਹ ਕੰਮ ਇਤਨਾ ਮੁਸ਼ਕਿਲ ਹੈ, ਗੁਰੂ ਨਾਨਕ ਨੂੰ ਕਹਿਣਾ ਪਿਆ। **ਆਖਣਿ ਅਉਖਾ ਸਾਚਾ ਨਾਉ॥** ਕਠਿਨ ਹੈ। ਇਸ ਕਠਿਨ ਕੰਮ ਨੂੰ ਆਰੰਭ ਕਰਨਾ ਹੈ। ਸਫਲਤਾ ਪ੍ਰਮਾਤਮਾ ਤੇ ਛੋੜਨੀ ਹੈ। ਇਸ ਤਰ੍ਹਾਂ ਜਿਸ

ਤਰ੍ਹਾਂ ਭੋਜਨ ਦੀ ਬੁਰਕੀ ਤੇ ਖਾ ਲੈਣੀ ਹੈ, ਖੂਨ ਤੇ ਪ੍ਰਮਾਤਮਾ ਨੇ ਬਣਾਉਣਾ ਹੈ। ਅਸੀਂ ਨਹੀਂ ਬਣਾਉਣਾ। ਖਾਧੇ ਹੋਏ ਭੋਜਨ ਦਾ ਖੂਨ ਨਾ ਬਣੇ ਤੇ ਫਿਰ ਕੀ ਫਾਇਦਾ। ਫਿਰ ਤੇ ਜ਼ਿੰਦਾ ਹੀ ਰਹਿਣਾ ਔਖਾ ਹੋ ਜਾਇਗਾ। ਜਪੀ ਹੋਈ ਧੁਨ ਅਗਰ ਮਨ ਨੇ ਸੁਣੀ ਹੀ ਨਹੀਂ ਫਿਰ ਰੂਹਾਨੀ ਜ਼ਿੰਦਗੀ ਤੇ ਬਣਨੀ ਨਹੀਂ। ਜਪਨਾ ਅਸੀਂ ਹੈ, ਮਨ ਸੁਣੇ। ਇਹ ਫਰਿਆਦ ਕਰਨੀ ਏ, **ਅਰਦਾਸ ਕਰਨੀ ਏ, ਪ੍ਰਭੂ ਅਗੇ, ਹੇ ਦਾਤਾ ! ਸਰੋਤਾ ਬਣਾ।** ਤੇ ਮੈਂ ਦੁਹਰਾ ਦਿਆਂ ਬੜੇ ਧਿਆਨ ਨਾਲ ਪੜ੍ਹਨਾ।

ਸੁਰਤ ਦੇ ਤਿੰਨ ਅਰਥ ਨੇ। ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਤੁਹਾਡੇ ਵਿਚ ਅਗਰ ਕੋਈ ਅਭਿਆਸ ਕਰਦੇ ਹੋਣਗੇ। ਸੁਰਤ ਸ਼ਬਦ, ਸੰਸਕ੍ਰਿਤ ਦਾ ਹੈ। ਸਰੋਤ ਤੋਂ ਬਣਿਆ ਹੈ; ਸ੍ਰਵਣ ਤੋਂ ਬਣਿਆ ਹੈ। ਸੁਰਤ ਸੁਣਨਾ। ਸਰੋਤਾ ਹੈ, ਸੁਣਦੈ। ਅਗਰ ਸੁਰਤ ਵਿਚ ਹੈ ਤਾਂ ਸੁਰਤ ਆ ਜਾਏਗੀ, ਹੁਣ ਸੁਰਤ ਦੇ ਅਰਥ ਨੇ ਸਮਝ। ਸਮਝ ਆ ਜਾਇਗੀ ਅਗਰ ਸੁਰਤ ਆ ਗਈ ਏ ਤੇ ਹੁਣ ਸੁਰਤ ਜੁੜ ਜਾਇਗੀ, ਧਿਆਨ ਜੁੜ ਜਾਇਗਾ। ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਇਸਦੇ ਤਿੰਨ ਅਰਥ ਨੇ। ਸੁਣਨ ਤੋਂ ਆਰੰਭ ਕਰਾਂਗੇ। ਪਹਿਲਾ ਪੜਾਉ ਹੀ ਕਠਿਨ ਹੈ। ਬਹੁਤ ਕਠਿਨ ਹੈ। ਨਹੀਂ ਮਨ ਸੁਣਦਾ। ਕਿਉਂ ? ਮਨ ਬੋਲਦਾ ਹੈ। **ਬੋਲਦਾ ਹੈ, ਨਹੀਂ ਸੁਣਦਾ।** ਸਿਰਫ ਹੁਣ ਦੋ ਮਿੰਟ ਆਪਾਂ ਯਤਨ ਕਰੀਏ। ਬਖਸ਼ਿਸ਼ ਗੁਰੂ ਦੀ। ਬਖਸ਼ਿਸ਼ ਪ੍ਰਭੂ ਦੀ। ਉੱਦਮ ਸਾਡਾ, ਬਖਸ਼ਿਸ਼ ਉਸਦੀ। ਇਹ ਅੰਮ੍ਰਿਤ ਵੇਲੇ ਕਰਨਾ ਹੈ। **ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ...।** ਇਸ ਪ੍ਰਕਰਣ ਨੂੰ ਮੈਂ ਇਸ ਵਾਸਤੇ ਛੇੜਿਆ ਹੈ ਅਗਰ ਇਹ ਜਪਦੇ ਹੋ, ਤੇ ਤੁਸੀਂ ਪੰਥੀ ਹੋ। ਨਹੀਂ ਤੇ, ਪੰਥੀ ਵੀ ਨਹੀਂ ਹੋ। ਹੁਣ ਪੰਥੀ ਹੋ ਕਿ ਨਹੀਂ, ਇਹ ਫੈਸਲਾ ਤੁਸੀਂ ਆਪ ਕਰਨਾ ਹੈ। ਪਤਾ ਸ਼ੇਖ ਸਾਅਦੀ ਕੀ ਕਹਿੰਦੇ ਨੇ। *ਤੂ ਖੁਦ ਬਾ-ਮੁਨਸਫ ਸ਼ੁਧ।* ਆਪਣਾ ਫੈਸਲਾ ਆਪ ਕਰੀਂ ਦੂਜੇ ਤੋਂ ਨਾ ਕਰਾਈਂ। ਦੂਜੇ ਨੂੰ ਕੀ ਪਤਾ, ਤੂੰ ਕੀ ਏਂ। ਤੇਰੇ ਮਨ ਦੀ ਹਾਲਤ ਕੀ ਏ। ਤੂੰ ਖੁਦ ਬਾ-ਮੁਨਸਫ ਸ਼ੁਧ। ਆਪਣਾ ਮੁਨਸਫ ਆਪ ਬਣ। ਆਪਣਾ ਫੈਸਲਾ ਆਪ ਕਰ। ਇਹ ਰੋਜ਼ ਰੋਜ਼ ੧੦ ਮਿੰਟ ਪੰਦਰਾਂ ਮਿੰਟ ਤੇ ਕਰਨਾ ਹੀ ਹੈ, ਬਾਕੀ ਜਿਤਨਾ ਕਰ ਸਕੋ ਜਾਂ ਗੁਰੂ ਕਰਾ ਦੇਵੇ। ਰੋਟੀ ਖਾਣ ਵਿਚ ਲਗਦੇ ਤੇ ੧੫ ਵੀਹ ਮਿੰਟ ਨੇ, ਪਰ ਸਾਰਾ ਦਿਨ ਭੁਖ ਨਹੀ ਲੱਗਦੀ। ਤਾਜ਼ਗੀ ਬਣੀ ਰਹਿੰਦੀ ਏ, ਰਸ ਬਣਿਆ ਰਹੇਗਾ, ਖੇੜਾ ਬਣਿਆ ਰਹੇਗਾ। ਖੁਸ਼ੀ ਬਣੀ ਰਹੇਗੀ। ਆਪਾਂ ਸਿਰਫ ਦੋ ਮਿੰਟ ਧਿਆਨ ਨਾਲ ਜਪੀਏ :—

ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।

**ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।**



# 4.

## ੧ੴ ਸਤਿਗੁਰ ਪ੍ਰਸਾਦਿ

ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀਆਂ ਜਿਨ੍ਹਾਂ ਪੰਗਤੀਆਂ ਨੂੰ ਲੈ ਕੇ ਜੋ ਵਿਚਾਰ ਚਲ ਰਹੀ ਹੈ, ਇਹ ਪੰਗਤੀਆਂ ਮੈਂ ਪੜ੍ਹ ਕੇ ਫਿਰ ਸੁਣਾ ਦਿਆਂ :—

**ਮੰਨੈ ਮਗੁ ਨ ਚਲੈ ਪੰਥੁ॥**
**ਮੰਨੈ ਧਰਮ ਸੇਤੀ ਸਨਬੰਧੁ॥**

(ਜਪੁਜੀ ਸਾਹਿਬ)

ਦੂਸਰੀ :— ਸਲੋਕ ਵਾਰਾਂ ਤੋਂ ਵਧੀਕ ਮਹਲਾ ੧

**ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥**
**ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੫)

ਤੀਸਰੀ :—

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੬੬)

ਸ੍ਰੇਸ਼ਟ ਧਰਮ ਤੋਂ ਕੋਈ ਨਖਿੱਧ ਧਰਮ ਵੀ ਹੈ। ਸ੍ਰੇਸ਼ਟ ਧਰਮ ਤੋਂ ਫਿਰ ਕੋਈ ਮਲੀਨ ਧਰਮ ਵੀ ਹੈ। ਸ੍ਰੇਸ਼ਟ ਕਿਉਂ ਆਖਿਆ ਹੈ। ਜਾਂ ਨਿਰਮਲ ਕਿਉਂ ਆਖਿਆ ਹੈ ? **ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਨਿਰਮਲ ਸ਼ਬਦ ਕਿਉਂ ਜੋੜਿਆ ਹੈ ਨਾਲ। ਪੂਰਨ ਤੌਰ ਤੇ ਜੋ ਨਿਰਮਲ ਹੈ ਉਹ ਕੇਵਲ ਈਸ਼ਵਰੀ ਧਰਮ ਹੈ।

**ਰਾਜਨੀਤਕ ਧਰਮ** :— ਕਾਨੂੰਨ ਬਣਿਆ ਹੋਵੇਗਾ। ਉਥੋਂ ਦੇ ਨਿਯਮ ਬਣੇ ਹੋਵਣਗੇ। ਹਰ ਮੁਲਕ ਦੇ ਆਪਣੇ ਹੁੰਦੇ ਨੇ। ਹੋ ਸਕਦਾ ਹੈ ਉਸ ਵਿਚ ਸਾਰਿਆਂ

ਵਾਸਤੇ ਇਨਸਾਫ ਨਾ ਹੋਵੇ। ਪਰ ਧਰਮ ਤੇ ਹੈ, ਮਰਯਾਦਾ ਤੇ ਬਣੀ ਏ। ਨਿਯਮਾਵਲੀ ਤੇ ਹੈ, ਪਰ ਉਸ ਨਿਯਮ ਦੇ ਵਿਚ ਵਿਤਕਰਾ ਹੈ। ਉਸ ਨਿਯਮਾਵਲੀ ਦੇ ਵਿਚ ਭੇਦ ਹੈ। ਤੇ ਕੋਈ ਰਾਜਨੀਤਕ ਨਿਯਮਾਵਲੀ ਪੂਰਨ ਤੌਰ ਤੇ ਨਿਰਮਲ ਨਹੀਂ ਹੋ ਸਕਦੀ।

**ਸਮਾਜਿਕ ਧਰਮ :–** ਸਮਾਜ ਜਿਨ੍ਹਾਂ ਨਿਯਮਾਂ 'ਤੇ ਖੜਾ ਹੈ। ਤੇ ਸਮਾਜ ਦੇ ਰਿਸ਼ਤੇ ਸੰਨਬੰਧ ਜਿਨ੍ਹਾਂ 'ਤੇ ਖੜੇ ਨੇ, ਪੁਤਰ ਦਾ ਧਰਮ, ਪਿਤਾ ਦਾ ਧਰਮ, ਮਾਂ ਦਾ ਧਰਮ, ਧੀ ਦਾ ਧਰਮ, ਦਾਦੇ ਦਾ ਧਰਮ, ਪੋਤੇ ਦਾ ਧਰਮ, ਸਿਖਿਅਕ, ਉਸਤਾਦ ਦਾ ਧਰਮ, ਵਿਦਿਆਰਥੀ ਦਾ ਧਰਮ, ਪਰਜਾ ਦਾ ਧਰਮ, ਰਾਜੇ ਦਾ ਧਰਮ ਇਸ ਤਰ੍ਹਾਂ ਗਿਣਦੇ ਜਾਈਏ, ਧਰਮ ਬਹੁਤ ਨੇ। ਇਕ ਪੁਤਰ ਧਰਮ ਦੀ ਪਾਲਣਾ ਹੀ ਨਹੀਂ ਕਰਦਾ। ਪਿਉ ਨੂੰ ਪਿਉ ਕਰਕੇ ਮੰਨਦਾ ਹੀ ਨਹੀਂ। ਇਹ ਜੋ ਨਿਯਮਾਵਲੀ ਹੈ, ਪਿਤਾ ਪੁਤਰ ਦਾ ਰਿਸ਼ਤਾ ਖੜਾ ਹੈ, ਧਰਮ 'ਤੇ ਖੜਾ ਹੈ, ਕੁਝ ਮਰਯਾਦਾਵਾਂ 'ਤੇ ਖੜਾ ਹੈ, ਕੁਝ ਮਨੌਤ 'ਤੇ ਖੜਾ ਹੈ, ਨਹੀਂ ਮੰਨਦਾ, ਇਹ ਤੇ ਰਿਸ਼ਤਾ ਟੁੱਟ ਜਾਂਦਾ ਹੈ। ਪਤੀ ਦਾ, ਪਤਨੀ ਦਾ ਸੰਬੰਧ ਵੀ ਕੁਝ ਨੈਤਿਕਤਾ 'ਤੇ ਖੜਾ ਹੈ, ਕੁਝ ਧਰਮ 'ਤੇ ਖੜਾ ਹੈ, ਕੁਝ ਮਰਯਾਦਾ 'ਤੇ ਖੜਾ ਹੈ। ਇਸ ਤਰੀਕੇ ਨਾਲ ਧਰਮ ਬਹੁਤ ਸਾਰੇ ਨੇ। ਧਰਮ ਕੁਛ ਮਲੀਨ ਵੀ ਹੋ ਸਕਦੇ ਨੇ। ਉਨ੍ਹਾਂ ਨੂੰ ਪੂਰਣ ਤੌਰ ਤੇ ਨਿਰਮਲ ਨਹੀ ਕਿਹਾ ਜਾ ਸਕਦਾ, ਕੁਝ ਸਮਾਜਿਕ ਧਰਮ, ਕੁਝ ਰਾਜਨੀਤਕ ਧਰਮ। ਕਿਉਂਕਿ ਜ਼ਿਕਰ ਕਰੀਏ ਤੋ ਕਿਸੇ ਸਮਾਜ ਦੀ ਨਿੰਦਾ ਹੋ ਜਾਂਦੀ ਏ, ਜ਼ਿਕਰ ਕਰੀਏ ਤੋ ਕਿਸੇ ਮੁਲਕ ਦੀ ਨਿੰਦਾ ਹੋ ਜਾਂਦੀ ਹੈ। ਜਿਸ ਮੁਲਕ ਦੀ ਰਾਜਨੀਤੀ ਵਿਚ ਵਿਤਕਰਾ ਹੈ, ਭੇਦ ਭਾਵ ਹੈ, ਕਿਸੇ ਨਾਲ ਕੁਝ, ਕਿਸੇ ਨਾਲ ਕੁਝ, ਧਰਮ ਤੇ ਹੈ ਪਰ ਮਲੀਨ ਧਰਮ ਹੈ। ਇਹ ਸਹੀ ਧਰਮ ਨਹੀਂ। ਉਸ ਵਿਚ ਸੁਧਾਰ ਚਾਹੀਦਾ ਹੈ। ਇਸ ਵਾਸਤੇ ਸਾਰੀ ਦੁਨੀਆਂ ਦਾ ਜੋ ਰਾਜਨੀਤਕ ਧਰਮ ਹੈ, ਐਸਾ ਕੋਈ ਮੁਲਕ ਨਹੀਂ, ਜਿਥੇ ਉਨ੍ਹਾਂ ਦੇ ਵਿਧਾਨ ਦੇ ਵਿਚ ਤਰਮੀਮ (Amendment) ਨਾ ਹੋਈ ਹੋਵੇ। ਹਿੰਦੀ, ਸੰਸਕ੍ਰਿਤ ਵਿਚ ਕਹਿੰਦੇ ਨੇ ਸੰਸ਼ੋਧਨ ਨਾ ਹੋਇਆ ਹੋਵੇ। ਸਾਢੇ ਤਿੰਨ ਸੌ ਤੋਂ ਵੀ ਜ਼ਿਆਦਾ ਦਫਾ ਭਾਰਤ ਦੇ ਰਾਸ਼ਟਰੀਆ ਸੰਵਿਧਾਨ ਵਿਚ ਸੰਸ਼ੋਧਨ ਹੋ ਚੁਕਿਆ ਹੈ। (Amendment) ਹੋ ਚੁੱਕੀ ਹੈ, ਤਰਮੀਮ ਹੋ ਚੁੱਕੀ ਹੈ। ਤਰਮੀਮ ਕਿਉਂ ਕਰਨੀ ਪਈ, ਸਮਝ ਆਇਆ ਇਹ ਗਲਤ ਹੈ, ਇਸਨੂੰ ਠੀਕ ਕਰੀਏ। ਇਸ ਵਿਚ ਤਰਮੀਮ ਕਰੀਏ। ਬਦਲਦੇ ਰਹਿੰਦੇ ਨੇ ਸਮਾਜ ਦੇ ਨਿਯਮ, ਬਦਲਦੇ ਰਹਿੰਦੇ ਨੇ ਰਾਜਨੀਤਕ ਨਿਯਮ, ਜਦ ਉਨ੍ਹਾਂ ਵਿਚ ਕਦੀ ਕਮੀ, ਖਾਮੀ ਮਹਿਸੂਸ ਹੁੰਦੀ ਏ। ਇਕ ਸ੍ਰੇਸ਼ਟ ਧਰਮ ਹੈ, ਨਿਰਮਲ ਧਰਮ ਹੈ, ਕਦੀ ਮਲੀਨ ਨਹੀਂ ਹੁੰਦਾ। ਉਹ ਹੈ ਈਸ਼ਵਰੀ ਧਰਮ, ਈਸ਼ਵਰ ਦਾ ਸੁਭਾ, ਈਸ਼ਵਰ ਦੀ ਹੋਂਦ, ਉਸਦੀ ਨਿਯਮਾਵਲੀ, ਉਸਦਾ ਹੋਣਾ, ਸਮਾਜ ਦਾ ਹੋਣਾ, ਜਿਨਾਂ ਨਿਯਮਾਂ 'ਤੇ ਖੜਾ ਹੈ, ਮੈਲੇ ਵੀ ਹੋ ਸਕਦੇ ਨੇ, ਗਲਤ ਵੀ ਹੋ ਸਕਦੇ ਨੇ। ਜੈਸੇ ਦਹੇਜ ਪ੍ਰਥਾ ਹੈ। ਬੱਚੀ ਵਿਆਹੁਣੀ ਹੈ ਤੇ ਨਾਲ ਦਹੇਜ ਵੀ ਦਿਉ। ਕਬੀਰ ਕਹਿੰਦੇ ਨੇ, ਮੈਨੂੰ ਤੇ ਇੰਝ ਦਿਸਦਾ ਹੈ ਕੋਈ ਲੜਕਾ ਵੇਚਦਾ ਹੈ, ਕੋਈ ਲੜਕੀ ਵੇਚਦਾ ਹੈ, ਵਿਆਹ ਨਹੀਂ ਹੁੰਦਾ। ਇਹ ਸਲੋਕ ਮੈਂ ਤੁਹਾਡੇ ਸਾਹਮਣੇ ਰੱਖਾਂ :–

ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ।।

ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ॥੪੩॥
(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਕੋਈ ਲੜਕਾ ਵੇਚਦਾ ਹੈ, ਕੋਈ ਲੜਕੀ ਵੇਚਦਾ ਹੈ। ਕੋਈ ਲੜਕੇ ਦਾ ਮੁੱਲ ਪਾ ਰਿਹਾ ਮੈਂ ਇਸਨੂੰ ਇੰਜੀਨੀਅਰ ਬਣਾਇਆ ਹੈ, ਮੈਂ ਇਸਨੂੰ ਡਾਕਟਰ ਬਣਾਇਆ ਹੈ। ਹੁਣ ਇਤਨਾ ਧਨ ਕੋਈ ਦੇਵੇ ਤਾਂ ਬੱਚੀ ਸਾਡੇ ਘਰ ਆ ਸਕਦੀ ਹੈ। ਸਾਡੀ ਨੂੰਹ ਬਣ ਸਕਦੀ ਏ, ਇਸ ਬੱਚੇ ਦੀ ਪਤਨੀ ਬਣ ਸਕਦੀ ਹੈ, ਉਂਝ ਨਹੀਂ। ਇਹ ਪੁਤਰ ਵੇਚਦਾ ਪਿਆ ਹੈ ਜਾਂ ਅਨੰਦ ਕਾਰਜ ਕਰਦਾ ਪਿਆ ਹੈ। ਕੋਈ ਵਿਰਲੀਆਂ ਸ਼ਾਦੀਆਂ ਹੁੰਦੀਆਂ ਹਨ, ਨਹੀਂ ਤਾਂ ਕੋਈ ਲੜਕਾ ਵੇਚਦਾ ਹੈ, ਕੋਈ ਲੜਕੀਆਂ ਵੇਚਦਾ ਹੈ। ਸਮਾਜ ਦਾ ਇਹ ਨਿਯਮ, ਮਲੀਨ ਨਿਯਮ ਹੈ, ਭ੍ਰਿਸ਼ਟ ਨਿਯਮ ਹੈ। ਸੁਧਾਰ ਹੋਣਾ ਚਾਹੀਦਾ ਹੈ। ਬਥੇਰੀਆਂ ਜਾਤਾਂ ਨੇ ਸੁਧਾਰ ਕੀਤਾ ਹੈ।

ਐ ਹੁਣੇ ਹੀ ਜਿਸ ਦਿਨ ਮੈਂ ਆਇਆ ਹਾਂ ਭਾਰਤ ਤੋਂ, ਇਕ ਹਫਤਾ ਪਹਿਲੇ ਘਟਨਾ ਘਟੀ ਏ ਅਤੇ ਸਾਰੀ ਦੁਨੀਆਂ ਵਿਚ ਮਸ਼ਹੂਰ ਹੋਈ ਏ। ਇਕ ਚੰਗੇ ਸੰਪੰਨ ਘਰਾਣੇ ਦੀ ਲੜਕੀ ਨੇ, ਐਨ ਟਾਈਮ ਤੇ ਘਰ ਵਿਚ ਆਈ ਹੋਈ ਬਰਾਤ ਰੁਖਸਤ (ਵਾਪਸ) ਕਰ ਦਿੱਤੀ, ਦੁਨੀਆਂ ਦੇ ਸਾਰੇ ਪੇਪਰ ਤੇ ਟੈਲੀਵਿਜ਼ਨ ਦੇ ਵਿਚ ਇਹ ਦ੍ਰਿਸ਼ ਦਿਖਾਏ ਗਏ। ਟੈਲੀਕਾਸਟ ਕੀਤੀ ਗਈ। ਕਿਉਂ ? ਲੜਕਿਆਂ ਵਾਲਿਆਂ ਨੇ ਲਖਾਂ ਰੁਪਏ ਦੀ ਕੈਸ਼ (Cash) ਦੀ ਮੰਗ ਕਰ ਲਈ। ਕੁਝ ਹੋਰ ਵਸਤੂਆਂ ਮੰਗ ਲਈਆਂ ਜੋ ਉਂਝ ਵੀਹ ਪੱਚੀ ਲੱਖ ਦੀਆਂ ਸਨ ਤੇ ਪਹਿਲੇ ਸ਼ਗਨ ਦੇ ਵਿਚ ਵੀ ਉਹ ਕਾਫੀ ਕੁਝ ਵਿਚਾਰੇ ਦੇ ਚੁਕੇ ਸਨ, ਹੁਣ ਵੀ ਕਾਫੀ ਕੁਝ ਉਨ੍ਹਾਂ ਨੇ ਰੱਖਿਆ ਸੀ। ਇਸ ਦੇ ਨਾਲ ਸੰਤੁਸ਼ਟੀ ਨਹੀਂ ਸੀ। ਲੜਾਈ ਤਕ ਨੌਬਤ ਚਲੀ ਗਈ। ਲੜਨ ਵਾਲਿਆਂ ਵਿਚ ਗਜ਼ਬ ਦੀ ਗੱਲ ਲਾੜਾ ਵੀ ਲੜਨ ਲਗ ਪਿਆ। ਬਰਾਤੀ ਵੀ ਲੜਨ ਲੱਗ ਪਏ। ਲਾੜੀ ਖੜੀ ਹੋ ਗਈ, ਮੈਂ ਐਸੇ ਦੁਸ਼ਟ ਨਾਲ ਵਿਆਹ ਹੀ ਨਹੀਂ ਕਰਾਉਣਾ। ਐਸੇ ਦੁਸ਼ਟ ਨਾਲ। ਇਹ ਵਾਪਾਰ ਹੋ ਰਿਹਾ ਹੈ ਵਿਆਹ ਨਹੀਂ ਹੋ ਰਿਹਾ। ਖੈਰ ਲੋਕਾਂ ਨੇ ਸ਼ਾਬਾਸ਼ੀ ਦਿਤੀ ਅਕਸਰ ਸ਼ਾਬਾਸ਼ੀ ਵੀ ਉਹੀ ਦਿੰਦੇ ਨੇ ਜੋ ਆਪ ਇਸ ਨਿਯਮ ਨੂੰ ਮੰਨਦੇ ਵੀ ਨਹੀਂ, ਕਦੇ ਉਨ੍ਹਾਂ ਨਾਲ ਹੋਵੇ ਤਾਂ ਉਨ੍ਹਾਂ ਦਾ ਵੀ ਹਾਲ ਇਹੋ ਕੁਝ ਹੁੰਦਾ ਹੈ। ਸ਼ਾਬਾਸ਼ੀ ਬਹੁਤ ਮਿਲੀ। ਗੌਰਮਿੰਟ ਤੋਂ ਵੀ ਉਸ ਬੱਚੀ ਨੂੰ ਸਨਮਾਨ ਮਿਲਿਆ ਬਈ ਤੂੰ ਚੰਗਾ ਕੀਤਾ ਹੈ।

ਕਹਿਣ ਤੋਂ ਮੁਰਾਦ ਸਮਾਜ ਜਿਨਾਂ ਨਿਯਮਾਂ 'ਤੇ ਖੜਾ ਹੈ, ਜਿਸ ਮਰਯਾਦਾ 'ਤੇ ਖੜਾ ਹੈ, ਜ਼ਰੂਰੀ ਨਹੀਂ ਨਿਰਮਲ ਹੋਵੇ। ਹੋ ਸਕਦਾ ਹੈ ਮਲੀਨ ਧਰਮ ਦੇ ਉਪਰ ਸਮਾਜ ਖੜਾ ਹੋਵੇ। ਰਾਜਨੀਤਿਕ ਢਾਂਚਾ ਖੜਾ ਹੈ। ਹੋ ਸਕਦਾ ਹੈ, ਮਲੀਨ ਨਿਯਮਾਵਲੀ, ਮਰਯਾਦਾ 'ਤੇ ਖੜਾ ਹੋਵੇ। ਮਲੀਨ ਰਾਜਨੀਤੀ ਹੋਵੇ। ਈਸ਼ਵਰੀ ਹੋਂਦ ਜਿਸ ਨਿਯਮ, ਜਿਸ ਮਰਯਾਦਾ 'ਤੇ ਖੜੀ ਏ, ਨਿੰਰਮਲ ਏ, ਉਹ ਮਲੀਨ ਨਹੀਂ ਹੈ। ਇਸ ਵਾਸਤੇ ਕਹਿੰਦੇ ਨੇ ਸਾਰੇ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਹੈ ਈਸ਼ਵਰੀ ਧਰਮ। ਔਰ ਉਸਦੀ ਪ੍ਰਾਪਤੀ ਕਿਸੇ ਵੀ ਕਰਮ ਨਾਲ ਨਹੀਂ ਹੁੰਦੀ। ਕਿਉਂਕਿ ਕਰਮ ਕਰਦਿਆਂ ਵੀ ਕੁਝ ਗਲਤੀਆਂ ਤਾਂ ਹੋਣਗੀਆਂ ਹੀ। ਜਿਸਨੂੰ ਅਸੀ ਪੁੰਨ ਕਰਮ ਕਹਿੰਦੇ ਹਾਂ, ਚਲੋ ਦਾਨ ਕੀਤਾ ਹੈ, ਤੇ ਦਾਨ ਧਨ ਦਾ ਕੀਤਾ

ਹੈ, ਕੁਝ ਨਾ ਕੁਝ ਹੇਰਾ ਫੇਰੀ ਤਾਂ ਧਨ ਵਿਚ ਹੁੰਦੀ ਏ :—

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੧੭)

ਈਮਾਨਦਾਰੀ ਨਾਲ ਤਾਂ ਕਈ ਦਫਾ ਸਿਰਫ ਰੋਟੀ ਹੀ ਚਲਦੀ ਏ। ਕੁਝ ਨ ਕੁਝ ਤਾਂ ਹੇਰਾ-ਫੇਰੀ ਹੋਵੇਗੀ। ਕੁਝ ਨ ਕੁਝ ਤਾਂ ਕਿਧਰੇ ਵਧੀਕੀ ਵੀ ਹੋਵੇਗੀ। ਪਾਪ ਕਰਕੇ ਪੁੰਨ ਕੀਤਾ, ਹੈਰਾਨਗੀ ਦੀ ਗੱਲ। ਭਗਤ ਕਬੀਰ ਨੇ ਬੜੀ ਹਿੰਮਤ ਕੀਤੀ ਏ। ਕਹਿੰਦਾ ਹੈ :-

**ਪਾਪ ਪੁੰਨ ਦੁਇ ਏਕ ਸਮਾਨ॥**

ਗੁਰੂ ਗ੍ਰੰਥ ਸਾਹਿਬ ਦੀਆਂ ਪੰਗਤੀਆਂ :—

**ਪਾਪ ਪੁੰਨ ਦੁਇ ਏਕ ਸਮਾਨ॥**
**ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੨੫)

ਪਾਪ ਤੇ ਪੁੰਨ ਦੋਵੇਂ ਇਕੋ ਕੁਛ ਹੈ। ਪਾਪ ਬੰਦਾ ਕਿਉਂ ਕਰਦਾ ਹੈ, ਲੋਭ ਵਸ ਹੋ ਕੇ। ਪੁੰਨ ਵੀ ਲੋਭ ਵਸ ਹੋ ਕੇ ਕਰੇ। ਐ ਮਿਲੇ, ਬਾਬਾ ਤੂੰ ਐ ਕਰ, ਐ ਕਰ, ਐ ਕਰ। ਪਾਪ ਬੰਦਾ ਕਰਦਾ ਹੈ, ਹੰਕਾਰ ਵਸ ਹੋਕੇ, ਦੂਜੇ ਨੂੰ ਨੀਚਾ ਦਿਖਾਉਣਾ ਹੈ, ਨੀਵਾਂ ਦਿਖਾਉਣਾ ਹੈ। **ਹੰਕਾਰ**। ਪੁੰਨ ਵੀ ਹੰਕਾਰ ਵਸ ਹੋ ਕੇ ਕਰੇ :—

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੮)

ਪਾਪ ਵਸ ਹੋ ਕੇ ਹੰਕਾਰ ਵਸ ਹੋ ਕੇ ਪਾਪ ਕੀਤਾ। ਹੰਕਾਰ ਵਸ ਹੋ ਕੇ ਪੁੰਨ ਕੀਤਾ। ਪਾਪ ਵਸ ਹੋ ਕੇ, ਲੋਭ ਵਸ ਹੋ ਕੇ ਪੁੰਨ ਕੀਤਾ ਤੇ ਲੋਭ ਵਸ ਹੋ ਕੇ ਹੀ ਪਾਪ ਕੀਤਾ। ਚਰਮ-ਸੀਮਾ ਕਾਮ ਦੀ, ਉਸ ਕਰਕੇ ਪਾਪ ਕੀਤਾ, ਉਸੇ ਕਰਕੇ ਪੁੰਨ ਵੀ ਕੀਤਾ। ਹੁੰਦੇ ਨੇ ਪੁੰਨ। ਕਬੀਰ ਕਹਿੰਦੇ ਨੇ ਇਹ ਦੋਵੇਂ ਤੇ ਫਿਰ ਬਰਾਬਰ ਹੀ ਹੋ ਗਏ। ਕਿਉਂਕਿ ਦੋਨਾਂ ਦੀ ਬੁਨਿਆਦ ਇਕ 'ਤੇ ਖੜੀ ਹੈ। **ਪਾਪ ਪੁੰਨ ਦੁਇ ਏਕ ਸਮਾਨ॥** ਇਸ ਤਰ੍ਹਾਂ ਦੇ ਪੁੰਨ ਕਰਦਿਆਂ ਵੀ ਪਾਪ ਨਾਲ ਨਾਲ ਚਲੇਗਾ ਔਰ ਮੇਰੇ ਦੇਖੇ, ਚਲੋ ਹੁਣ ਇਹ ਜ਼ਬਾਨ ਤਕ ਆ ਗਈ ਏ ਗੱਲ, ਕਿਸੇ ਵੀ ਪੁੰਨ ਨਾਲ ਪਾਪ ਨਹੀ ਕੱਟਦਾ। ਤੁਸੀਂ ਜ਼ਿੰਦਗੀ ਭਰ ਕੁਝ ਨ ਕੁਝ ਪੁੰਨ ਤੇ ਕੀਤੇ ਨੇ, ਕੱਟ ਗਏ ਨੇ ਪਾਪ ? ਜੇ ਨਹੀਂ ਕੱਟੇ ਤਾਂ ਤਸਲੀਮ ਕਰ ਲਉ (ਮੰਨ ਲਉ) ਨਹੀਂ ਕੱਟਦੇ, ਨਹੀਂ ਕੱਟਦੇ। ਖਿਨੁ ਖਿਨੁ ਭੂਲਨਹਾਰ, ਪਲ ਪਲ ਦੇ ਵਿਚ ਗਲਤੀਆਂ ਹੁੰਦੀਆਂ ਨੇ। ਪਲ ਪਲ ਦੇ ਵਿਚ ਭੁਲਾਂ ਹੁੰਦੀਆਂ ਨੇ। ਕਿਰਤ ਕਰਕੇ ਪਾਪ ਨਾ ਹੋਏ, ਤੇ ਸੋਚਣੀ, ਵਿਚਾਰ, ਮਾਨਸਿਕ ਕਰਮ ਕਰਕੇ ਪਾਪ ਚਲਣਗੇ, ਬੁਰਾ ਕੁਝ ਨਾ ਕੁਛ ਤਾਂ ਸੋਚੇਗਾ। ਦਿਨ-ਭਰ ਦੀ ਸੋਚਣੀ ਵਿਚ ਕੁਝ ਸੋਚਣੀ ਤੇ ਗਲਤ ਹੋਵੇਗੀ। ਦਿਨ-ਭਰ ਦੀਆਂ ਯਾਦਾਂ ਵਿਚ ਕੁਝ ਯਾਦਾਂ ਤੇ ਗਲਤ ਹੋਣਗੀਆਂ। ਖਿਨੁ ਖਿਨੁ ਭੂਲਨਹਾਰ। ਪੁੰਨ ਨਾਲ ਕਿਸ ਤਰ੍ਹਾਂ

ਪਾਪ ਕੱਟਣਗੇ। ਹੁੰਦਾ ਕੀ ਏ ਜੀਵਨ-ਭਰ ਪਾਪ ਚਲਦਾ ਰਹਿੰਦਾ ਹੈ ਪੁੰਨ ਵੀ ਚਲਦਾ ਰਹਿੰਦਾ ਹੈ, ਦੋਵੇਂ ਇਕਠੇ ਹੀ ਚਲਦੇ ਰਹਿੰਦੇ ਨੇ। ਕਬੀਰ ਨੂੰ ਕਹਿਣਾ ਪਿਆ, **ਪਾਪ ਪੁੰਨ ਦੁਇ ਏਕ ਸਮਾਨ।** ਪੁੰਨ ਨਾਲ ਪਾਪ ਕੱਟਦੇ ਹੁੰਦੇ ਤੇ ਹੁਣ ਤਕ ਤੇ ਕੱਟ ਜਾਣੇ ਚਾਹੀਦੇ ਸਨ। ਐਨਾ ਗੁਰਦੁਆਰੇ ਆਇਆ ਹੈਂ, ਐਨਾ ਪਾਠ ਪੂਜਾ ਕੀਤਾ ਹੈ। ਜਿਨ੍ਹਾਂ ਨੂੰ ਬਹੁਤ ਵਡਾ ਪੁਨੀਤ ਕਹਿੰਦੇ ਹਾਂ ਕਈ ਦਫਾ ਬੜਾ ਹੀ ਭਿਅੰਕਰ ਕ੍ਰੋਧ, ਬੜਾ ਭਿਅੰਕਰ ਲੋਭ, ਬੜਾ ਭਿਅੰਕਰ ਹੰਕਾਰ ਪ੍ਰਗਟ ਹੁੰਦਾ ਹੈ। ਪੁੰਨ ਨਾਲ ਪਾਪ ਨਹੀਂ ਕੱਟਦੇ। ਕਰਮ ਨਾਲ ਪਾਪ ਨਹੀਂ ਕੱਟਦੇ। ਜੋ ਧਰਮ ਈਸ਼ਵਰੀ ਧਰਮ ਹੈ, ਕਿਸੇ ਵੀ ਕਰਮ ਤੇ ਨਹੀਂ ਖੜਾ। ਫਿਰ ਕਿਸ 'ਤੇ ਖੜਾ ਹੈ। **ਕਰਮ ਕਰਤ ਹੋਵੈ ਨਿਹਕਰਮ।** ਬੁਨਿਆਦੀ ਗੱਲ ਦੀ ਆਪ ਨੂੰ ਪਕੜ ਆ ਜਾਏ, ਸਮਝ ਆ ਜਾਵੇ। ਫਿਰ ਚਲੋ ਇਸ ਨੂੰ ਹੰਕਾਰ ਸਮਝ ਲਉ। ਮੈਨੂੰ ਧਰਮ ਦੀ ਪ੍ਰਾਪਤੀ ਨਹੀਂ ਹੋਈ, ਧਰਮ ਕਿਵੇਂ ਮਿਲਦਾ ਹੈ ਇਸ ਦੀ ਮੈਨੂੰ ਸਮਝ ਆ ਗਈ ਹੈ। ਇਸ ਤਰ੍ਹਾਂ ਕਹਿਣ ਵਿਚ ਭਾਵੇਂ ਤੁਸੀਂ ਆਖੋ ਹੰਕਾਰ ਹੈ ਇਹ ਤੇ, ਹੰਕਾਰ ਸਈ। ਮੈਨੂੰ ਉਸ ਧਰਮ ਦੀ ਪ੍ਰਾਪਤੀ ਨਹੀਂ। ਸ੍ਰੇਸ਼ਟ ਧਰਮ। ਪਰ ਪ੍ਰਾਪਤੀ ਕਿਉਂ ਨਹੀਂ ਹੈ। ਇਸ ਦੀ ਵੀ ਸਮਝ ਹੈ, ਪ੍ਰਾਪਤੀ ਕਿਵੇਂ ਹੋਵੇਗੀ। ਇਸਦੀ ਵੀ ਸਮਝ ਹੈ।

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਨਿਹਕਰਮ, ਨਿਸ਼ਕਰਮ। ਕਰਮ ਨਾਲ ਨਹੀਂ ਮਿਲਦਾ, ਨਿਸ਼ਕਰਮ ਨਾਲ ਮਿਲਦਾ ਹੈ। ਹਦ ਹੋ ਗਈ ਨਿਸ਼ਕਰਮ। ਇਨ੍ਹਾਂ ਬਾਰੀਕੀਆਂ ਨੂੰ ਸਮਝਣਾ ਹੈ। ਧਰਮ ਤਕ ਕਿਸ ਨੇ ਪਹੁੰਚਣਾ ਹੈ ? ਸਾਡੇ ਧਿਆਨ ਨੇ। ਜਿਸ ਵਸਤੂ ਵਿਚ ਸਾਡਾ ਧਿਆਨ ਹੈ, ਜਿਸ ਹਸਤੀ ਵਿਚ ਸਾਡਾ ਧਿਆਨ ਹੈ। ਉਸੇ ਨਾਲ ਅਸੀਂ ਜੁੜੇ ਹੋਏ ਹਾਂ। ਦੂਜੇ ਨਾਲ ਨਹੀਂ ਜੁੜੇ ਹੋਏ। ਕਤਈ ਨਹੀਂ ਜੁੜੇ। ਇਸ ਵਾਸਤੇ ਧਰਮ ਨੂੰ ਧਿਆਨ ਸਾਧਨਾ ਕਹਿੰਦੇ ਨੇ। ਮਿੱਤਰ ਵੀ ਕਈ ਦਫਾ ਗਿਲਾ ਕਰਦਾ ਹੈ, ਪਈ ਐ ਮਿੱਤਰਾ ਤੂੰ ਮੇਰੇ ਵਿਚ ਧਿਆਨ ਨਹੀਂ ਦਿੰਦਾ। ਕਈ ਦਫਾ ਨੌਜਵਾਨ ਬੱਚਾ ਵੀ ਗਿਲਾ ਕਰ ਬੈਠਦਾ ਹੈ ਮਾਂ ਬਾਪ 'ਤੇ, ਤੁਸੀਂ ਮੇਰੇ 'ਤੇ ਧਿਆਨ ਨਹੀਂ ਦਿੰਦੇ। ਕਈ ਦਫਾ ਮਾਂ ਬਾਪ ਵੀ ਗਿਲਾ ਕਰ ਬੈਠਦੇ ਨੇ, ਪਈ ਐ ਬੱਚੇ ਤੂੰ ਨੌਜਵਾਨ ਹੋ ਗਿਆ ਹੈਂ। ਸਾਡਾ ਵੀ ਧਿਆਨ ਰੱਖ। ਸਾਡੇ ਵਿਚ ਵੀ ਧਿਆਨ ਦੇ। ਦੋ ਬੰਦੇ ਕੋਲ ਬੈਠੇ ਨੇ, ਜੁੜੇ ਹੋਏ ਨਹੀਂ ਨੇ, ਭਾਵੇਂ ਕੋਲ ਬੈਠੇ ਨੇ। ਇਕ ਦੂਜੇ ਵਿਚ ਧਿਆਨ ਹੀ ਨਹੀਂ। ਧਿਆਨ ਜਿਥੇ ਹੈ ਉਸ ਨਾਲ ਜੁੜੇ ਹੋਏ ਨੇ। ਚਲੋ ਮੈਂ ਇੰਝ ਕਹਿ ਦਿਆਂ, ਆਪ ਏਥੇ ਬੈਠੇ ਹੋ। ਜਿਥੇ ਤੁਹਾਡਾ ਧਿਆਨ ਹੈ ਤੁਸੀਂ ਉਥੇ ਬੈਠੇ ਹੋ। ਜ਼ਰੂਰੀ ਨਹੀਂ ਇਥੇ ਬੈਠੇ ਹੋ। ਇਥੇ ਤਨ ਬੈਠਾ ਹੋਵੇਗਾ। ਜੇ ਤਨ ਦੇ ਬੈਠਣ ਨਾਲ ਹੀ ਪ੍ਰਮਾਤਮਾ ਮਿਲਦਾ ਤੇ ਜਿਤਨੇ ਮਸਜਿਦ ਤਕ ਪਹੁੰਚ ਗਏ ਖ਼ੁਦਾ ਤਕ ਪਹੁੰਚ ਜਾਣੇ ਚਾਹੀਦੇ ਸਨ। ਜਿਤਨੇ ਮੰਦਰ ਤਕ ਪਹੁੰਚ ਗਏ, ਭਗਵਾਨ ਤਕ ਪਹੁੰਚ ਜਾਣੇ ਚਾਹੀਦੇ ਸਨ। ਜਿਤਨੇ ਗੁਰਦੁਆਰੇ ਆਉਂਦੇ ਨੇ ਸਾਰੇ ਦੇ ਸਾਰੇ

ਬ੍ਰਹਮ ਗਿਆਨੀ ਹੋ ਜਾਣੇ ਚਾਹੀਦੇ ਸਨ। ਤਨ ਪਹੁੰਚਦਾ ਹੈ, ਧਿਆਨ ਨਹੀਂ।

**ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ।। ੮।।**

(ਤ੍ਵਪ੍ਰਸਾਦਿ ਸ੍ਵੱਯੇ।। ਪਾਤਸ਼ਾਹੀ ੧੦)

ਧਿਆਨ ਲੜਖੜਾਂਦਾ ਹੈ। ਲੜਖੜਾਵੇਗਾ ਕੌਣ ? ਜਿਸਦਾ ਜਿਸਮ ਕੰਮਜ਼ੋਰ ਹੈ ਉਹ ਲੜਖੜਾਂਦਾ ਹੈ। ਜੈਸੇ ਬੁੱਢੇ ਦੇ ਹੱਥ ਕੰਬਣ ਲੱਗ ਪੈਂਦੇ ਨੇ, ਸਿਰ ਕੰਬਦਾ ਹੈ :—

**ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੮)

ਬਿਰਧ ਹੋ ਗਿਆ ਹੈ। ਸਰੀਰ ਬਹੁਤ ਵਡੇਰਾ ਹੋ ਗਿਆ ਹੈ, ਪੈਰ ਕੰਬਦੇ ਨੇ, ਹੱਥ ਕੰਬਦੇ ਨੇ, ਸਿਰ ਕੰਬਦਾ ਹੈ। ਜਿਸਦਾ ਧਿਆਨ ਡਗਮਗਾਂਦਾ ਹੋਵੇ, ਸਿੱਧਾ ਚਲਦਾ ਹੀ ਨਹੀਂ। ਇਸ ਮਨੁੱਖ ਦਾ ਧਿਆਨ ਬਹੁਤ ਕੰਮਜ਼ੋਰ ਹੈ। ਸਰੀਰ ਕਰਕੇ ਕੋਈ ਕੰਮਜ਼ੋਰ ਹੈ, ਧਰਮ ਦੀ ਦੁਨੀਆਂ ਵਿਚ ਸਵਾਲ ਇਹ ਨਹੀਂ। ਧਰਮ ਦੀ ਦੁਨੀਆਂ ਵਿਚ ਸਵਾਲ ਹੈ ਧਿਆਨ ਕਰਕੇ ਕੰਮਜ਼ੋਰ ਹੈ। ਲੜਖੜਾਂਦਾ ਹੈ। ਸਿਰਫ ਲੜਖੜਾਂਦਾ ਨਹੀਂ ਕਿਧਰੇ ਤੇ ਗਿਰਦਾ ਵੀ ਹੈ। ਇਕ ਲੜਖੜਾਂਦਾ ਹੈ, ਗਿਰਦਾ ਹੈ। ਸਤਿਸੰਗਤ ਕਰਦਿਆਂ ਕੁਸੰਗਤ ਕਰ ਬੈਠੇ, **ਗਿਰ ਗਏ**। ਮੈਂ ਦਸ ਬਾਰਾਂ ਸਾਲ ਪਹਿਲੇ ਜਿਨ੍ਹਾਂ ਕੁਝ ਮਿੱਤਰਾਂ ਨੂੰ ਵੇਖਿਆ ਸੀ। ਬੜੀ ਖੁਸ਼ੀ ਹੋਈ ਕਹਿਣ ਲਗੇ ਗਿਆਨੀ ਜੀ ਤੁਹਾਡੀਆਂ ਟੇਪਾਂ ਸੁਣੀਆਂ ਨੇ ਅਸੀਂ ਸਤਿਗੁਰ ਦੀ ਮੋਹਰ ਰਖ ਲਈ ਏ। ਮੈਂ ਕਿਹਾ ਟੇਪਾਂ ਸੁਣੀਆਂ ਨਾ ਆਖੋ। ਬਲਕਿ ਆਖੋ ਗੁਰਬਾਣੀ ਸੁਣੀ ਏ। ਗੁਰੂ ਦੀ ਵਿਚਾਰ ਸੁਣੀ ਏ। ਕਹਿੰਦੇ ਚਲੋ ਇੰਞ ਸਈ ਅਸੀਂ ਗੁਰੂ ਕੇ ਸਿੱਖ ਹੋ ਗਏ ਹਾਂ।

ਕੁਛ ਮੂਰਤੀਆਂ ਹੁਣ ਮੈਂ ਬਿਗੜੀਆਂ ਹੋਈਆਂ ਦੇਖੀਆਂ। ਨਹੀ ਰਿਹਾ ਗਿਆ, ਮੈਨੂੰ ਕਹਿਣਾ ਪਿਆ, **ਬਈ ਗਿਰ ਗਏ**। ਲੜਖੜਾਂਦਾ ਹੋਇਆ ਧਿਆਨ, ਕਿਧਰੇ ਗਿਰ ਵੀ ਜਾਂਦਾ ਹੈ। ਬੁੱਢੇ ਦੇ ਪੈਰ ਕੰਬਦੇ ਨੇ, ਸਿਰ ਕੰਬਦਾ ਹੈ ਸਾਰਾ ਜਿਸਮ (ਸਰੀਰ) ਕੰਬਦਾ ਹੈ। ਵਿਚਾਰਾ ਕਿਧਰੇ ਗਿਰ ਵੀ ਜਾਂਦਾ ਹੈ। ਕੰਮਜ਼ੋਰ ਸਰੀਰ ਕੰਬਦਾ ਹੋਇਆ ਚਲਦਾ ਹੈ, ਕਿਧਰੇ ਕਿਧਰੇ ਗਿਰ ਜਾਂਦਾ ਹੈ। **ਕੰਮਜ਼ੋਰ ਧਿਆਨ ਲੜਖੜਾਂਦਾ ਹੈ**। ਕਿਧਰੇ ਕਿਧਰੇ ਗਿਰ ਜਾਂਦਾ ਹੈ। ਕਿਧਰੇ ਕਿਧਰੇ ਕੀ ਗਿਰਦਾ ਹੈ, ਸਾਰਾ ਦਿਨ ਲੜਖੜਾਂਦਾ ਹੈ ਸਾਰਾ ਦਿਨ ਗਿਰਦਾ ਹੈ। ਝੂਠ ਵੀ ਬੋਲਦਾ ਹੈ, ਸਚ ਵੀ ਬੋਲਦਾ ਹੈ, ਬਾਣੀ ਵੀ ਪੜ੍ਹੀ ਜਾ ਰਿਹਾ ਹੈ ਤੇ ਅਨਰਥ ਵੀ ਕਰੀ ਜਾ ਰਿਹਾ ਹੈ। ਕੀਰਤਨ ਵੀ ਸੁਣਦਾ ਹੈ ਅਤੇ ਫਜ਼ੂਲ ਗਲਾਂ ਵੀ ਸੁਣਦਾ ਹੈ। ਬਾਣੀ ਦਾ ਪਾਠ ਵੀ ਕਰਦਾ ਹੈ, ਵਿਅਰਥ ਦੇ ਬੋਲ ਵੀ ਬੋਲਦਾ ਹੈ। ਲੜਖੜਾਂਦਾ ਹੈ ਗਿਰਦਾ ਹੈ। ਲੜਖੜਾਂਦਾ ਹੈ ਗਿਰਦਾ ਹੈ। ਇਹ ਲੜਖੜਾਂਦਾ ਹੋਇਆ, ਗਿਰਦਾ ਹੋਇਆ ਕਿਸੇ ਦਿਨ ਤੇ ਆਪਣੀਆਂ ਹੱਡੀਆਂ, ਪਸਲੀਆਂ ਐਸੀਆਂ ਤੁੜਵਾ ਬੈਠਦਾ ਹੈ ਕਿ ਲੜਖੜਾਨ ਜੋਗਾ ਵੀ ਨਹੀਂ ਰਹਿੰਦਾ। ਕੁਝ ਵੀ ਨਹੀਂ। ਗਲ ਖ਼ਤਮ। ਦੇਖੇ ਨੇ ਮੈਂ। ਇਹ ਖੁਦ ਤੁਸੀ ਦੇਖ ਲੈਣਾ। ਮਨੁੱਖ ਜਿਥੇ ਬੈਠਾ ਹੈ ਉਥੇ ਨਹੀ ਬੈਠਾ। ਜਿਥੇ ਉਸਦਾ ਧਿਆਨ ਹੈ ਮਨੁੱਖ ਉਥੇ ਹੈ। ਇਸ ਵਾਸਤੇ ਧਰਮ ਨੂੰ ਕਹਿੰਦੇ

ਨੇ ਧਿਆਨ ਸਾਧਨਾ। ਇਹ ਤਨ ਨੂੰ ਪ੍ਰਭੂ ਤਕ ਪਹੁੰਚਾਣਾ ਹੈ ? ਇਸਦੇ ਰੋਮ ਰੋਮ ਵਿਚ ਤੇ ਪ੍ਰਭੂ ਬੈਠਾ ਹੈ। ਸਾਰਾ ਛਾਇਆ ਹੋਇਆ ਪ੍ਰਮਾਤਮਾ, ਸਭ ਕੁਝ ਪ੍ਰਮਾਤਮਾ ਦੇ ਵਿਚ ਹੈ।

ਮਛਲੀ ਦਾ ਸਾਰਾ ਜੀਵਨ ਜਲ ਦੇ ਵਿਚ ਹੈ। ਸਾਗਰ ਦੇ ਵਿਚ ਹੈ। ਉਸਦਾ ਜਨਮ ਸਾਗਰ ਦੇ ਵਿਚ ਹੈ। ਉਸਦਾ ਜੀਵਨ ਸਾਗਰ ਦੇ ਵਿਚ ਹੈ। ਉਸਦਾ ਮਰਣ ਵੀ ਸਾਗਰ ਦੇ ਵਿਚ ਹੈ। ਅਸੀ ਪ੍ਰਮਾਤਮਾ ਤੋਂ ਬਾਹਰ ਤੇ ਨਹੀ, ਤਨ ਬਾਹਰ ਤੇ ਨਹੀਂ ਹੈ। ਧਿਆਨ ਬਾਹਰ ਹੈ। ਜਿਸ•ਪ੍ਰਮਾਤਮਾ ਦੇ ਵਿਚ ਅਸੀ ਹੈਗੇ ਹਾਂ। ਉਸ ਪ੍ਰਮਾਤਮਾ ਵਿਚ ਧਿਆਨ ਨਹੀ ਹੈ। ਜੈਸੇ ਕੋਈ ਬੈਠਾ ਪਰਵਾਰ ਦੇ ਵਿਚ ਹੈ, ਧਿਆਨ ਉਥੇ ਨਹੀਂ ਹੈ। ਜੈਸੇ ਕੋਈ ਬੈਠਾ ਮਾਂ ਬਾਪ ਕੋਲ ਹੈ ਪਰ ਉਥੇ ਧਿਆਨ ਨਹੀਂ ਹੈ। ਜੈਸੇ ਕੋਈ ਬੈਠਾ ਪਤਨੀ ਕੋਲ ਹੈ ਪਰ ਧਿਆਨ ਉਥੇ ਨਹੀਂ ਹੈ। ਜੈਸੇ ਕੋਈ ਪਤਨੀ ਬੈਠੀ ਪਤੀ ਕੋਲ ਹੈ ਪਰ ਧਿਆਨ ਉਥੇ ਨਹੀਂ ਹੈ। ਜਿਥੇ ਧਿਆਨ ਹੈ ਇਹ ਉਥੇ ਬੈਠੀ ਹੈ। ਜਿਥੇ ਧਿਆਨ ਹੈ ਮਨੁੱਖ ਉਥੇ ਬੈਠਾ ਹੈ। ਤਨ ਤੇ ਪ੍ਰਮਾਤਮਾ ਦੇ ਵਿਚ ਹੈ। ਜਨਮ ਮਰਨ ਸਭ ਪ੍ਰਮਾਤਮਾ ਦੇ ਵਿਚ ਚਲਦਾ ਹੈ। ਅਸੀਂ ਉਸ ਤੋਂ ਬਾਹਰ ਨਹੀ ਹਾਂ। ਧਿਆਨ ਪ੍ਰਮਾਤਮਾ ਦੇ ਵਿਚ ਨਹੀਂ ਹੈ। ਇਸ ਵਾਸਤੇ ਧਰਮ ਨੂੰ ਕਹਿੰਦੇ ਨੇ ਧਿਆਨ ਸਾਧਨਾ। ਦੂਰੀ ਜਿਹੜੀ ਹੈ ਉਹ ਧਿਆਨ ਦੀ ਹੈ। ਹੇ ਪ੍ਰਭੂ ! ਦੂਰ ਤੇ ਤੇਰੇ ਤੋਂ ਇਤਨੇ ਵੀ ਨਹੀਂ, ਇਕ ਜ਼ਰੇ ਜਿੰਨੇ ਵੀ। ਲੇਕਿਨ ਫਿਰ ਵੀ ਬੜੀ ਦੂਰੀ ਹੈ, ਗਿਆਨ ਦੀ। ਕਲਗੀਧਰ ਜੀ ਦੇ ਬੋਲ ਮੈਂ ਫਿਰ ਤੁਹਾਨੂੰ ਪੜ੍ਹਾ ਦਿਆਂ, ਗੁਰੂ ਗੋਬਿੰਦ ਸਿੰਘ ਜੀ ਦੇ :- ਸਭ ਤੇ ਦੂਰ, ਹੇ ਪ੍ਰਭੂ ! ਜਿਤਨਾ ਤੂੰ ਮੇਰੇ ਧਿਆਨ ਤੋਂ ਦੂਰ ਹੈ ਇਤਨਾ ਹੋਰ ਕੋਈ ਨਹੀਂ। ਧਿਆਨ ਤੇ ਸੂਰਜ, ਚੰਦ, ਤਾਰਿਆਂ ਤਕ ਵੀ ਪਹੁੰਚ ਜਾਂਦਾ ਹੈ। ਅਦ੍ਰਿਸ਼ ਗ੍ਰਹਿ ਨੱਛਤ੍ਰਾਂ ਤਕ ਵੀ ਪਹੁੰਚ ਜਾਂਦਾ ਹੈ। ਹੇ ਪ੍ਰਭੂ ! ਤੇਰੇ ਤਕ ਨਹੀ ਪਹੁੰਚਦਾ। ਸਭ ਤੇ ਦੂਰ ਸਭਨ ਤੇ ਨੇਰਾ। ਜਿਤਨਾ ਤੂੰ ਨੇੜ੍ਹੇ ਹੈਂ ਉਤਨਾ ਕੋਈ ਨੇੜ੍ਹੇ ਨਹੀ। ਤੇਰੇ ਵਿਚ ਹੀ ਜਨਮ ਹੈ ਤੇਰੇ ਵਿਚ ਹੀ ਮਰਨ ਹੈ, ਤੇਰੇ ਵਿਚ ਹੀ ਜੀਵਨ ਹੈ। ਮਛਲੀ ਬਾਹਰ ਕਿਵੇਂ ਜੀਵੇਗੀ ? ਬਾਹਰ ਤੇ ਤੜਪੇਗੀ। ਮਛਲੀ ਨੂੰ ਫਿਰ ਵੀ ਸਾਗਰ ਵਿਚੋਂ ਬਾਹਰ ਕਢਿਆ ਜਾ ਸਕਦਾ ਹੈ। ਕਿਉਂ ਕਿ ਸਾਗਰ ਦਾ ਕਿਨਾਰਾ ਹੈ ਪਰ ਪ੍ਰਮਾਤਮਾ ਦਾ ਕੋਈ ਕਿਨਾਰਾ ਨਹੀ ਹੈ। ਕਿਥੋਂ ਸ਼ੁਰੂ ਹੁੰਦਾ ਹੈ ਪ੍ਰਮਾਤਮਾ, ਕਿਥੇ ਖਤਮ ਹੁੰਦਾ ਹੈ ਪ੍ਰਮਾਤਮਾ। ਕੁਛ ਪਤਾ ਨਹੀ ਨਾ ਉਸਦੇ ਆਦਿ ਦਾ, ਨਾ ਉਸਦੇ ਅੰਤ ਦਾ :–

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥**

(ਰਹਿਰਾਸ ਸਾਹਿਬ)

ਕੋਈ ਨਹੀ ਜਾਣਦਾ ਤੇਰੇ ਚੋਲੇ ਨੂੰ, ਤੇਰੇ ਪਸਾਰੇ ਨੂੰ, ਤੇਰੀ ਹੋਂਦ ਨੂੰ, ਤੂੰ ਕਿਥੋਂ ਸ਼ੁਰੂ ਹੁੰਦਾ ਹੈਂ। ਕਿਥੇ ਖ਼ਤਮ ਹੁੰਦਾ ਹੈਂ। ਸਮੁੰਦਰ ਦਾ ਤੇ ਫਿਰ ਵੀ ਕਿਨਾਰਾ ਹੈ। ਸਾਗਰ 'ਚੋਂ ਕੱਢ ਕੇ ਮਛੇਰਾ ਮਛਲੀ ਨੂੰ ਤਟ 'ਤੇ ਸੁੱਟ ਸਕਦਾ ਹੈ। ਸਾਨੂੰ ਪ੍ਰਮਾਤਮਾ ਤੋਂ ਬਾਹਰ ਕੋਈ ਵੀ ਨਹੀ ਸੁੱਟ ਸਕਦਾ। ਜਨਮ, ਮਰਣ, ਅਤੇ ਜੀਵਨ ਸਭ ਪ੍ਰਮਾਤਮਾ ਦੇ ਵਿਚ ਹੈ। ਧਿਆਨ ਪ੍ਰਮਾਤਮਾ ਵਿਚ ਨਹੀ ਹੈ। ਧਿਆਨ ਨਹੀਂ ਹੈ। ਅਗਰ ਧਿਆਨ ਨਹੀ ਹੈ ਤੇ

ਫਿਰ ਸੰਬੰਧ ਨਹੀ ਹੈ। ਕੋਲ ਬੈਠਾ ਪਿਤਾ ਉਸ ਵਿਚ ਧਿਆਨ ਨਹੀ ਹੈ, ਟੁੱਟੇ ਹੋਏ ਹਾਂ। ਕੋਲ ਬੈਠਾ ਹੈ ਮਿੱਤਰ ਉਸਦੇ ਵਿਚ ਧਿਆਨ ਨਹੀ ਹੈ, ਟੁੱਟੇ ਹੋਏ ਹਾਂ। ਇਸ ਵਾਸਤੇ ਭਾਰਤ ਦੇ ਸਾਰੇ ਅਵਤਾਰੀ ਪੁਰਸ਼ ਧਰਮ ਨੂੰ ਧਿਆਨ ਸਾਧਨਾ ਕਹਿੰਦੇ ਨੇ :—

**ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ॥੯॥**

ਹੇ ਪ੍ਰਭੂ ! ਤੂੰ ਦੂਰ ਹੈਂ ਮੇਰੇ ਧਿਆਨ ਤੋਂ, ਬਹੁਤ ਦੂਰ ਹੈਂ। ਜਾਂਦਾ ਹੀ ਨਹੀ ਧਿਆਨ। ਤੇਰੇ ਤਕ ਪਹੁੰਚਦਾ ਹੀ ਨਹੀ। ਸਾਰੀ ਜ਼ਿੰਦਗੀ ਪਾਠ ਕਰਦੇ ਰਹਿੰਦੇ ਹਾਂ। ਧਿਆਨ ਤੇਰੇ ਤਕ ਪਹੁੰਚਦਾ ਹੀ ਨਹੀਂ। ਸਾਰੀ ਜ਼ਿੰਦਗੀ ਕਥਾ ਕੀਰਤਨ ਸੁਣਦੇ ਰਹਿੰਦੇ ਹਾਂ, ਧਿਆਨ ਤੇਰੇ ਤਕ ਪਹੁੰਚਦਾ ਹੀ ਨਹੀਂ। ਬਲਕਿ ਕਥਾ ਕੀਤਰਨ ਸੁਣਦਿਆਂ ਵੀ ਧਿਆਨ ਬਾਜ਼ਾਰ ਤਕ ਚਲਾ ਜਾਂਦਾ ਹੈ। ਕਾਰੋਬਾਰ ਤਕ ਚਲਾ ਜਾਂਦਾ ਹੈ। ਪਰਵਾਰ ਤਕ ਚਲਾ ਜਾਂਦਾ ਹੈ। ਹੇ ਨਿਰੰਕਾਰ ! ਤੇਰੇ ਤਕ ਨਹੀਂ ਜਾਂਦਾ। ਨਹੀਂ ਜਾਂਦਾ। ਤੂੰ ਬਹੁਤ ਦੂਰ ਹੈਂ। **ਸਭ ਤੇ ਦੂਰ ਸਭਨ ਤੇ ਨੇਰਾ॥** ਤੂੰ ਤੇ ਸਭ ਤੋਂ ਨੇੜੇ ਹੈਂ। ਤੇਰੇ ਵਿਚ ਹੀ ਜੰਮ ਰਹੇ ਹਾਂ, ਜੀਉ ਰਹੇ ਹਾਂ, ਮਰ ਰਹੇ ਹਾਂ। ਹੈਂਗੇ ਤੇ ਤੇਰੇ ਵਿਚ। ਤੇਰੇ ਤੋਂ ਬਾਹਰ ਤੇ ਜਾ ਹੀ ਨਹੀ ਸਕਦੇ। **ਤਿਸ ਤੇ ਬਾਹਰਿ ਨਾਹੀਂ ਕੋਇ॥** ਕੁਛ ਵੀ ਉਸ ਤੋਂ ਬਾਹਰ ਨਹੀ। ਇਹ ਸੂਰਜ, ਚੰਦ ਤਾਰੇ, ਅਸਮਾਨ ਸਭ ਪ੍ਰਮਾਤਮਾ ਦੇ ਵਿਚ ਹੈ ਪਰ ਧਿਆਨ ਪ੍ਰਮਾਤਮਾ ਦੇ ਵਿਚ ਨਹੀਂ। ਇਸ ਵਾਸਤੇ ਪ੍ਰਮਾਤਮਾ ਦੇ ਵਿਚ ਹੁੰਦਿਆਂ ਹੋਇਆਂ, ਅਸੀਂ ਪ੍ਰਮਾਤਮਾ ਵਿਚ ਨਹੀਂ ਹਾਂ। ਹੁੰਦਿਆਂ ਹੋਇਆਂ ਨਹੀ ਹਾਂ ਕਿਉਂਕਿ ਧਿਆਨ ਨਹੀ ਹੈ। ਧਿਆਨ ਜਿਸਦਾ ਚਲ ਪਵੇ ਉਸ ਨੂੰ ਕਹਿੰਦੇ ਨੇ ਪੰਥੀ। ਇਹ ਪੰਥੀ ਏ। ਚਲ ਪਿਆ ਹੈ। ਚਲਣ ਦਾ ਸਾਧਨ, ਸਹਾਰਾ ਸ਼ਬਦ ਧੁਨ (ਧੁਨਿ)। **ਧੁਨ ਦੇ ਆਸਰੇ ਤੇ ਧਿਆਨ ਚਲੇਗਾ ਸ਼ਬਦ ਦਾ ਮਤਲਬ ਹੈ ਆਵਾਜ਼।** ਉਰਦੂ ਵਿਚ ਜਿਸਨੂੰ **ਆਵਾਜ਼** ਕਹਿੰਦੇ ਨੇ, **ਪੰਜਾਬੀ ਵਿਚ ਜਿਸਨੂੰ ਵਾਕ ਕਹਿੰਦੇ ਨੇ। ਹਿੰਦੀ ਤੇ ਸੰਸਕ੍ਰਿਤ ਵਿਚ ਉਸਨੂੰ ਧੁਨਿ ਕਹਿੰਦੇ ਨੇ, ਸ਼ਬਦ ਕਹਿੰਦੇ ਨੇ।** ਸ਼ਬਦ ਦੇ ਆਸਰੇ ਤੇ, ਧੁਨਿ ਦੇ ਆਸਰੇ ਤੇ, **ਆਵਾਜ਼ ਦੇ ਆਸਰੇ ਤੇ ਧਿਆਨ ਚਲੇਗਾ।**

ਧਿਆਨ ਜਿਤਨਾ ਜਿਤਨਾ ਗਹਿਰਾ ਜਾਏਗਾ। ਸਮਝ ਉਤਨੀ ਉਤਨੀ ਉਚੀ ਵਧਦੀ ਜਾਏਗੀ। ਮਨੁੱਖ ਦੀ ਸਮਝ ਮਹਾਨ ਹੁੰਦੀ ਜਾਏਗੀ। ਕੋਈ ਮਨੁੱਖ ਧਾਰਮਿਕ ਤੌਰ ਤੇ ਕਿਤਨਾ ਉਚਾ ਹੈ ਸਿਆਣਾ ਹੈ। ਵੇਖਣਾ ਪਏਗਾ, ਉਸਦਾ ਧਿਆਨ ਕਿਤਨਾ ਗਹਿਰਾ ਹੈ। ਇਸਨੂੰ ਮੈਂ ਇਸ ਤਰ੍ਹਾਂ ਵੀ ਬਿਆਨ ਕਰਦਾ ਹੁਨਾ। ਜਿਸ ਦਰਖਤ ਨੇ ਆਪਣੀਆਂ ਸ਼ਾਖਾਂ ਨੂੰ ਆਸਮਾਨ ਤਕ ਲੈ ਜਾਣਾ ਹੈ। ਉਸਨੂੰ ਆਪਣੀਆਂ ਜੜ੍ਹਾਂ, ਪਾਤਾਲ ਤਕ ਲੈ ਜਾਣੀਆਂ ਪੈਣਗੀਆਂ। ਜੋ ਦਰਖਤ ਗਹਿਰਾ ਨਹੀ ਗਿਆ। ਇਹ ਦਰਖਤ ਉੱਚਾ ਵੀ ਨਹੀ ਉਠ ਸਕਦਾ। ਕਈ ਦਫਾ ਉਚਾਈ ਤੇ ਗਹਿਰਾਈ ਦਰਖਤ ਦੀ ਬਰਾਬਰ ਹੁੰਦੀ ਏ। ਅਗਰ ਉਹ ਗਹਿਰਾ ਨਾ ਜਾ ਸਕਿਆ ਤਾਂ ਉੱਚਾ ਵੀ ਨਹੀ ਉਠ ਸਕੇਗਾ। ਧਾਰਮਿਕ ਸਮਝ ਜੋ ਰਿਸ਼ੀ ਮੁਨੀਆਂ ਅਵਤਾਰਾਂ ਦੀ ਏਨੀਆਂ ਉੱਚੀਆਂ ਗੱਲਾਂ। ਅਜੇ ਵੀ ਪਕੜ ਵਿਚ ਨਹੀ ਆਉਂਦੀਆਂ। ਸਮਝ ਵਿਚ ਨਹੀ ਆਉਂਦੀਆਂ। ਇਸ ਚਕਰ ਵਿਚ ਨਾ ਪੈਣਾ, ਗੁਰਬਾਣੀ ਸਮਝ ਵਿਚ ਆ ਗਈ ਏ। ਮੇਰਾ ਵੀ ਕੋਈ ਐਸਾ ਦਾਅਵਾ ਨਹੀਂ ਜੋ ਅਰਥ ਬੋਧ

ਤੁਹਾਡੇ ਸਾਹਮਣੇ ਰੱਖਾਂ, ਬਿਲਕੁਲ ਸਹੀ ਹੋਣਗੇ। ਗੁਰੂ ਆਸ਼ੇ ਦੇ ਮੁਤਾਬਿਕ ਹੋਣਗੇ, ਗੁਰੂ ਜਾਣਦਾ ਹੈ। ਐਸਾ ਮੇਰਾ ਕੋਈ ਦਾਅਵਾ ਨਹੀਂ। ਇਸ ਵਾਸਤੇ ਗਲਤੀ ਮੈਂ ਪਹਿਲੇ ਹੀ ਕਬੂਲ ਕਰ ਲੈਂਨਾ। ਮੇਰਾ ਕੋਈ ਦਾਅਵਾ ਨਹੀ ਕਿ ਮੈਂ ਗੁਰੂ ਆਸ਼ੇ ਮੁਤਾਬਿਕ ਕਹਿ ਰਿਹਾ ਹਾਂ। ਜਿਤਨੀ ਸਮਝ ਹੈ ਉਤਨੀ ਕਹਿ ਰਿਹਾ ਹਾਂ :—

**ਆਪੁ ਆਪਨੀ ਬੁਧਿ ਹੈ ਜੇਤੀ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ॥**

(ਕਬਿਯੋਬਾਚ ਬੇਨਤੀ ਚੌਪਈ)

ਜਪੁਜੀ ਸਾਹਿਬ ਦੇ ਪੰਜਾਹ ਤੋਂ ਵੱਧ ਟੀਕੇ ਨੇ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਚਾਰ ਪੰਜ ਟੀਕੇ ਉਦਾਸੀਆਂ ਦੇ ਨੇ। ਚਾਰ ਪੰਜ ਟੀਕੇ ਨਿਰਮਲਿਆਂ ਦੇ ਨੇ। ਫਰੀਦ-ਕੋਟੀਆਂ ਦਾ ਟੀਕਾ ਹੈ, ਭਾਈ ਸਾਹਿਬ ਭਾਵੀ ਵੀਰ ਸਿੰਘ ਜੀ ਦਾ ਟੀਕਾ ਹੈ, ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਟੀਕਾ ਹੈ, ਗਿਆਨੀ ਹਰਬੰਸ ਸਿੰਘ ਜੀ ਦਾ ਟੀਕਾ ਹੈ। ਦਾਸ ਨੇ ਵੀ ਅਧੂਰਾ ਲਿਖਿਆ ਸੀ। ਅਜੇ ਅਣ-ਛਪਿਆ ਪਿਆ ਹੈ। ਅਚਾਰੀਆ ਰਜਨੀਸ਼ ਦਾ ਟੀਕਾ ਹੈ, ਸੰਤ ਵਿਨੋਬਾ-ਭਾਵੇ ਦਾ ਟੀਕਾ ਹੈ, ਸਵਾਮੀ ਕ੍ਰਿਸ਼ਨਾ ਨੰਦ ਦਾ ਟੀਕਾ ਹੈ, ਰਾਧਾ ਕ੍ਰਿਸ਼ਨ ਜੀ ਦਾ ਟੀਕਾ ਹੈ ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਉਕਾ ਹੀ ਮੇਲ ਨਹੀਂ ਖਾਂਦਾ। ਪੜ੍ਹ ਕੇ ਵੇਖ ਲਉ। ਸੋਢੀ ਤੇਜਾ ਸਿੰਘ ਜੀ ਦਾ ਟੀਕਾ ਹੈ, ਗਿਆਨੀ ਬਿਸ਼ਨ ਸਿੰਘ ਜੀ ਦਾ ਟੀਕਾ ਹੈ, ਪ੍ਰਿੰਸੀਪਲ ਹਰਭਜਨ ਸਿੰਘ ਜੀ ਦਾ ਟੀਕਾ ਹੈ। ਨਹੀਂ ਮੇਲ ਖਾਂਦਾ, ਅਲਗ ਅਲਗ ਨੇ। ਤੇ ਹੁਣ ਕੀ ਕਹੀਏ। ਇਨ੍ਹਾਂ ਪੰਜਾਹ ਸੱਠ ਟੀਕਿਆਂ ਵਿਚੋਂ ਕੋਈ ਇਕ ਅੱਧ ਠੀਕ ਹੋਵੇਗਾ। ਪਹਿਲੇ ਮੈਂ ਵੀ ਇਸ ਤਰ੍ਹਾਂ ਮੂੜ੍ਹਤਾ-ਵਸ ਹੋ ਕੇ ਕਹਿੰਦਾ ਹੁੰਦਾ ਸੀ। ਕੋਈ ਇਕ ਠੀਕ ਹੋ ਸਕਦਾ ਹੈ ਸਾਰੇ ਨਹੀਂ। ਪਰ ਹੁਣ ਮੈਂ ਐਲਾਨੀਆਂ ਕਹਿੰਦਾਂ ਹਾਂ ਸਾਰੇ ਹੀ ਠੀਕ ਨੇ। ਸਾਰਿਆਂ ਕੋਲ ਸਾਗਰ ਦਾ ਪਾਣੀ ਹੈ। ਕੋਈ ਗਲਾਸ ਭਰ ਕੇ ਲਿਆਇਆ ਹੈ, ਕੋਈ ਕੌਲੀ ਭਰ ਕੇ ਲਿਆਇਆ ਹੈ। ਕੋਈ ਲੋਟਾ ਭਰ ਕੇ ਲਿਆਇਆ ਹੈ, ਕੋਈ ਗਾਗਰ ਭਰ ਕੇ ਲਿਆਇਆ ਹੈ। ਬਸ ਜਿਤਨਾ ਜਿਤਨਾ ਜਿਸ ਦਾ ਭਾਂਡਾ ਸੀ ਉਤਨਾ ਉਤਨਾ ਭਰ ਲਿਆਇਆ ਹੈ।

**ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥**

(ਦਸਮ ਪਾਤਸ਼ਾਹ)

ਕਿਉਂਕਿ ਸਾਰਿਆਂ ਦੇ ਕੋਲ ਸਾਗਰ ਦਾ ਜਲ ਹੈ। ਹੋਰ ਤੇ ਨਹੀਂ। ਏਸ ਵਾਸਤੇ ਸਾਰੇ ਠੀਕ ਨੇ। ਭਾਂਡੇ ਛੋਟੇ ਵੱਡੇ ਹੋ ਸਕਦੇ ਹਨ। ਸਾਰਿਆਂ ਕੋਲ ਪਾਣੀ ਸਾਗਰ ਦਾ ਹੈ। ਹੈਰਾਨ ਹੋਵੋਗੇ ਅਚਾਰੀਆ ਵਿਨੋਬਾ-ਭਾਵੇ ਦਾ ਟੀਕਾ ਬਿਲਕੁਲ ਰਜਨੀਸ਼ ਨਾਲ ਮੇਲ ਨਹੀਂ ਖਾਂਦਾ। ਰਜਨੀਸ਼ ਦਾ ਟੀਕਾ ਬਿਲਕੁਲ ਸਵਾਮੀ ਕ੍ਰਿਸ਼ਨਾ ਨੰਦ ਨਾਲ ਮੇਲ ਨਹੀਂ ਖਾਂਦਾ। ਇਹ ਅਨ-ਮਤੀ ਨੇ ਜਿਨ੍ਹਾਂ ਨੇ ਜਪੁਜੀ ਸਾਹਿਬ ਦੇ ਟੀਕੇ ਕੀਤੇ ਨੇ। ਫਿਰ ਗੁਰਮਤੀਏ ਲੈ ਲਉ ਸੋਢੀ ਤੇਜਾ ਸਿੰਘ, ਗਿਆਨੀ ਬਿਸ਼ਨ ਸਿੰਘ, ਪ੍ਰਿੰਸੀਪਲ ਹਰਭਜਨ ਸਿੰਘ, ਪ੍ਰਿੰਸੀਪਲ ਸਾਹਿਬ ਸਿੰਘ, ਭਾਈ ਵੀਰ ਸਿੰਘ, ਫਰੀਦ-ਕੋਟੀਏ, ਗਿਆਨੀ ਹਰਬੰਸ

ਸਿੰਘ ਸਾਰਿਆਂ ਦੇ ਟੀਕੇ ਨਹੀਂ ਮੇਲ ਖਾਂਦੇ। ਇਕ ਦਾ ਵੀ ਨਹੀਂ ਮੇਲ ਖਾਂਦਾ। ਹੁਣ ਕੀ ਆਖੀਏ। ਸਭ ਠੀਕ ਨੇ ਸਾਰਿਆਂ ਕੋਲ ਗੁਰੂ ਗ੍ਰੰਥ ਸਾਹਿਬ ਰੂਪੀ ਸਾਗਰ ਦਾ ਹੀ ਜਲ ਹੈ, ਪਰ ਸਾਰਿਆਂ ਕੋਲ ਭਾਂਡੇ ਆਪਣੇ ਆਪਣੇ ਨੇ। ਸਾਰਿਆਂ ਕੋਲ ਬਰਤਨ ਆਪਣੇ ਆਪਣੇ ਨੇ। **ਆਪੁ ਆਪਨੀ ਬੁਧਿ ਹੈ ਜੇਤੀ।। ਬਰਨਤ ਭਿੰਨ ਭਿੰਨ ਤੁਹਿ ਤੇਤੀ।।** ਐਸਾ ਭਾਂਡਾ ਕਿਸੇ ਕੋਲ ਵੀ ਨਹੀਂ। ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ, ਕਿ ਸਾਰੇ ਸਾਗਰ ਨੂੰ ਹੀ ਭਾਂਡੇ ਵਿਚ ਉਢੇਲ ਦੇਵੇ ਇਹ ਨਹੀਂ ਹੈ ਕਿਸੇ ਕੋਲ। ਇਹ ਨਹੀਂ ਹੈ। ਇਹ ਹੋ ਵੀ ਨਹੀਂ ਸਕਦਾ। ਮੈਂ ਪ੍ਰਮਾਤਮਾ ਦੀ, ਗੁਰੂ ਦੀ ਪੂਰੀ ਗੱਲ ਆਖ ਦਿਤੀ ਏ। ਇਸ ਤੋਂ ਵੱਡਾ ਕੋਈ ਝੂਠ ਨਹੀਂ ਹੋ ਸਕਦਾ। ਨਹੀਂ ਆਖਿਆ ਜਾ ਸਕਦਾ :—

**ਜੇ ਸਭਿ ਮਿਲਿ ਕੈ ਆਖਣ ਪਾਹਿ।।**
**ਵਡਾ ਨ ਹੋਵੈ ਘਾਟਿ ਨ ਜਾਇ।।**

(ਰਹਿਰਾਸ ਸਾਹਿਬ)

ਕਿਤਨਾ ਵੀ ਕਥਨ ਕਰੀਏ, **ਬਹੁਤਾ ਕਹੀਐ ਬਹੁਤਾ ਹੋਇ।।** (ਜਪੁਜੀ ਸਾਹਿਬ) ਜਿਤਨਾ ਮੈਂ ਆਖਾਂਗਾ ਫਿਰ ਵੀ ਉਹ ਬਚਦਾ ਹੈ। ਜਿਤਨਾ ਮੈਂ ਸੋਚਾਂਗਾ ਫਿਰ ਵੀ ਉਹ ਬਚਦਾ ਹੈ। ਕਿਤਨਾ ਮੈਂ ਲਿਖਾਂਗਾ ਫਿਰ ਵੀ ਉਹ ਰਹਿ ਜਾਂਦਾ ਹੈ। ਲੇਖਣੀਆਂ ਅਧੂਰੀਆਂ, ਕਥਨੀਆਂ ਅਧੂਰੀਆਂ, ਸੋਚਣੀਆਂ ਅਧੂਰੀਆਂ, ਵਿਚਾਰ ਅਧੂਰੇ। **ਆਪੁ ਆਪੁਨੀ ਬੁਧਿ ਹੈ ਜੇਤੀ।। ਬਰਨਤ ਭਿੰਨ ਭਿੰਨ ਤੁਹਿ ਤੇਤੀ।।**

ਧਿਆਨ ਜਿਸਦਾ ਚਲ ਪਿਆ, ਉਸ ਨੂੰ ਕਹਿੰਦੇ ਨੇ ਪੰਥੀ। ਲੇਕਿਨ ਜ਼ਰੂਰੀ ਨਹੀਂ ਪੰਥੀ ਧਾਰਮਿਕ ਹੋਵੇ, ਧਰਮ ਤਕ ਪਹੁੰਚ ਗਿਆ ਹੋਵੇ। ਇਹ ਜ਼ਰੂਰੀ ਨਹੀਂ ਹੈ। ਅਜੇ ਰਸਤੇ ਦੇ ਵਿਚ ਹੈ। ਪੰਥੀ ਦਾ ਮਤਲਬ ਕੀ ਹੈ ਰਸਤੇ ਦੇ ਵਿਚ। **ਪੰਥ ਦਾ ਮਤਲਬ ਕੀ ਹੈ 'ਰਸਤਾ'।** ਜੋ ਪਹੁੰਚ ਗਿਆ, ਪ੍ਰਮਾਤਮਾ ਤੇ ਹੈ ਸੀ। ਪੂਰਣ ਤੌਰ ਤੇ ਮੰਨ ਲਿਆ ਹੈ ਹੈ। ਉਹ ਪਹੁੰਚ ਗਿਆ। **ਉਹ ਤੇ ਹੈ।** ਕੋਈ ਅਸੀਂ ਉਸ ਤੋਂ ਦੂਰ ਥੋੜੀ ਹਾਂ। ਕੋਈ ਉਹ ਗੁਮ ਥੋੜੀ ਹੋ ਗਿਆ ਹੈ। ਸਿਰਫ ਮੰਨ ਲਿਆ ਹੈ। ਤੇ ਮੰਨ ਲਿਆ, ਕਿਸ ਤਰ੍ਹਾਂ ? **ਇਕ ਤੇ ਸੁਣ ਕੇ ਮੰਨਿਆ ਹੈ, ਪੜ੍ਹ ਕੇ ਮੰਨਿਆ ਹੈ।** ਇਹ ਨਹੀਂ ਪਹੁੰਚਿਆ। ਇਹ ਨਹੀਂ ਪਹੁੰਚਿਆ। ਸੁਣ ਕੇ ਮੰਨਿਆ ਹੈ, ਚਲੋ ਮੰਨ ਲੈਂਦੇ ਹਾਂ। ਵੇਖਿਆ ਨਹੀਂ ਹੈ। ਅਨੁਭਵ ਪ੍ਰਕਾਸ਼ ਨਹੀਂ ਹੈ। ਸੁਣ ਕੇ ਮੰਨਿਆ ਹੈ। ਕਥਾ ਸੁਣ ਲਈ ਮੰਨ ਲਿਆ ਹੈ। ਗੁਰਬਾਣੀ ਸੁਣ ਲਈ ਮੰਨ ਲਿਆ ਹੈ। ਸਤਿ-ਸੰਗ ਦੇ ਵਿਚ ਗਿਆ ਮੰਨ ਲਿਆ ਹੈ। ਚਲੋ ਮੰਨ ਲੈਂਦੇ ਹਾਂ। ਇਹ ਜਿਹੜਾ ਮੰਨਣਾ ਹੈ ਇਹ ਸੀਮਾ ਦੇ ਵਿਚ ਹੈ। **ਇਹ ਮਨੌਤ ਟੁੱਟ ਵੀ ਸਕਦੀ ਹੈ।** ਇਹ ਭਰੋਸਾ ਟੁੱਟ ਵੀ ਸਕਦਾ ਹੈ। ਦੋ ਚਾਰ ਦਿਨ ਦੀ ਕੁਸੰਗਤ ਹੋਈ, ਸਤਿ-ਸੰਗ ਵਿਚ ਜਿਹੜਾ ਸੁਣਿਆ ਸੀ ਅਤੇ ਜੋ ਮੰਨਿਆ ਸੀ ਇਨਕਾਰ ਕਰ ਗਿਆ। ਬਹੁਤ ਇਨਕਾਰ ਕਰਦੇ ਮੈਂ ਦੇਖੇ ਨੇ। ਜੋ ਕਲ ਤਕ ਮੰਨਦੇ ਸਨ ਅਜ ਨਹੀਂ ਮੰਨਦੇ। ਦੇਖੇ ਨੇ। ਕਲ ਮੰਨਦੇ ਸਨ ਅਜ ਨਹੀਂ ਮੰਨਦੇ। ਟੁੱਟ ਗਿਆ ਭਰੋਸਾ। ਇਹ ਭਰੋਸਾ ਹਮੇਸ਼ਾ ਖਤਰੇ ਵਿਚ ਹੁੰਦਾ ਹੈ। ਇਕ ਹੋਰ ਮੰਨਣਾ ਹੈ। **ਮੰਨੈ ਧਰਮ ਸੇਤੀ ਸਨਬੰਧੁ।।** ਦੇਖ ਲਿਆ ਹੈ, ਵੇਖ ਲਿਆ ਹੈ। ਹੇ ਪ੍ਰਭੂ ! ਤੇਰੇ ਵਿਚ ਹੀ

ਜੀਅ ਰਹੇ ਹਾਂ। ਤੇਰੇ ਵਿਚ ਹੀ ਜਨਮ ਹੈ, ਵੇਖ ਲਿਆ ਹੈ ਅਸੀ ਤੈਨੂੰ। ਇਹ ਭਰੋਸਾ ਇਹ ਮੰਨਣਾ ਨਹੀਂ ਟੁੱਟੇਗਾ। ਐਸਾ ਮੰਨਣ ਵਾਲਾ ਪਹੁੰਚ ਗਿਆ। ਐਸੇ ਮੰਨਣ ਵਾਲੇ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ :–

**ਮੰਨੇ ਕੀ ਗਤਿ ਕਹੀ ਨ ਜਾਇ॥ਜੇ ਕੋ ਕਹੈ ਪਿਛੈ ਪਛੁਤਾਇ॥**
**ਕਾਗਦਿ ਕਲਮ ਨ ਲਿਖਣਹਾਰੁ॥ਮੰਨੇ ਕਾ ਬਹਿ ਕਰਨਿ ਵੀਚਾਰੁ॥**
(ਜਪੁਜੀ ਸਾਹਿਬ)

ਹਜ਼ਾਰਾਂ ਸ੍ਰੋਤੇ ਕਿਤੇ ਬੈਠੇ ਹੋਵਣ। ਲੱਖਾਂ ਬੈਠੇ ਹੋਵਣ। ਇਸ ਤਰ੍ਹਾਂ ਦਾ ਮੰਨਣ ਵਾਲਾ ਕੋਈ ਇਕ ਅੱਧ ਹੁੰਦਾ ਹੈ। ਬਾਕੀ ਵੀ ਮੰਨਣ ਵਾਲੇ ਹੁੰਦੇ ਨੇ, ਸੁਣ ਕੇ ਮੰਨ ਲਿਆ ਹੈ। ਖਤਰੇ ਦੇ ਵਿਚ ਨੇ। ਅਗਰ ਰੋਜ਼ ਰੋਜ਼ ਸਤਿ-ਸੰਗ ਨਾ ਕੀਤਾ, ਰੋਜ਼ ਰੋਜ਼ ਜਪ ਨਾ ਕੀਤਾ ਇਹ ਮੰਨਣਾ ਕਿਸੇ ਦਿਨ ਵੀ ਟੁੱਟ ਜਾਏਗਾ। ਇਸਨੇ ਗੁਰੂ ਦੀ ਰਹਿਤ ਬਹਿਤ ਛਿਕੇ ਵਿਚ ਟੰਗ ਕੇ ਰਖ ਦੇਣੀ ਏ। ਦੇਖੇ ਨੇ ਮੈਂ, ਦੇਖੇ ਨੇ। ਇਹ ਮਨੌਤ ਟੁੱਟਦਿਆਂ ਦੇਰ ਨਹੀਂ ਲਗੇਗੀ। ਇਸ ਭਰੋਸੇ ਦੇ ਟੁੱਟਦਿਆਂ ਦੇਰ ਨਹੀਂ ਲਗੇਗੀ। ਕਿਉਂਕਿ ਸੁਣ ਕੇ ਮੰਨਿਆਂ ਹੈ। ਵੇਖਿਆ ਨਹੀਂ ਹੈ। ਵੇਖਣ ਵਾਸਤੇ ਆਪਣੀ ਅੱਖ ਚਾਹੀਦੀ ਹੈ। ਮੈਂ ਆਪਣੀ ਅੱਖ ਨਾਲ ਵੇਖ ਸਕਦਾ ਹਾਂ। ਮੈਂ ਪੁਤਰ ਦੀ ਅੱਖ ਨਾਲ ਨਹੀਂ ਵੇਖ ਸਕਦਾ। ਮੈਂ ਪਿਤਾ ਦੀ ਅੱਖ ਨਾਲ ਨਹੀਂ ਵੇਖ ਸਕਦਾ। ਮੈਂ ਭਰਾ ਦੀ ਅੱਖ ਨਾਲ ਨਹੀਂ ਦੇਖ ਸਕਦਾ। ਕੋਈ ਕਿਸੇ ਦੂਸਰੇ ਦੀ ਅੱਖ ਨਾਲ ਨਹੀ ਵੇਖ ਸਕਦਾ। ਭਾਵੇਂ ਕਿਤਨੀ ਹਮਦਰਦੀ ਹੋਵੇ। ਅੰਧੇ ਬੱਚੇ ਦੀ ਮਾਂ। ਮਮਤਾ ਦੀ ਮਾਰੀ ਹੋਈ ਮਾਂ, ਭਾਵੇਂ ਕਿਤਨਾ ਆਖੇ। ਵੇ ਮੇਰੇ ਪੁਤਰ ਮੇਰੀਆਂ ਅੱਖਾਂ ਨਾਲ ਵੇਖ, ਕਿਸ ਤਰ੍ਹਾਂ ਵੇਖੇਗਾ। ਵੇਖਣ ਵਾਸਤੇ ਆਪਣੀਆਂ ਅੱਖਾਂ ਚਾਹੀਦੀਆਂ ਨੇ। ਸੁਣਨ ਵਾਸਤੇ ਆਪਣੇ ਕੰਨ ਚਾਹੀਦੇ ਨੇ। ਕਿਸੇ ਦੇ ਕੰਨਾਂ ਨਾਲ ਨਹੀਂ ਸੁਣਿਆ ਜਾ ਸਕਦਾ। ਬੋਲਣ ਵਾਸਤੇ ਆਪਣੀ ਜ਼ਬਾਨ ਚਾਹੀਦੀ ਹੈ। ਕਿਸੇ ਦੀ ਜ਼ਬਾਨ ਨਾਲ ਨਹੀਂ ਬੋਲਿਆ ਜਾ ਸਕਦਾ। ਸਮਝਣ ਵਾਸਤੇ ਆਪਣਾ ਦਿਮਾਗ਼ ਚਾਹੀਦਾ ਹੈ ਕਿਸੇ ਦੇ ਦਿਮਾਗ਼ ਨਾਲ ਨਹੀਂ ਸਮਝਿਆ ਜਾ ਸਕਦਾ। ਮੰਨਣ ਵਾਸਤੇ ਆਪਣਾ ਮਨ ਚਾਹੀਦਾ ਹੈ। ਕਿਸੇ ਦੂਸਰੇ ਦੇ ਮਨ ਨਾਲ ਨਹੀਂ। ਇਸ ਵਾਸਤੇ ਅਨੁਭਵ ਪ੍ਰਕਾਸ਼ ਨਿਜੀ ਹੁੰਦਾ ਹੈ।

ਸੁਣ ਕੇ ਮੰਨਣਾ ਸਮਾਜਿਕ ਹੋ ਸਕਦਾ ਹੈ। ਹਜ਼ਾਰਾਂ ਮਨੁੱਖਾਂ ਨੇ ਮੰਨਿਆ। ਐ ਸਾਰੇ ਜੋ ਆਏ ਹੋ। ਮੰਨਦੇ ਹੋ। ਇਹ ਇਕਠ ਹੋ ਸਕਦਾ ਹੈ। ਬੜੇ ਵੱਡੇ-ਵੱਡੇ ਇਕਠ ਹੋ ਸਕਦੇ ਨੇ। ਲੱਖਾਂ ਦੇ ਇਕਠ ਹੋ ਸਕਦੇ ਨੇ, ਹੁੰਦੇ ਰਹਿੰਦੇ ਨੇ। ਗੁਰਪੁਰਬਾਂ ਤੇ ਹੁੰਦੇ ਨੇ। ਐ ਕੁੰਭ ਦੇ ਮੇਲੇ ਉਤੇ ਹਰੀਦੁਆਰ ਦੇ ਵਿਚ ਦੋ ਕ੍ਰੋੜ ਤੋਂ ਲੈ ਕੇ ਤਿੰਨ ਕ੍ਰੋੜ ਤਕ ਦਾ ਇਕਠ ਹੁੰਦਾ ਹੈ। ਕੁੰਭ ਚਾਰ ਜਗ੍ਹਾ 'ਤੇ ਲਗਦਾ ਹੈ। ਨਾਸਿਕ ਦੇ ਵਿਚ, ਉਜੈਨ ਵਿਚ, ਪ੍ਰਯਾਗ-ਰਾਜ ਵਿਚ ਔਰ ਹਰਿਦੁਆਰ ਵਿਚ। ਜਿਨਾਂ ਦਿਨਾਂ ਵਿਚ ਕੁੰਭ ਲਗਦਾ ਹੈ। ਅਲਗ ਅਦਾਲਤਾਂ ਉਥੇ ਬਣਾਈਆਂ ਜਾਂਦੀਆਂ ਹਨ। ਅਲਗ ਅਠ ਦਸ ਪੁਲਿਸ ਸਟੇਸ਼ਨ ਉਥੇ ਬਣਾਏ ਜਾਂਦੇ ਨੇ। ਸਾਰਾ ਵਿਧੀ-ਵਿਧਾਨ ਅਲਗ ਬਣਾਉਣਾ ਹੈ। ਦੋ ਢਾਈ ਕ੍ਰੋੜ। ਕਈ ਮੁਲਕਾਂ ਦੀ ਇਤਨੀ ਆਬਾਦੀ ਵੀ ਨਹੀਂ ਹੈ। ਪੂਰਾ ਇਕ ਮੁਲਕ ਛੋਟਾ

ਜਿਹਾ ਪਹੁੰਚ ਜਾਂਦਾ ਹੈ ਕੁੰਭ 'ਤੇ। ਇਹ ਜਿਹੜੇ ਸਾਰੇ ਮੰਨਣ ਵਾਲੇ ਹੁੰਦੇ ਨੇ ਸੁਣਕੇ ਮੰਨਿਆ ਹੈ। ਕਿਸੇ ਦਾ ਵੀ ਅਨੁਭਵ ਨਹੀਂ ਹੋਣਾ। ਹੋਵੇਗਾ। ਚਲੋ ਦੋ ਢਾਈ ਕ੍ਰੋੜ ਵਿਚ ਇਕ ਦੋ ਕੋਈ ਹੋਵੇਗਾ। ਬਾਕੀ ਤੇ ਸੁਣ ਕੇ। ਸੁਣਿਐ ਤੇ ਮੰਨ ਲਿਆ ਹੈ। ਕਿਸੇ ਕੋਲੋਂ ਸੁਣਿਆ, ਗੁਰੂ ਕੋਲੋਂ ਸੁਣਿਐ, ਸਤਿ-ਸੰਗੀਆਂ ਪਾਸੋਂ ਸੁਣਿਐ ਹੈ। ਮੰਦਰ ਮਸਜਿਦ ਵਿਚ ਸੁਣਿਐ ਮੰਨ ਲਿਆ ਹੈ। ਇਹ ਮੰਨਣਾ ਖਤਰੇ ਦੇ ਵਿਚ ਹੈ।

ਬੜੇ ਧਿਆਨ ਨਾਲ ਪੜ੍ਹਨਾ। ਕੋਈ ਮਨੁੱਖ ਆਰਥਿਕ ਤੌਰ ਤੇ ਘਾਟੇ ਵਿਚ ਜਾ ਰਿਹਾ ਹੈ ਜਾਂ ਆਰਥਿਕ ਤੌਰ ਤੇ ਨਫੇ ਵਿਚ ਜਾ ਰਿਹਾ ਹੈ, ਕਾਰੋਬਾਰੀ ਤੌਰ ਤੇ ਘਾਟੇ ਵਿਚ ਜਾ ਰਿਹਾ। ਜਾਂ ਕਾਰੋਬਾਰੀ ਤੌਰ ਤੇ ਨਫੇ ਵਿਚ ਜਾ ਰਿਹਾ ਹੈ। ਦਿਸ ਪੈਂਦਾ ਹੈ। ਬਈ ਐਤਕੀਂ ਮੇਰਾ ਕੰਮ ਘਾਟੇ ਵਿਚ ਜਾ ਰਿਹਾ ਹੈ। ਖੁਦ ਨੂੰ ਵੀ ਦਿਸ ਪੈਂਦਾ ਹੈ, ਪੜੋਸੀਆਂ ਨੂੰ ਵੀ ਦਿਸ ਪੈਂਦਾ ਹੈ। ਸ਼ਰੀਕਾਂ ਨੂੰ ਵੀ ਦਿਸ ਪੈਂਦਾ ਹੈ। ਚਲਣ ਦਸ ਦਿੰਦਾ ਹੈ। ਰਹਿਣ-ਸਹਿਣ ਦਸ ਦਿੰਦਾ ਹੈ। ਦਿਵਾਲੀਆ ਹੋ ਗਿਆ ਹੈ, ਕੱਖ ਨਹੀਂ ਰਿਹਾ, ਬਰਬਾਦ ਹੋ ਗਿਆ ਹੈ, ਇਹ ਵੀ ਦਿਸ ਪੈਂਦਾ ਹੈ। ਨਫੇ ਵਿਚ ਜਾ ਰਿਹਾ ਹੈ। ਧੰਧਾ ਖੁਦ ਨੂੰ ਦਿਸਦਾ ਹੈ। ਸ਼ਰੀਕਾਂ ਨੂੰ ਵੀ ਦਿਸਦਾ ਹੈ। ਪੜੋਸੀਆਂ ਨੂੰ ਵੀ ਦਿਸਦਾ ਹੈ। ਤਰਜ਼-ਏ-ਜ਼ਿੰਦਗੀ ਦਸ ਦਿੰਦੀ ਏ, ਨਫੇ ਵਿਚ ਜਾ ਰਿਹਾ ਹੈ। ਠੀਕ ਚਲ ਰਿਹਾ ਹੈ। ਮਾਲਾ-ਮਾਲ ਹੋ ਗਿਆ ਹੈ ਇਹ ਤੇ, ਬਹੁਤ ਖੁਸ਼ਹਾਲ ਹੋ ਗਿਆ ਹੈ, ਦਿਸ ਪੈਂਦਾ ਹੈ। ਖੁਦ ਨੂੰ ਦਿਸ ਪੈਂਦਾ ਹੈ। ਸ਼ਰੀਕਾਂ ਨੂੰ ਦਿਸ ਪੈਂਦਾ ਹੈ। ਪੜੋਸੀਆਂ ਨੂੰ ਦਿਸ ਪੈਂਦਾ ਹੈ। ਇਹ ਧਾਰਮਿਕ ਤੌਰ ਤੇ ਨਫੇ ਵਿਚ ਜਾ ਰਿਹਾ ਹੈ ਕਿ ਨੁਕਸਾਨ ਵਿਚ ਜਾ ਰਿਹਾ ਹੈ, ਕਿਸ ਤਰ੍ਹਾਂ ਨਾਪੋਗੇ, ਕਿਸ ਤਰ੍ਹਾਂ ਨਾਪੋਗੇ। ਕਿਵੇਂ ਨਾਪੋਗੇ। ਰੋਜ਼ ਰੋਜ਼ ਭਰੋਸਾ ਘਟਦਾ ਜਾ ਰਿਹਾ ਹੈ। ਟੁੱਟਦਾ ਜਾ ਰਿਹਾ ਹੈ। ਪਹਿਲੇ ਰੋਜ਼ ਨਿਤਨੇਮ ਕਰਦਾ ਸੀ ਹੁਣ ਨਹੀਂ। ਪਹਿਲੇ ਰੋਜ਼ ਅੰਮ੍ਰਿਤ ਵੇਲੇ ਉਠ ਕੇ ਜਪ ਕਰਦਾ ਸੀ ਹੁਣ ਮਹੀਨੇ ਵਿਚ ਇਕ ਦਫਾ ਵੀ ਨਹੀਂ। ਪਹਿਲੇ ਰੋਜ਼ ਗੁਰਦੁਆਰੇ ਜਾਂਦਾ ਸੀ, ਸਤਿ-ਸੰਗਤ ਵਿਚ ਹੁਣ ਨਹੀਂ :—

**...ਬਿਨੁ ਸੰਗਤਿ ਮੈਲੁ ਭਰੀਜੈ ਜੀਉ॥**

(ਸ੍ਰੀ ਗੁ. ਗ੍ਰੀ. ਸਾ. ਅੰਕ ੯੫)

ਗੁਰੂ ਰਾਮਦਾਸ ਤੇ ਲਾਨ੍ਹਤ ਵੀ ਪਾਉਂਦੇ ਹਨ।

**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥**

(ਸ੍ਰੀ ਗੁ. ਗ੍ਰੀ. ਸਾ. ਅੰਕ ੧੦)

ਜੀਵਨ ਤੇ ਲਾਨ੍ਹਤ ਹੈ। ਲਾਨ੍ਹਤ, ਫਿਟਕਾਰ ਹੈ ਉਨ੍ਹਾਂ ਤੇ, ਸੰਗਤ ਵਿਚ ਹੀ ਨਹੀਂ ਆਏ। ਸੰਗਤ ਦਾ ਆਪਣਾ ਗੁਣ ਹੈ :—

**ਸੰਗਤਿ ਕਾ ਗੁਨੁ ਬਹੁਤੁ ਅਧਿਕਾਈ...॥**

(ਸ੍ਰੀ ਗੁ. ਗ੍ਰੀ. ਸਾ. ਅੰਕ ੯੮੧)

ਉਸਦੀ ਆਪਣੀ ਮਹਿਮਾ ਹੈ। ਫਿਰ ਮੈਂ ਪੰਗਤੀਆਂ ਤੁਹਾਡੇ ਸਾਹਮਣੇ ਰੱਖਾਂ।

ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗ ਜੀਵੇ...।। ਲਾਨ੍ਹਤ ਹੈ। ...ਧ੍ਰਿਗ ਜੀਵੇ ਧ੍ਰਿਗੁ ਜੀਵਾਸਿ।। ਐਸਾ ਕਿਉਂ ? ਇਸ ਦਾ ਤੇ ਭਰੋਸਾ ਘਟਦਾ ਜਾ ਰਿਹਾ ਹੈ। ਨੁਕਸਾਨ ਵਿਚ ਜਾ ਰਿਹਾ ਹੈ। ਏਸੇ ਵਾਸਤੇ ਤਾੜਨਾ ਕੀਤੀ ਕਿਉਂ ਨੁਕਸਾਨ ਵਿਚ ਜਾ ਰਿਹਾ ਹੈਂ। ਦੀਵਾਲੀਆ ਹੋ ਗਿਆ ਹੈ, ਰਿਹਾ ਹੀ ਨਹੀਂ। ਭਰੋਸਾ ਰਹਿਆ ਹੀ ਨਹੀਂ। ਹੁਣ ਗੁਰਪੁਰਬ ਵਾਲੇ ਦਿਨ ਵੀ ਗੁਰਦੁਆਰੇ ਆਉਣ ਦੀ ਲੋੜ ਨਹੀਂ। ਰਿਹਾ ਹੀ ਨਹੀਂ। ਦੀਵਾਲੀਆ ਹੋ ਗਿਆ ਹੈ। ਭਰੋਸਾ ਵੱਧਦਾ ਜਾ ਰਿਹਾ ਹੈ। ਪਹਿਲੇ ਕਦੀ ਕਦੀ ਨਿਤਨੇਮ ਕਰਦਾ ਸੀ ਹੁਣ ਰੋਜ਼ ਕਰਦਾ ਹੈ। ਪਹਿਲੇ ਕਦੇ ਕਦੇ ਜਪ ਕਰਦਾ ਸੀ ਹੁਣ ਰੋਜ਼ ਕਰਦਾ ਹੈ। ਗੁਰੂ ਦੀ ਹਰ ਰਹਿਤ-ਬਹਿਤ ਵਿਚ ਭਰੋਸਾ ਰੱਖਦਾ ਹੈ ਕਿਉਂਕਿ ਵਿਸ਼ਵਾਸ ਇਸਦਾ ਵੱਧਦਾ ਜਾ ਰਿਹਾ। ਨਫੇ ਵਿਚ ਜਾ ਰਿਹਾ ਹੈ। ਧਰਮ ਤਕ ਪਹੁੰਚ ਗਿਆ ਹੈ। ਹੁਣ ਇਹ ਵਿਸ਼ਵਾਸ ਸ਼ਰਧਾ ਬਣ ਗਿਆ ਹੈ। ਦੁਨੀਆਂ ਦੀ ਕੋਈ ਤਾਕਤ ਇਸਦੀ ਸ਼ਰਧਾ ਨੂੰ ਤੋੜ ਨਹੀਂ ਸਕਦੀ। ਇਹ ਮਾਲਾ-ਮਾਲ ਹੋ ਗਿਆ ਹੈ। ਇਹ ਪ੍ਰਮਾਤਮਾ ਦਾ ਰੂਪ ਹੋ ਗਿਆ ਹੈ, ਗੁਰੂ ਦਾ ਰੂਪ ਹੋ ਗਿਆ ਹੈ। ਗੁਰੂ ਆਪ ਮਾਣ ਨਾਲ ਕਹਿ ਦੇਏਗਾ :—

**ਖ਼ਾਲਸਾ ਮੇਰੋ ਰੂਪ ਹੈ ਖ਼ਾਸ।।**

(ਪਾ. ੧੦ - ਸਰਬ ਲੋਹ ਗ੍ਰੰਥ 'ਚੋਂ)

ਇਹ ਮੇਰਾ ਆਪਣਾ ਰੂਪ ਹੈ। ਇਹ ਮੇਰੀ ਆਪਣੀ ਹੋਂਦ ਹੈ। ਇਸੇ ਨੂੰ ਕਬੀਰ ਨੇ ਕਿਹਾ ਕਿ ਮੈਂ ਤੇ ਰਾਮ ਦਾ ਰੂਪ ਹੋ ਗਿਆ ਹਾਂ।

**ਬਿਗਰਿਓ ਕਬੀਰਾ ਰਾਮ ਦੁਹਾਈ।।**
**ਸਾਚੁ ਭਇਓ...।।** (ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਮੈਂ ਸੱਚ ਹੋ ਗਿਆ ਹਾਂ। ਪ੍ਰਮਾਤਮਾ ਸੱਚ ਹੈ ਤੇ ਆਪਾਂ ਵੀ ਸੱਚ ਹੋ ਗਏ ਹਾਂ। ਕਬੀਰ :—

**ਬਿਗਰਿਓ ਕਬੀਰਾ ਰਾਮ ਦੁਹਾਈ।।**
**ਸਾਚੁ ਭਇਓ ਅਨ ਕਤਹਿ ਨ ਜਾਈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਹੁਣ ਜੋ ਸੱਚ ਹੀ ਹੋ ਗਿਆ ਹੈ। ਸਚ ਤੇ ਪ੍ਰਮਾਤਮਾ ਹੈ, ਕੌਣ ਤੋੜੇਗਾ। ਉਸਨੂੰ ਕੌਣ ਬਿਗਾੜੇਗਾ। ਉਹ ਤੇ ਸਮਰਥ ਹੋ ਗਿਆ। ਉਹ ਤੇ ਮਹਾਨ ਹੋ ਗਿਆ। ਮਨੁੱਖ ਸੱਚ ਹੁੰਦਾ ਹੈ, ਕਦੋਂ ਹੁੰਦਾ ਹੈ ? **ਜਦ ਧਿਆਨ ਦੀ ਯਾਤਰਾ ਪੂਰੀ ਹੋ ਜਾਂਦੀ ਹੈ।** ਤੁਸੀ ਗੁਰਦੁਆਰੇ ਤਕ ਆਏ ਹੋ। ਚਲੋ ਜਿਹੜੇ ਦੂਰ ਤੋਂ ਆਏ ਨੇ ਆਪਣੀਆਂ ਗੱਡੀਆਂ ਤੇ ਆਏ ਨੇ। ਹੋਰ ਬਹੁਤ ਦੂਰ ਦੀ ਯਾਤਰਾ ਹੁੰਦੀ ਹੈ। ਪਲੇਨ (ਹਵਾਈ ਜਹਾਜ਼) 'ਤੇ ਕਰਦਾ ਹੈ। ਧਿਆਨ ਸੰਸਾਰ ਤੋਂ ਨਿਰੰਕਾਰ ਤਕ ਜਾਵੇ। ਧਿਆਨ ਪਦਾਰਥਾਂ ਵਿਚ ਹੈ ਪ੍ਰਮਾਤਮਾ ਤਕ ਜਾਵੇ। ਧਿਆਨ ਪਰਵਾਰ ਦੇ ਵਿਚ ਹੈ। ਬਾਰ ਬਾਰ ਪਰਵਾਰ ਦੇ ਮੈਂਬਰਾਂ ਦੀ ਯਾਦ ਆਉਂਦੀ ਏ, ਬਾਰ ਬਾਰ। ਐ ਦੇਖੋ, ਪੁਤਰ ਨੂੰ ਯਾਦ ਕਰਨਾ ਹੈ, ਪਿਤਾ ਨੂੰ

ਯਾਦ ਕਰਨਾ ਹੈ, ਪਤਨੀ ਨੂੰ ਯਾਦ ਕਰਨਾ ਹੈ, ਪਤੀ ਨੂੰ ਯਾਦ ਕਰਨਾ ਹੈ। ਵਾਜਾ ਵਜਾਉਣ ਦੀ ਲੋੜ ਹੈ। ਕਥਾ ਕਹਾਣੀਆਂ ਦੀ ਲੋੜ ਹੈ। ਕੋਈ ਫਿਲਸਫਾ ਘੋਟਣੇ ਦੀ ਲੋੜ ਹੈ। ਆਪੇ ਹੀ ਯਾਦ ਆਉਂਦਾ ਹੈ। ਆਪੇ ਹੀ ਆਉਂਦਾ ਹੈ। ਆਪੇ ਹੀ ਆਉਂਦਾ ਹੈ। ਧਨ ਨੂੰ ਯਾਦ ਕਰਨਾ ਹੋਵੇ, ਕਾਰੋਬਾਰ ਨੂੰ ਯਾਦ ਕਰਨਾ ਹੋਵੇ। ਕੋਈ ਕੀਰਤਨ ਸੁਣਨ ਦੀ ਲੋੜ ਹੈ। ਐ ਫਿਲਸਫਾ ਕਰਨ ਦੀ ਲੋੜ ਹੈ, ਪੋਥੀਆਂ ਪੜ੍ਹਣ ਦੀ ਲੋੜ ਹੈ। ਕਥਾ ਕਹਾਣੀਆਂ ਕਰਨ ਦੀ ਜਾਂ ਸੁਣਨ ਦੀ ਲੋੜ ਹੈ। ਪਦਾਰਥਾਂ ਦੀ ਯਾਦ, ਧਨ ਦੀ ਯਾਦ, ਪਰਵਾਰ ਦੇ ਮੈਂਬਰਾਂ ਦੀ ਯਾਦ, ਆਪੇ ਹੀ ਆਉਂਦੀ ਏ। ਆਪੇ ਹੀ ਆਉਂਦੀ ਏ। ਰਹਿ ਗਈ ਗਲ ਨਿਰੰਕਾਰ ਨੂੰ ਯਾਦ ਕਰਨਾ ਹੋਵੇ। ਵਾਜੇ ਵਜਾਉ, ਛੈਣੇ ਖੜਕਾਉ, ਢੋਲਕਾਂ ਵਜਾਉ, ਗਲੇ ਫਾੜੋ, ਫਿਲਸਫਾ ਘੋਟੋ, ਕਥਾ ਸੁਣੋ, ਕਹਾਣੀਆਂ ਸੁਣੋ। ਯਕੀਨ ਕਰੋ ਇਸ ਸਭ ਕੁਝ ਦੇ ਬਾਵਜੂਦ ਵੀ ਪਰਵਾਰ ਦੀ ਯਾਦ ਆਉਂਦੀ ਰਹਿੰਦੀ ਹੈ। ਛੈਣੇ ਵਜਾਉਂਦਿਆਂ ਵਜਾਉਂਦਿਆਂ, ਢੋਲਕਾਂ ਖੜਕਾਦਿਆਂ ਖੜਕਾਦਿਆਂ ਪਰਵਾਰ ਯਾਦ ਆਉਂਦਾ ਹੈ। ਬਾਜ਼ਾਰ ਯਾਦ ਆਉਂਦਾ ਰਹਿੰਦਾ। ਨਿਰੰਕਾਰ ਯਾਦ ਨਹੀਂ ਆਉਂਦਾ। ਇਹ ਸਚਾਈ ਏ। ਇਸਨੂੰ ਕਬੂਲ ਕਰ ਲੈਣਾ ਚਾਹੀਦਾ ਹੈ। ਕਾਰਣ ? ਸੌਖਾ ਹੈ। ਪਰਵਾਰ ਵੇਖਿਆ ਹੈ, ਧਿਆਨ ਚਲਾ ਜਾਂਦਾ ਹੈ। ਪਦਾਰਥ ਵੇਖੇ ਨੇ, ਧਿਆਨ ਚਲਾ ਜਾਂਦਾ ਹੈ। ਜੋ ਵੇਖਿਆ ਹੈ ਧਿਆਨ ਬੜੀ ਛੇਤੀ ਚਲਿਆ ਜਾਂਦਾ ਹੈ।

**ਬਿਨੁ ਦੇਖੇ ਉਪਜੈ ਨਹੀ ਆਸਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੬੭)

ਬੜੇ ਕੀਮਤੀ ਬੋਲ ਨੇ ਧੰਨ ਗੁਰੂ ਗ੍ਰੰਥ ਸਾਹਿਬ ਦੇ। ਹੇ ਪ੍ਰਭੂ ! ਤੈਨੂੰ ਦੇਖਿਆ ਤਾਂ ਨਹੀਂ। ਪਰ ਇਸ ਭਰੋਸੇ ਨੂੰ ਤੇਰੇ ਤਕ ਕਿਵੇਂ ਪਹੁੰਚਾਈਏ ? ਵੇਖਿਆ ਨਹੀਂ। **ਬਿਨੁ ਦੇਖੇ ਉਪਜੈ ਨਹੀ ਆਸਾ।।** ਚਲੋ ਸੁਣ ਕੇ ਭਰੋਸਾ ਕਰ ਲੈਂਦੇ ਹਾਂ। ਪੜ੍ਹ ਕੇ ਭਰੋਸਾ ਕਰ ਲੈਂਦੇ ਹਾਂ। ਇਹ ਭਰੋਸਾ ਡਗਮਗਾਂਦਾ ਵੀ ਰਹੇਗਾ ਤੇ ਲੜਖੜਾਂਦਾ ਵੀ ਰਹੇਗਾ। ਅਵਲ ਤੇ ਲੜਖੜਾ ਕੇ ਕੋਈ ਹਜ਼ਾਰਾਂ ਵਿਚੋਂ ਇਕ ਅੱਧ ਚਲਦਾ ਹੈ। ਡਗਮਗਾ ਕੇ ਵੀ ਕੋਈ ਇਕ ਅੱਧ ਚਲਦਾ ਹੈ। ਨਹੀਂ ਚਲਦੇ। ਆ ਰਹੇ ਨੇ ਚਾਲੀ ਸਾਲ ਤੋਂ ਗੁਰਦੁਆਰੇ, ਧਿਆਨ ਚਲ ਵੀ ਪਿਆ ਹੋਵੇ, ਨਹੀਂ। ਮੈਂ ਆਪਣੇ ਤਜ਼ਰਬੇ ਦੀ ਬਿਨਾਹ ਤੇ ਕਹਿੰਦਾ ਹਾਂ। ਕਿਉਂ ਕਿ ਮੈਨੂੰ ਇਕ ਅੰਦਾਜ਼ੇ ਦੇ ਮੁਤਾਬਿਕ ੪੮ ਸਾਲ ਹੋ ਗਏ ਨੇ ਕਥਾ ਕਰਦਿਆਂ ਤੇ ਕਈ ਸ਼ਹਿਰਾਂ ਵਿਚ ਮੇਰਾ ਨਾਗ਼ਾ ਇਨ੍ਹਾਂ ੪੮ ਸਾਲਾਂ ਵਿਚ ਨਹੀਂ ਪਿਆ। ਲਖਨਊ ਹੈ, ਕਾਨਪੁਰ ਹੈ, ਪਟਨਾ ਸਾਹਿਬ ਹੈ, ਦਿੱਲੀ ਹੈ, ਇੰਦੌਰ ਹੈ, ਬੰਬੇ ਹੈ, ਅੰਮ੍ਰਿਤਸਰ ਹੈ। ਮੈਂ ਕਦੇ ਨਾਗ਼ਾ ਨਹੀਂ ਪਾਇਆ। ਮੇਰਾ ਪਹੁੰਚਣਾ ਹੁੰਦਾ ਹੈ। ਕੁਛ ਬੰਦੇ ਜੋ ਮੈਂ ੪੦ ਪੰਜਤਾਲੀ ਸਾਲ ਪਹਿਲੇ ਦੇਖੇ ਅਜ ਵੀ ਉਥੇ ਖੜੇ ਨੇ, ਭਾਵੇਂ ਸਰੀਰ ਬੁੱਢੇ ਹੋ ਗਏ ਨੇ। ਧਿਆਨ ਤਾਂ ਉਥੇ ਦਾ ਉਥੇ ਹੀ ਖੜਾ ਹੈ। ਉਦੋਂ ਵੀ ਮਹਾਂ ਕ੍ਰੋਧੀ ਸਨ ਅੱਜ ਵੀ ਮਹਾਂ ਕ੍ਰੋਧੀ ਨੇ। ਉਦੋਂ ਵੀ ਮਹਾਂ ਅਹੰਕਾਰੀ ਸਨ ਅੱਜ ਵੀ ਮਹਾਂ ਹੰਕਾਰੀ ਨੇ। ਉਦੋਂ ਵੀ ਮਹਾਨ ਬਈਮਾਨ ਤੇ ਲੋਭੀ ਸਨ, ਹੁਣ ਬੇਈਮਾਨੀ ਤੇ ਲੋਭ ਵੱਧ ਗਿਆ ਹੈ, ਘਟਿਆ ਤੇ ਕੋਈ ਨਹੀਂ। ਉਥੇ ਦੇ ਉਥੇ ਨੇ। ਧਿਆਨ ਚਲਿਆ ਹੀ ਨਹੀਂ। ਸਿਰਫ ਪੈਰ

ਹੀ ਚਲ ਕੇ ਗੁਰਦੁਆਰੇ ਤਕ ਆਏ ਨੇ। ਧਿਆਨ ਪੈਰਾਂ ਦੇ ਆਸਰੇ ਤੇ ਨਹੀ ਚੱਲੇਗਾ। ਧਿਆਨ ਕਾਰਾਂ ਦੇ ਆਸਰੇ ਤੇ ਮੋਟਰਾਂ ਦੇ ਆਸਰੇ ਤੇ ਨਹੀਂ ਚੱਲੇਗਾ। ਧਿਆਨ ਤਾਂ ਸ਼ਬਦ ਦੇ ਆਸਰੇ ਤੇ ਚੱਲੇਗਾ। ਧਿਆਨ ਤਾਂ ਧੁਨਿ ਦੇ ਆਸਰੇ ਤੇ ਚੱਲੇਗਾ :—

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੭੯)

ਹਿੰਦੂ ਸਮਾਜ ਨੇ ਇਕ ਨਿਯਮ ਬਣਾ ਰੱਖਿਆ ਹੈ ਹੁਣ ਸਾਰਾ ਦਿਨ ਕਿਸੇ ਨੂੰ ਕੀ ਸਮਝਾਈਏ। ਬਈ ਸ਼ਬਦ ਦੇ ਆਸਰੇ ਤੇ, ਧੁਨ ਦੇ ਆਸਰੇ ਤੇ ਅਵਾਜ਼ ਦੇ ਆਸਰੇ ਤੇ ਧਿਆਨ ਜਾਏਗਾ। ਪਤਾ ਹੈ ਉਨ੍ਹਾਂ ਨੇ ਕੀ ਕਰ ਰੱਖਿਆ ਹੈ। ਮੰਦਰ ਬਣਾ ਲਿਆ। ਮੰਦਰ ਦਾ ਜਿਹੜਾ ਮੁਖ ਦੁਆਰ ਹੈ, ਮੇਨ ਗੇਟ (Main Gate) ਉਥੇ ਘੜਿਆਲ ਲਟਕਾ ਦਿੰਦੇ ਨੇ। ਜਿਹੜਾ ਅੰਦਰ ਜਾਏ ਘੜਿਆਲ ਵਜਾ ਕੇ ਜਾਏ। ਪਹਿਲੇ ਮੇਰੀ ਵੀ ਸਮਝ ਵਿਚ ਨਹੀਂ ਆਇਆ ਸੀ। ਸ਼ਾਇਦ ਐਸਾ ਸਮਝਦੇ ਨੇ ਠਾਕਰ ਸੁਤੇ ਪਏ ਨੇ, ਉਨ੍ਹਾਂ ਨੂੰ ਜਗਾਈਏ। ਇਹ ਮੇਰੀ ਅਗਿਆਨਤਾ ਕਰਕੇ ਮੈਨੂੰ ਮੁਗਾਲਤਾ ਰਹਿੰਦਾ ਸੀ। ਬਈ ਐਸਾ ਕਿਉਂ ਕਰਦੇ ਨੇ। ਜਿਹੜਾ ਜਾਵੇ ਘੜਿਆਲ ਵਜਾਵੇ। ਜਿਹੜਾ ਜਾਵੇ ਘੜਿਆਲ ਵਜਾਵੇ। ਇਸ ਤਰ੍ਹਾਂ ਹੀ ਹੈ। ਹਰ ਸਨਾਤਨੀ ਮੰਦਰ ਦੇ ਵਿਚ ਘੜਿਆਲ ਟੰਗਿਆ ਹੋਇਆ ਹੋਵੇਗਾ। ਘੜਿਆਲ ਵਜਾ ਕੇ ਹੀ ਜਿਹੜਾ ਦਰਸ਼ਨ ਕਰਨ ਆਇਆ ਹੈ ਅੰਦਰ ਜਾਏਗਾ। ਘੜਿਆਲ ਦਰਵਾਜ਼ੇ 'ਤੇ ਹੈ। ਅੰਦਰ ਮੂਰਤੀ ਏ। ਪਹੁੰਚਣਾ ਹੈ ਅੰਦਰ ਤਕ, ਕਦਮਾਂ ਨੂੰ ਅੰਦਰ ਤਕ ਪਹੁੰਚਾਣਾ ਹੈ। ਤਨ ਨੂੰ ਅੰਦਰ ਤਕ ਪਹੁੰਚਾਣਾ ਹੈ, ਘੜਿਆਲ ਵਜਾ ਕੇ। ਦਰਅਸਲ ਉਹ ਸਾਰਾ ਦਿਨ ਇਹ ਉਪਦੇਸ਼ ਦੇ ਰਹੇ ਨੇ ਇਹ ਸੰਦੇਸ਼ ਦੇ ਰਹੇ ਨੇ। ਧੁਨਿ ਦੇ ਆਸਰੇ ਤੇ ਧਿਆਨ ਪ੍ਰਮਾਤਮਾ ਤਕ ਜਾਏਗਾ। ਧੁਨਿ ਕਰੋ, ਧੁਨ ਕਰੋ। ਘੜਿਆਲ ਦੀ ਅਵਾਜ਼ ਧੁਨਾਕਾਰ ਹੁੰਦੀ ਏ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਜ਼ਮਾਨਾ ਆਇਆ। ਉਨ੍ਹਾਂ ਨੇ ਐਲਾਨੀਆ ਕਹਿ ਦਿਤਾ। ਬਾਹਰ ਐਸਾ ਕੋਈ ਮੰਦਰ ਨਹੀਂ ਜਿਥੇ ਭਗਵਾਨ ਦੀ ਤਲਾਸ਼ ਕਰੋ। ਇਹ ਜੀਵਨ ਹੀ ਮੰਦਰ ਹੈ :—

**ਹਰਿ ਮੰਦਰ ਏਹੁ ਸਰੀਰ ਹੈ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੪੬)

**ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੪੨)

**ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥**

(ਸੁਖਮਨੀ ਸਾਹਿਬ)

ਇਹ ਮੰਦਰ ਹੈ। ਇਸਦੇ ਮੁਖ ਦੁਆਰੇ ਤੇ ਵੀ ਘੜਿਆਲ ਹੈ। ਮੁਖ ਦੁਆਰ ਹੈ,

ਜ਼ਬਾਨ ਘੜਿਆਲ ਹੈ, ਏਹ ਵਜਾਉ। ਇਸਦੇ ਨਾਲ ਵਾਹਿਗੁਰੂ ਵਾਹਿਗੁਰੂ ਕਰੋ, ਇਸਨੂੰ ਵਜਾਉ। ਇਹ ਜਿਹੜੇ ਮੈਨੂੰ ਮਿਲਦੇ ਨੇ, ਕਹਿੰਦੇ ਨੇ ਗਿਆਨੀ ਜੀ ਸਵੇਰੇ ਢਾਈ ਘੰਟੇ ਟੇਪ ਸੁਣਦੇ ਹਾਂ ਮੈਂ ਕਿਹਾ ਕੰਮ-ਸੁ-ਕੰਮ ਅੱਧਾ ਘੰਟਾ ਜਪ ਕਰ ਲੈ। ਜੋ ਤੈਨੂੰ ਲਾਭ ਹੋਏਗਾ। ਇਹ ਚਾਰ ਘੰਟੇ ਸੁਣਨ ਨਾਲ ਨਹੀਂ ਹੋਏਗਾ। ਉਹ ਮਸ਼ੀਨ ਚਲਦੀ ਪਈ ਏ। ਟੇਪ ਰਿਕਾਰਡ ਚਲਦਾ ਪਿਆ ਹੈ। ਤੂੰ ਤਨ ਦੀ ਟੇਪ-ਰਿਕਾਰਡਰ ਚਲਾ। ਇਹ ਜ਼ਬਾਨ **ਕਿਸ ਵਾਸਤੇ ਪ੍ਰਮਾਤਮਾ ਨੇ ਦਿਤੀ ਹੈ :–**

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੪)

**ਰਸਨਾ ਨਾਮੁ ਜਪਉ ਤਬ ਮਥੀਐ ਇਨਿ ਬਿਧਿ ਅੰਮ੍ਰਿਤੁ ਪਾਵਹੁ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੨੮)

ਏਨੀ ਸੋਹਣੀ ਜ਼ਬਾਨ ਦਿੱਤੀ ਏ ਪ੍ਰਭੂ ਨੇ, ਘੜਿਆਲ ਹੈ, ਇਸਨੂੰ ਵਜਾ। ਠੀਕ ਹੈ ਥਕ ਜਾਂਦਾ ਹੈ, ਸੀਮਾ ਹੈ। ਫਿਰ ਸੁਣਦਾ ਰਹਿ। ਸੁਣਨ ਨੂੰ ਬਹੁਤ ਸਾਰਾ ਸਮਾਂ ਹੈ। ਅੰਮ੍ਰਿਤ-ਵੇਲੇ ਤੇ ਜ਼ਬਾਨ ਦੇ ਘੜਿਆਲ ਨੂੰ ਵਜਾ। ਇਸ ਨੂੰ ਚਲਾ। ਇਸ ਘੜਿਆਲ ਨੂੰ ਵਜਾ। ਅਤੇ ਇਸਦੇ ਨਾਲ ਧਿਆਨ ਨੂੰ ਜੋੜ। ਧੁਨ ਦੇ ਨਾਲ ਧਿਆਨ ਜੋੜ। ਇਸੇ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ **ਧੁਨਿ ਮਹਿ ਧਿਆਨੁ...**। ਹੁਣ ਜਿਹੜੇ ਸੰਤ ਜੀ ਮਹਾਰਾਜ ਕਹਿੰਦੇ ਨੇ ਤਸਵੀਰ ਦੇ ਵਿਚ ਧਿਆਨ ਜੋੜੋ। ਇਕ ਪੰਗਤੀ ਤੇ ਦਸੋ, ਕਿਹੜੀ ਹੈ ਐਸੀ ਪੰਗਤੀ। ਇਸ ਤਸਵੀਰ ਦੇ ਵਿਚ ਧਿਆਨ ਜੋੜੋ, ਬੁਤ ਦੇ ਵਿਚ ਧਿਆਨ ਜੋੜੋ। ਇਕ ਵੀ ਕੋਈ ਨਹੀਂ। ਪਰ ਸਿੰਘ ਹੀ ਮੈਨੂੰ ਕਹਿੰਦੇ ਨੇ ਸਾਡੇ ਸੰਤ ਜੀ ਮਹਾਰਾਜ ਇੰਝ ਕਹਿੰਦੇ ਨੇ, ਸਾਡੇ ਸੰਤ ਜੀ ਮਹਾਰਾਜ ਇੰਝ ਕਹਿੰਦੇ ਨੇ। ਫਿਰ ਗੁਰਦੁਆਰੇ ਕੀ ਕਰਨ ਆਉਂਦੇ ਹੋ। ਉਸੇ ਸੰਤ ਜੀ ਮਹਾਰਾਜ ਕੋਲ ਜਾਉ ਬਸ ਗਲ ਖਤਮ। ਗੁਰਦੇਵ ਐਸਾ ਨਹੀਂ ਕਹਿੰਦੇ। ਸਤਿਗੁਰ ਐਸਾ ਨਹੀਂ ਕਹਿੰਦੇ। ਸਤਿਗੁਰ ਕਹਿੰਦੇ ਨੇ **ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।।੩।। ਧੁਨ ਹੀ ਗੁਰੂ ਦਾ ਰੂਪ ਹੈ। ਧੁਨ ਹੀ ਗੁਰੂ ਦਾ ਜਿਸਮ ਹੈ :–**

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੩੫)

ਏਹੀ ਗੁਰੂ ਹੈ, ਏਹੀ ਗੁਰੂ ਹੈ। ਇਸ ਵਿਚ ਧਿਆਨ ਜੋੜੋ। ਸਿੱਧਾ ਪ੍ਰਮਾਤਮਾ ਵਿਚ ਧਿਆਨ ਨਹੀਂ ਜੁੜੇਗਾ। ਕਿਸੇ ਦਾ ਵੀ ਨਹੀਂ ਜੁੜਦਾ। ਪਹਿਲੇ ਗੁਰੂ ਵਿਚ। ਸਿੱਧਾ ਘਰ ਤਕ ਕੋਈ ਨਹੀਂ ਪਹੁੰਚਦਾ ਪਹਿਲੇ ਦਰ ਤਕ। ਗੁਰੂ ਦਰ ਹੈ ਪ੍ਰਭੂ ਘਰ ਹੈ। ਸ਼ਬਦ ਦਰ ਹੈ, ਪ੍ਰਕਾਸ਼ ਘਰ ਹੈ। **ਪ੍ਰਮਾਤਮਾ ਦੇ ਅਖਰੀ ਅਰਥ ਕੀ ਨੇ। ਪਰਮ-ਆਤਮਾ, ਪਰਮ ਚਾਨਣਾ।** ਗੁਰੂ ਦੇ ਅਖਰੀ ਅਰਥ ਕੀ ਨੇ ਜੋ ਚਾਨਣਾ ਕਰਾ ਦੇਵੇ। ਏਨੇ ਹੀ ਅਰਥ ਹਨ। ਪ੍ਰਮਾਤਮਾ ਪਰਮ ਚਾਨਣਾ। ਆਤਮਾ ਚਾਨਣੇ ਨੂੰ ਕਹਿੰਦੇ ਨੇ। ਪ੍ਰਮਾਤਮਾ - ਪਰਮ ਚਾਨਣਾ। ਪਰਮ ਪ੍ਰਕਾਸ਼, ਜੋ ਅਨੰਦਮਈ ਏ। ਰਸਾਂ ਦਾ ਸਾਗਰ ਹੈ, ਸ਼ਕਤੀ

ਦਾ ਸਾਗਰ ਹੈ, ਪ੍ਰੇਮ ਦਾ ਸਾਗਰ ਹੈ, ਗੁਣਾਂ ਦਾ ਸਾਗਰ ਹੈ। ਉਹ ਪ੍ਰਕਾਸ਼, ਕਿਵੇਂ ਪਹੁੰਚੀਏ ? ਉਹ ਹੈ ਗੁਰੂਦੁਆਰਾ। ਗੁਰੂ ਦਾ ਮਤਲਬ ਜੋ ਪ੍ਰਕਾਸ਼ ਕਰਾ ਦੇਵੇ, ਗੁਰੂ ਤਕ ਪਹੁੰਚਾ ਦੇਵੇ। ਇਸ ਵਾਸਤੇ ਗੁਰੂ ਨੂੰ ਕਹਿ ਦਿਤਾ ਹੈ, **ਦਰ ਹੈ, ਦਰਵਾਜ਼ਾ।** ਦਰਵਾਜ਼ਾ ਬੈਠਣ ਵਾਸਤੇ ਨਹੀਂ ਹੁੰਦਾ, ਲੰਘ ਜਾਣੇ ਵਾਸਤੇ ਹੁੰਦਾ ਹੈ, ਲੰਘ ਜਾਉ। ਲੰਘ ਜਾਉ। ਗੁਰੂ ਦਰ ਹੈ, **ਪ੍ਰਭੂ ਘਰ ਹੈ।** ਔਰ ਗੁਰੂ ਐਸਾ ਦਰ ਹੈ। ਆਪਣੇ ਤਕ ਨਹੀਂ ਬੈਠਾਂਦਾ ਬਲਕਿ ਘਰ ਤਕ ਪਹੁੰਚਾ ਦਿੰਦਾ ਹੈ। **ਸਿਰਫ ਧੁਨਿ, ਧਿਆਨ ਧੁਨਿ ਨਾਲ ਜੋੜੋ। ਧੁਨ** ਚਾਨਣਾ ਕਰ ਦਿੰਦੀ ਏ। ਕਿਸ ਤਰ੍ਹਾਂ ਦਾ ਚਾਨਣਾ ਕਰਾ ਦਿੰਦੀ ਏ। ਇਕ ਮਨੁੱਖ ਸੁਤਾ ਹੋਇਆ ਹੈ, ਉਸਦੀ ਦੁਨੀਆਂ ਵਿਚ ਅੰਧੇਰ ਹੈ। ਬਾਹਰ ਸਾਰੇ ਸੰਬੰਧ ਉਸਦੇ ਟੁਟੇ ਹੋਏ ਨੇ ਕਿਉਂਕਿ ਗਹਿਰੀ ਨੀਦ ਵਿਚ ਹੈ। ਇਹ ਬਾਹਰ ਦਾ ਸੰਬੰਧ ਇਸਦਾ ਕਿਵੇਂ ਜੁੜੇਗਾ ? **ਜਾਗੇ, ਤਾਂ ਜੁੜੇਗਾ।** ਬੜੇ ਧਿਆਨ ਨਾਲ ਪੜ੍ਹਨਾ। ਹੁਣ ਇਸਨੂੰ ਜਗਾਉਣਾ ਹੈ ਕਿਵੇਂ ਜਗਾਈਏ ? ਖੜਾਕ ਕਰਨਾ ਪਵੇਗਾ, ਆਵਾਜ਼ ਕਰਨੀ ਪਵੇਗੀ। ਇਹ ਕੀਰਤਨ, ਇਹ ਕਥਾ, ਇਹ ਵਾਹਿਗੁਰੂ ਮੰਤ੍ਰ ਦਾ ਜਪ, ਇਹ ਬਾਣੀ ਦਾ ਜਪ, ਇਹ ਕੋਈ ਪ੍ਰਮਾਤਮਾ ਨੂੰ ਸੁਣਾਉਣ ਵਾਸਤੇ ਨਹੀਂ ਹੈ। ਇਹ ਆਪਣੇ ਆਪ ਨੂੰ ਜਗਾਉਣ ਵਾਸਤੇ ਹੈ :—

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥੨੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੫੮)

ਕੋਈ ਪ੍ਰਮਾਤਮਾ ਨੂੰ ਸੁਣਾਉਣ ਵਾਸਤੇ ਨਹੀਂ ਆਪਣੇ ਆਪ ਨੂੰ ਜਗਾਉਣ ਵਾਸਤੇ ਹੈ। ਜੈਸੇ ਜੈਸੇ ਜਾਗਦੇ ਜਾਵਾਂਗੇ ਪਤਾ ਚਲਦਾ ਜਾਏਗਾ। ਪਰਵਾਰ ਕਿੰਨਾ ਹੈ ਸੁਤੇ ਹੋਏ ਮਨੁੱਖ ਨੂੰ ਕੁਛ ਪਤਾ ਨਹੀ, ਗਹਿਰੀ ਨਿੰਦ੍ਰਾ ਦੇ ਵਿਚ ਹੈ। ਉਸਦੀ ਧਨ ਸੰਪਦਾ ਕਿੰਨੀ ਏ, ਰੁਤਬਾ ਕੀ ਏ, ਕੰਮ ਕਾਰ ਕੀ ਏ, ਕੁਛ ਪਤਾ ਨਹੀਂ। ਸੁਤਾ ਪਿਆ ਹੈ, ਨੀਂਦ ਵਿਚ ਹੈ। ਨੀਂਦ ਦੇ ਵਿਚ ਮਨੁੱਖ ਦਾ ਸੰਸਾਰਕ ਰਿਸ਼ਤਿਆਂ ਨਾਲੋਂ ਸੰਬੰਧ ਟੁੱਟ ਜਾਂਦਾ ਹੈ। ਪਰ ਮਨੁੱਖ ਦੀ ਚੇਤਨਾ ਸੁੱਤੀ ਪਈ ਏ। ਜੋ ਸਭ ਕੁਝ ਨੂੰ ਅਨੁਭਵ ਕਰਦੀ ਏ। ਜੈਸੇ ਮੇਰੇ ਅੰਦਰ ਵਿਚਾਰ ਚਲਦੇ ਨੇ ਮਨ ਦੇ ਵਿਚ ਵਿਚਾਰ ਚਲਦੇ ਨੇ, ਤੇ ਮਨ ਨੂੰ ਕੌਣ ਦੇਖੇਗਾ। ਇਹ ਵਿਚਾਰਾਂ ਨੂੰ ਕੌਣ ਦੇਖੇਗਾ, ਚੇਤਨਾ ਦੇਖੇਗੀ। ਇਸ ਦਾ ਇਹ ਮਤਲਬ ਹੋਇਆ ਉਹ ਜਿਹੜੀ ਪਰਮ-ਚੇਤਨਾ ਹੈ। ਉਹ ਨਿਰਾ ਵਿਚਾਰ ਨਹੀਂ, ਵਿਚਾਰ ਨੂੰ ਵੇਖਣ ਵਾਲੀ ਹੈ। ਉਹ ਨਿਰੀ ਸੋਚਣੀ ਨਹੀਂ ਹੈ ਮੈਂ ਕੀ ਸੋਚਦਾ ਪਿਆ ਹਾਂ, ਇਸਨੂੰ ਵੇਖਣ ਵਾਲੀ ਏ। ਉਮੀਦ ਹੈ ਗੱਲ ਜ਼ਰੂਰ ਪਕੜ ਵਿਚ ਆਈ ਏ। ਮੈਂ ਜੋ ਵਿਚਾਰ ਕਰਦਾ ਪਿਆਂ, ਇਸਦਾ ਮੈਨੂੰ ਬੋਧ ਵੀ ਹੈ। ਇਹ ਬੋਧ ਕਿਸ ਨੂੰ ਹੁੰਦਾ ਹੈ। ਇਹ ਚੇਤਨਾ ਨੂੰ ਹੁੰਦਾ ਹੈ। ਪਰਮ-ਚੇਤਨ ਸਤਾ ਨੂੰ ਹੁੰਦਾ ਏ। ਉਸ ਵਿਚ ਨੀਂਦ ਨਹੀ ਹੈ। ਉਸਨੂੰ ਪ੍ਰਮਾਤਮਾ ਦੀ ਅੰਸ ਕਹਿੰਦੇ ਨੇ :—

**ਕਹੁ ਕਬੀਰ ਇਹੁ ਰਾਮ ਕੀ ਅੰਸੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੭੧)

ਉਸ ਵਿਚ ਸੌਣਾ ਨਹੀ ਹੈ। ਸੁੱਤਾ ਕੌਣ ਪਿਆ ਹੈ, ਸਾਡਾ ਮਨ। ਇਸਨੂੰ ਸੂਖਸ਼ਮ ਸਰੀਰ ਕਹਿੰਦੇ ਨੇ। ਜਿਤਨਾ ਇਹ ਸਰੀਰ ਅਸਥੂਲ ਹੈ। ਇਤਨਾ ਹੀ ਮਨ ਦਾ ਸੂਖਸ਼ਮ ਢਾਂਚਾ ਸਰੀਰ ਦੇ ਵਿਚ ਹੈ। ਪੈਰਾਂ ਦੀਆਂ ਉਂਗਲੀਆਂ ਤੋਂ ਲੈ ਕੇ ਸਿਰ ਤਕ ਮਨ ਹੈ। ਮਨ ਹੈ। ਜਿਤਨਾ ਇਹ ਸਾਡਾ ਤਨ ਦਾ ਢਾਂਚਾ ਹੈ, ਉਤਨਾ ਹੀ ਅੰਦਰ ਮਨ ਦਾ ਢਾਂਚਾ ਹੈ। ਤਨ ਅਸਥੂਲ ਹੈ ਮਨ ਅਤੀ ਸੂਖਸ਼ਮ ਹੈ। ਮਨ ਦੀ ਇਕਾਗਰਤਾ ਦੇ ਨਾਲ, ਧਿਆਨ ਸਾਧਨਾ ਦੇ ਨਾਲ ਕਈ ਦਫਾ ਇਸ ਸੂਖਸ਼ਮ ਢਾਂਚੇ ਦੀ, ਸੂਖਸ਼ਮ ਸਰੀਰ ਦੀ ਸ਼ਕਤੀ ਵੱਧ ਜਾਂਦੀ ਏ। ਕਈ ਦਫਾ ਕੋਈ ਤਨ ਦਾ ਪਹਿਲਵਾਨ ਹੈ, ਮਨ ਦਾ ਪਹਿਲਵਾਨ ਨਹੀਂ ਹੈ।

ਸ਼ਾਇਦ ਮੈਂ ਤੁਹਾਨੂੰ ਕਥਾ ਸੁਣਾਈ ਏ ਕਿ ਨਹੀਂ। ਦਾਸ ਪਿੱਛੋਂ ਜਿਸ ਇਲਾਕੇ ਵਿਚੋਂ ਆਇਆ ਹੈ ਪਾਕਿਸਤਾਨ, ਫਰੰਟੀਅਰ ਸੂਬਾ ਸਰਹੱਦ ਦਾ ਇਲਾਕਾ। ਉਨ੍ਹਾਂ ਛੇ ਜ਼ਿਲਿਆਂ ਵਿਚ ਇਕ ਪਹਿਲਵਾਨ ਸੀ ਪੀਰ ਜ਼ਕੌੜੀ। ਛੇ ਜ਼ਿਲੇ ਸਨ ਡੇਰਾ ਇਸਮਾਈਲ ਖਾਨ, ਬੰਨੂ, ਕੋਹਾਟ, ਪਿਸ਼ਾਵਰ, ਮਰਦਾਨ ਤੇ ਹਜ਼ਾਰਾ। ਇਹ ਛੇ ਜ਼ਿਲਿਆਂ ਦਾ ਸੂਬਾ ਸੀ। ਦਰਿਆਏ ਸਿੰਧ ਤੋਂ ਪਾਰ ਅਫਗਾਨਿਸਤਾਨ ਔਰ ਈਰਾਨ ਦਾ ਬਾਰਡਰ (Border)। ਇਥੇ ਇਕ ਪਹਿਲਵਾਨ ਸੀ ਪੀਰ ਜ਼ਕੋੜੀ। ਛੇ ਜ਼ਿਲਿਆਂ ਦੇ ਪਹਿਲਵਾਨਾਂ ਨੂੰ ਉਸਨੇ ਹਰਾਇਆ ਸੀ। ਲੇਕਿਨ ਫਿਰ ਉਸਦਾ ਸ਼ੌਕ, ਭਰਮਣ ਕਰਦਾ ਰਹਿੰਦਾ ਸੀ। ਜਿਸ ਸ਼ਹਿਰ ਦੇ ਵਿਚ ਪਹੁੰਚਦਾ ਸੀ, ਢੰਡੋਰਾ ਪਿਟਵਾਂਦਾ ਸੀ। ਹੈ ਕੋਈ ਮੇਰੇ ਨਾਲ ਕੁਸ਼ਤੀ ਲੜਨ ਵਾਲਾ। ਡਿਸਟਰਿਕਟ (District) ਬੰਨੂ ਦੀ ਤਹਿਸੀਲ ਲਖੀਰ ਵਿਚ ਉਸਨੇ ਢੰਡੋਰਾ ਪਿਟਵਾਇਆ। ਮੁਸਲਮਾਨ ਸੀ ਪੀਰ ਜ਼ਕੋੜੀ। ਬੜਾ ਭਾਰੀ ਭਰਕਮ ਸਰੀਰ, ਬੜਾ ਸ਼ਕਤੀਸ਼ਾਲੀ, ਉਸਦੇ ਤਨ ਨੂੰ ਦੇਖਣ ਤੇ ਹੀ ਬੜਾ ਭਾਰੀ ਪ੍ਰਭਾਉ ਪੈਂਦਾ ਸੀ ਐਸਾ ਪਹਿਲਵਾਨ। ਉਸਨੇ ਢੰਡੋਰਾ ਪਿਟਵਾਇਆ। ਹੈ ਕੋਈ ਸ਼ਹਿਰ ਦੇ ਵਿਚ, ਮਾਈ ਕਾ ਲਾਲ, ਮੇਰੇ ਨਾਲ ਕੁਸ਼ਤੀ ਲੜੇ।

ਪੁਨੂੰ ਹਲਵਾਈ ਸੀ ਉਥੇ। ਹਲਵਾਈ ਦੀ ਦੁਕਾਨ ਸੀ ਸਕੂਲ ਦੇ ਕੋਲ। ਕਿਉਂਕਿ ਮੈਨੂੰ ਵੀ ਪਤਾ ਹੈ ਕਈ ਦਫਾ ਸਕੂਲ ਜਾਂਦੇ ਹੋਏ ਉਸ ਕੋਲੋਂ ਮਿਠਾਈ ਆਦਿ ਲੈਣੀ। ਉਹ ਵੀ ਕਦੀ ਕਦੀ ਕੁਸ਼ਤੀ ਖੇਡਦਾ ਸੀ। ਪਹਿਲਵਾਨ ਸੀ ਪੁਨੂੰ ਹਲਵਾਈ। ਉਸਨੇ ਇਹ ਚੈਲੈਂਜ (Challenge) ਕਬੂਲ ਕਰ ਲਿਆ। ਠੀਕ ਹੈ ਆਪਾਂ ਲੜਾਂਗੇ। ਘਰ ਵਾਲੇ ਉਸਨੂੰ ਰੋਕਦੇ ਰਹੇ, ਬੱਚੇ ਉਸਨੂੰ ਰੋਕਦੇ ਰਹੇ। ਕਿਉਂ ਆਪਣੀਆਂ ਹੱਡੀਆਂ ਪਸਲੀਆਂ ਤੁੜਵਾਉਂਦਾ ਹੈਂ। ਉਹ ਤੇ ਛੇ ਜ਼ਿਲਿਆਂ ਦੇ ਪਹਿਲਵਾਨਾਂ ਨੂੰ ਹਰਾਈ ਬੈਠਾ ਹੈ। ਖੈਰ ਜਿਸ ਦਿਨ ਦੰਗਲ ਸੀ ਨਾ, ਸਾਰਾ ਸ਼ਹਿਰ ਉਮੜ ਪਿਆ ਦੇਖਣ ਨੂੰ ਬਾਹਰ। ਬਈ ਦੇਖੀਏ ਤੇ ਸਹੀ। ਬੰਦੇ ਤੇ ਬੰਦਾ ਟੁੱਟਦਾ ਸੀ ਦੇਖਣ ਨੂੰ। ਮੈਨੂੰ ਯਾਦ ਹੈ। ਰਬ ਦੀ ਨੇਤ, ਪੁਨੂੰ ਜਿਤ ਗਿਆ। ਇਕੋ ਹੀ ਦਾਅ ਵਿਚ ਜਿਤ ਗਿਆ। ਰੱਬ ਦੀ ਖੇਡ। ਕਈ ਦਫਾ ਹਾਥੀ ਦੀ ਮੌਤ ਕੀੜੀ ਤੋਂ ਹੁੰਦੀ ਏ। ਚਾਰੋਂ ਪਾਸੇ ਤਾੜੀਆਂ ਵਜ ਗਈਆਂ। ਹਿੰਦੂ ਮੁਸਲਮਾਨਾਂ ਦੀ ਆਬਾਦੀ ਬਰਾਬਰ ਸੀ। ਸਾਰੇ ਹਿੰਦੂ ਨੱਚਣ ਲਗ ਪਏ। ਸਿੱਖਾਂ ਨੇਂ ਵੀ ਖੁਸ਼ੀ ਮਨਾਈ। ਦਸ ਪੰਦਰਾਂ ਫੀਸਦੀ ਆਬਾਦੀ ਸਿੰਘਾਂ ਦੀ ਵੀ ਸੀ। ਪਈ ਸਾਰਿਆਂ ਨੂੰ ਤੰਗ ਕਰੀ ਫਿਰਦਾ ਹੁੰਦਾ ਸੀ। ਹਰ ਮਹੀਨੇ ਆਣ ਧਮਕਦਾ ਸੀ ਪਈ ਮੇਰੇ

ਨਾਲ ਕੋਈ ਕੁਸ਼ਤੀ ਕਰੇ। ਹੁਣ ਨਹੀ ਕਹੇਗਾ। ਉਥੇ ਕੋਈ ਅੱਠ ਨੌ ਸਾਲ ਦਾ ਇਕ ਬੱਚਾ। ਹਿੰਦੂ ਬੱਚਾ। ਉਸਨੇ ਬੜੀ ਭੈੜੀ ਗਾਲ੍ਹ ਕਢ ਦਿੱਤੀ ਪੀਰ ਜ਼ਕੌੜੀ ਨੂੰ। ਉਚੀ ਜਿਆਂ। ਉਸ ਦੀਆਂ ਅੱਖਾਂ ਲਾਲ ਹੋ ਗਈਆਂ। ਜਿਉਂ ਬੱਚੇ ਦੇ ਪਿੱਛੇ ਦੌੜਿਆ ਤੇ ਬੱਚਾ ਵੀ ਦੌੜ ਪਿਆ। ਬਈ ਇਹ ਤੇ ਮਾਰੇਗਾ। ਗਾਲ ਕੱਢ ਕੇ ਦੌੜ ਪਿਆ, ਪਿਛੇ ਉਹ ਪੀਰ ਦੌੜਿਆ। ਸਾਰੀ ਦੁਨੀਆਂ ਦੇਖ ਕੇ ਦੰਗ। ਇਕ ਅਰਾਂਈ ਬੈਲਾਂ ਦੇ ਉਤੇ ਸਬਜ਼ੀ ਲਦ ਕੇ ਲਿਆ ਰਿਹਾ ਸੀ। ਪਰ ਹੈਗਾ ਉਹ ਫਕੀਰ ਤਬੀਅਤ ਸੀ। ਉਸਨੇ ਜਦ ਦੇਖਿਆ ਕਿ ਬੱਚਾ ਦੌੜ ਰਿਹਾ ਹੈ ਤੇ ਥੋੜੀ ਦੂਰ ਪਿਛੇ ਪੀਰ ਉਸਦੇ ਪਿਛੇ ਦੌੜ ਰਿਹਾ। ਇਹ ਤੇ ਬੱਚੇ ਨੂੰ ਮਾਰ ਦੇਏਗਾ। ਕਹਿ ਵੀ ਰਿਹਾ ਸੀ ਮੈਂ ਇਸਦੇ ਟੁਕੜੇ ਟੁਕੜੇ ਕਰ ਦਿਆਂਗਾ। ਐਸੀ ਗਾਲ੍ਹ ਕੱਢੀ ਏ ਮੈਨੂੰ। ਉਸ ਅਰਾਂਈ ਨੇ ਰੋਕਿਆ। ਆਖਿਆ ਪੀਰਾ ਕਿਥੇ ਜਾ ਰਿਹਾ ਹੈਂ ? ਉਸ ਬੱਚੇ ਨੇ ਮੈਨੂੰ ਗਾਲ੍ਹ ਕਢੀ ਏ। ਬੜੀ ਭੈੜੀ ਗਾਲ੍ਹ। ਇਸਦੇ ਟੁਕੜੇ ਟੁਕੜੇ ਕਰ ਦਿਆਂਗਾ। ਕੌਣ ਕੀ ਯਾਦ ਕਰੇਗਾ। •ਮੈਨੂੰ ਗਾਲ੍ਹ ਕਢਣ ਦਾ ਕੀ ਫਲ ਹੁੰਦਾ ਹੈ। ਉਸਦੀ ਬਾਂਹ ਪਕੜ ਲਈ ਉਸ ਅਰਾਂਈ ਫਕੀਰ ਨੇ। ਕਹਿੰਦਾ ਏ ਜਾ ਕੰਮਬਖੱਤਾ ਤਿੰਨ ਮਣ ਦਾ ਪੱਥਰ ਚੁਕ ਲੈਂਦਾ ਹੈਂ, ਬੱਚੇ ਦੀ ਇਕ ਨਿਕੀ ਗਾਲ੍ਹ ਨਹੀ ਚੁਕ ਸਕਦਾ। ਤੂੰ ਸਿਰਫ ਤਨ ਦਾ ਪਹਿਲਵਾਨ ਹੈਂ, ਮਨ ਦਾ ਨਹੀਂ। ਤਨ ਦੇ ਪਹਿਲਵਾਨ ਇਸ ਦੁਨੀਆਂ ਵਿਚ ਮਾਣ ਪਾਉਂਦੇ ਨੇ। ਮਨ ਦੇ ਪਹਿਲਵਾਨ ਖ਼ੁਦਾ ਦੀ ਦਰਗਾਹ ਵਿਚ ਮਾਣ ਪਾਉਂਦੇ ਨੇ। ਮਨ ਦਾ ਪਹਿਲਵਾਨ ਬਣ, ਕਿਹੜੇ ਚਕਰਾਂ ਵਿਚ ਪਿਆ ਹੈਂ ਤੂੰ।

ਮਨ ਸੂਖਸ਼ਮ ਸਰੀਰ ਹੈ। ਕਈ ਦਫਾ ਇਹ ਅਸਥੂਲ ਸਰੀਰ ਠੀਕ ਹੁੰਦਾ ਹੈ। ਸੂਖਸ਼ਮ ਸਰੀਰ ਰੋਗੀ ਹੁੰਦਾ ਹੈ। ਜਿਸਨੂੰ ਮਾਨਸਿਕ ਰੋਗ ਕਹਿ ਦਿੰਦੇ ਹਾਂ। ਸਰੀਰ ਰਿਸ਼ਟ ਪੁਸ਼ਟ ਹੈ, ਤਰੋ-ਤਾਜ਼ਾ ਹੈ, ਬੜਾ ਵਜ਼ਨ ਹੈ, ਤਾਕਤ ਹੈ। ਸੂਖਸ਼ਮ ਸਰੀਰ ਬਹੁਤ ਕੰਮਜ਼ੋਰ ਹੈ। ਜਿਨ੍ਹਾਂ ਦੇ ਸੂਖਸ਼ਮ ਸਰੀਰ ਮਜ਼ਬੂਤ ਹੁੰਦੇ ਨੇ, ਉਨ੍ਹਾਂ ਨੂੰ ਫਿਰ ਸਿੱਧ ਕਹਿੰਦੇ ਨੇ। ਇਹ ਧਰਮ ਤਕ ਪਹੁੰਚੇ ਹੋਵਣ, ਪ੍ਰਮਾਤਮਾ ਤਕ ਪਹੁੰਚੇ ਹੋਵਣ ਕੋਈ ਜ਼ਰੂਰੀ ਨਹੀ ਹੈ। ਲੇਕਿਨ ਇਨ੍ਹਾਂ ਦਾ ਸੂਖਸ਼ਮ ਸਰੀਰ ਜਾਗਿਆ ਹੋਇਆ ਹੈ। ਕੁਛ ਜਾਗਿਆ ਹੈ। ਆਮ ਲੋਕਾਂ ਨਾਲੋਂ ਜ਼ਿਆਦਾ ਜਾਗਿਆ ਹੋਇਆ ਹੈ। ਫਿਰ ਇਹ ਸਿੱਧ ਹੋ ਜਾਂਦੇ ਨੇ। ਜੈਸੇ ਬਾਬਾ ਰਾਮਰਾਏ ਵੀ ਸਿੱਧ ਸੀ। ਉਸ ਨੇ ੭੨ ਕਰਾਮਾਤਾਂ ਔਰੰਗਜ਼ੇਬ ਨੂੰ ਦਿਖਾਈਆਂ। ਉਸ ਦੇ ਵਿਚ ਇਕ ਹੋਰ ਵੀ ਕਰਾਮਾਤ ਸੀ। ਪਤਾ ਹੈ ਕੀ ? ਸੂਖਸ਼ਮ ਸਰੀਰ ਅਸਥੂਲ ਸਰੀਰ ਵਿਚੋਂ ਕੱਢ ਦਿੰਦਾ ਸੀ। ਸ਼ੰਕਰਾਚਾਰੀਆ ਵੀ ਐਸਾ ਕਰ ਲੈਂਦਾ ਸੀ। ਐਹ ਜਿਹੜਾ ਅੱਜ ਕਲ ਦਾ ਸਾਂਈ ਬਾਬਾ ਹੈ। ਜਿਸ ਤੋਂ ਮੈਂ ਸਮਝਦਾ ਹਾਂ ਸਾਰਾ ਸਾਊਥ (South) ਬੜਾ ਪ੍ਰਭਾਵਤ ਹੈ। ਜਿਥੇ ਉਹ ਕਥਾ ਕਰਦਾ ਹੈ ਦਸਦੇ ਨੇ ਪੰਜ ਛੇ ਲਖ ਦੀ ਹਾਜ਼ਰੀ ਹੋ ਜਾਂਦੀ ਹੈ। ਖੁਲ੍ਹੇ ਲਾਅਨ (Lawn) ਵਿਚ ਕਰਦਾ ਹੈ। ਦੂਰ ਤਕ ਮਨੁੱਖ ਹੀ ਮਨੁੱਖ ਬੈਠੇ ਹੁੰਦੇ ਹਨ। ਤਾਮਿਲ (Tamil) ਵਿਚ ਬੋਲਦਾ ਹੈ, ਇੰਗਲਿਸ਼ (English) ਵਿਚ ਵੀ ਬੋਲਦਾ ਹੈ। ਹੁਣ ਤੇ ਕਾਫੀ ਬਜ਼ੁਰਗ ਹੋ ਗਿਆ ਹੈ। ਇਸਨੂੰ ਵੀ ਸਿੱਧ ਮੰਨਦੇ ਹਨ। ਬਾਬਾ ਰਾਮਰਾਏ ਨੇ ਆਪਣੀ ਪਤਨੀ ਨੂੰ ਕਿਹਾ ਸੀ ਮੈਂ ਜਾ ਰਿਹਾ ਹਾਂ। ਸਤ ਦਿਨਾਂ ਬਾਅਦ ਮੈਂ ਆਵਾਂਗਾ ਮੇਰੇ ਇਸ ਅਸਥੂਲ ਸਰੀਰ ਦੀ

ਹਿਫਾਜ਼ਤ ਕਰੀਂ। ਮੈਂ ਜਾ ਰਿਹਾ ਹਾਂ। ਸਤ ਦਿਨਾਂ ਬਾਅਦ ਆਵਾਂਗਾ। ਕੁਝ ਖੰਡਾਂ ਬ੍ਰਹਮੰਡਾਂ ਵਿਚ ਮੈਂ ਜਾਣਾ ਚਾਹੁੰਦਾ ਹਾਂ। ਇਸਦਾ ਜ਼ਿਕਰ ਰਵਿਦਾਸ ਵੀ ਕਰਦੇ ਨੇ :—

**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥**
**ਮਹਰਮ ਮਹਲ ਨ ਕੋ ਅਟਕਾਵੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੪੫)

ਸਾਨੂੰ ਕੋਈ ਵੀ ਨਹੀਂ ਅਟਕਾਂਦਾ ਕਿਧਰੇ ਵੀ ਜਾਈਏ। ਸਭ ਮਹਿਰਮ ਨੇ। ਮਹਿਰਮ ਕਹਿੰਦੇ ਨੇ ਸਭ ਆਪਣੇ ਨੇ। **ਤਰਸੁ ਪਇਆ ਮਿਹਰਾਮਤਿ ਹੋਈ।** ਗਲਤ ਪੜ੍ਹਦੇ ਨੇ। ਤਰਸੁ ਪਇਆ ਮਿਹਰਾਮਤਿ ਹੋਈ। ਇਸ ਤਰ੍ਹਾਂ ਦਾ ਨਹੀਂ ਹੈ ਇਹ ਸ਼ਬਦ। ਤਰਸੁ ਸ਼ਬਦ ਤੇ ਪਹਿਲੇ ਆ ਗਿਆ ਰਹਮਤ ਆਖਾਂਗੇ ਫਿਰ ਤੇ ਡਬਲ (Double) ਹੋ ਗਿਆ ਉਚਾਰਣ ਕਿਉਂਕਿ ਤਰਸ ਦਾ ਮਤਲਬ ਹੀ ਰਹਮ ਹੈ। **ਤਰਸੁ ਪਇਆ**, ਪ੍ਰਮਾਤਮਾ ਨੇ ਤਰਸ ਕੀਤਾ ਹੈ। **ਮਿਹਰਾਮਤਿ ਹੋਈ**, ਉਸਦੇ ਨਾਲ ਉਹ ਸਾਡਾ ਮਹਿਰਮ ਬਣ ਗਿਆ ਹੈ। ਆਪਣਾ ਬਣ ਗਿਆ ਹੈ। **ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ** ਇਹ ਮੇਰਾ ਮਹਿਰਮ ਹੈ, ਇਹ ਮੇਰਾ ਆਪਣਾ ਹੈ। ਪਰਸ਼ੀਅਨ ਦਾ ਲਫਜ਼ ਹੈ। **ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ਮਹਰਮ ਮਹਲ ਨ ਕੋ ਅਟਕਾਵੈ॥** ਹਰ ਪੁਰੀ, ਹਰ ਗ੍ਰਹਿ ਨੱਛਤ੍ਰ ਦੇ ਵਾਸੀ ਕਿਉਂਕਿ ਉਥੇ ਸੂਖਸ਼ਮ ਰੂਹਾਂ ਨੇ ਤੇ ਸੂਖਸ਼ਮ ਸਰੀਰ ਜਾ ਸਕਦਾ ਹੈ। ਇਸਨੂੰ ਕੋਈ ਰੋਕ ਨਹੀਂ। ਸਭ ਮੇਰੇ ਮਹਿਰਮ ਨੇ, ਸਭ ਮੇਰਾ ਸਤਿਕਾਰ ਕਰਦੇ ਨੇ, ਰਵਿਦਾਸ। **ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ਮਹਰਮ ਮਹਲ ਨ ਕੋ ਅਟਕਾਵੈ॥** ਇਸਦਾ ਜ਼ਿਕਰ ਗੁਰੂ ਅਰਜਨ ਦੇਵ ਜੀ ਵੀ ਕਰਦੇ ਨੇ :—

ਗਾਥਾ ਮਹਲਾ ੫

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥੨॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੦)

ਕੋਈ ਮਨੁਖ ਅੱਖ ਦੀ ਪਲਕ ਥਲੇ ਤੋਂ ਜਿਤਨੀ ਦੇਰ ਵਿਚ ਉਪਰ ਉਠਦੀ ਏ। **ਅੱਖ ਪਲਕ**, ਇਸਨੂੰ ਕਸ਼ਮੀਰੀ ਭਾਸ਼ਾ ਵਿਚ ਜੋ ਸਤਿਗੁਰ ਉਚਾਰਣ ਪਏ ਕਰਦੇ ਨੇ ਗਛੇਣ। ਗਛੇਣ ਕਹਿੰਦੇ ਨੇ ਚਲਣ ਨੂੰ, ਗਵਨ ਕਰਨਾ, ਨੈਣ ਭਾਰੇਣ, ਅੱਖ ਦੀਆਂ ਪਲਕਾਂ ਥਲੇ ਤੋਂ ਉਪਰ। ਇਤਨੀ ਦੇਰ ਵਿਚ ਕੋਈ। **ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥** ਸਾਰੇ ਖੰਡਾਂ ਬ੍ਰਹਮੰਡਾਂ ਦਾ ਭਰਮਣ ਕ੍ਰਰਕੇ ਆਵੇ। ਕਿਤਨੇ ਸਾਲ ਅਮਰੀਕਾ ਤੇ ਰੂਸ ਖਪਦੇ ਰਹੇ। ਅਰਬਾਂ ਖਰਬਾਂ ਡਾਲਰ ਖਰਚ ਹੋਏ। ਸੈਂਕੜੇ ਸਾਇੰਟਿਸਟ ਇੰਨਜੀਨੀਅਰ, ਕਿਤਨੀ ਵੱਡੀ ਲੇਬਰ ਹੋਈ ਔਰ ਅਰਬਾਂ ਖਰਬਾਂ ਡਾਲਰ ਕਿਤੇ ਖਰਚ ਹੋਏ ਤਾਂ ਕਿਧਰੇ ਬੰਦਾ ਚੰਦ੍ਰਮਾ ਤੇ ਪਹੁੰਚਣ ਤੇ ਸਫਲ ਹੋਇਆ। ਜਨਮ ਸਾਖੀ ਵਿਚ ਸਾਰੇ ਗ੍ਰਹਿ ਨਛੱਤ੍ਰਾਂ ਦਾ ਜ਼ਿਕਰ ਹੈ ਔਰ ਜਿਹੜੇ ਜਿਹੜੇ ਹਾਲਾਤ ਉਦੋਂ ਦੇ ਲਿਖੇ ਨੇ ਅਜੋਕੇ ਸਾਇੰਟਿਸਟ ਉਸ

ਤੋਂ ਨਿਰਾਲੇ ਨਹੀਂ ਦਸਦੇ। ਔਰ ਜਿਤਨੀਆਂ ਜਿਤਨੀਆਂ ਦੂਰੀਆਂ ਲਿਖੀਆਂ ਨੇ ਉਤਨੀ ਹੀ ਦਸਦੇ ਨੇ। ਇਹ ਕੀ ਸੀ ਇਹ ਸੂਖਸ਼ਮ ਸਰੀਰ ਦੀ ਗੀਮਤਾ ਹੈ। ਸੂਖਸ਼ਮ ਸਰੀਰ ਦਾ ਪਹੁੰਚਣਾ ਹੈ। ਗੁਰੂ ਅਰਜਨ ਦੇਵ ਜੀ ਉਸਦਾ ਜ਼ਿਕਰ ਕਰਦੇ ਨੇ। **ਪਰਮਾਣੋ ਪਰਜੰਤ ਆਕਾਸਹ...।** ਪ੍ਰਮਾਣੂ ਹੋ ਕੇ ਕੋਈ, ਕਿਉਂਕਿ ਪ੍ਰਮਾਣੂ ਦਿਖਾਈ ਨਹੀਂ ਦਿੰਦਾ। ਇਹ ਸੂਖਸ਼ਮ ਸਰੀਰ ਦਿਖਾਈ ਨਹੀਂ ਦਿੰਦਾ। ਇਹ ਤਨ ਦੇ ਵਿਚੋਂ ਅਸਥੂਲ ਦੇ ਵਿਚੋਂ ਕਢਿਆ ਜਾ ਸਕਦਾ ਹੈ। **ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ।** ਸਾਰੇ ਖੰਡਾਂ, ਬ੍ਰਹਮੰਡਾਂ ਦਾ, ਦੀਪਾਂ, ਲੋਆਂ ਦਾ, ਗ੍ਰਿਹਿ ਨੱਛਤਰਾਂ ਦਾ ਭਰਮਣ ਕਰ ਕੇ ਆਵੇ। ਚੰਦ੍ਰਮਾਂ ਦੇ ਹਾਲਾਤ ਲਿਖੇ ਨੇ। ਮਰਦਾਨਾ ਪੁਛਦਾ ਹੈ ਮਹਾਰਾਜ ਇਹ ਕੀ ਏ ਧ੍ਰੂ-ਮੰਡਲ ਦੇ ਹਾਲਾਤ ਲਿਖੇ ਨੇ।

ਵੀਹ ਪੰਜੀ ਸਾਲ ਪਹਿਲੇ ਜਦ ਮੈਂ ਪੜ੍ਹਦਾ ਸੀ ਤੇ ਮੈਂ ਵੀ ਸੋਚਦਾ ਸੀ ਇਹ ਜਨਮ-ਸਾਖੀ ਕਿਸੇ ਐਵੀਂ ਭੋਲੇ-ਭਾਲੇ ਨੇ ਲਿਖ ਦਿੱਤੀ ਹੈ, ਗੁਸਤਾਖੀ ਮੁਆਫ। ਅੱਜ ਮੈਨੂੰ ਪਤਾ ਚਲਦਾ ਹੈ ਨਹੀਂ ਮੇਰੀ ਮੂਰਖਤਾ ਸੀ। ਮੇਰਾ ਹੀ ਅਨਜਾਣ-ਪੁਣਾ ਸੀ। ਮੇਰੀ ਨਾ-ਸਮਝੀ ਸੀ। ਜੋ ਮੈਂ ਐਸਾ ਮੰਨਦਾ ਸੀ। **ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥ ਗਛੇਣ ਨੈਣ ਭਾਰੇਣ ਨਾਨਕ...।** ਸਾਰੇ ਖੰਡਾਂ ਬ੍ਰਹਿਮੰਡਾਂ ਦਾ ਭਰਮਣ ਕਰਕੇ ਆ ਜਾਵੇ ਕਿਤਨੀ ਦੇਰ ਵਿਚ ਜਿਤਨੀ ਦੇਰ ਵਿਚ, ਅੱਖ ਦੀ ਪਲਕ ਥਲੇ ਤੋਂ ਉਪਰ ਉਠਦੀ ਹੈ। ਸੂਖਸ਼ਮ ਸਰੀਰ ਐਸਾ ਕਰ ਸਕਦਾ ਹੈ। ਇਹ ਸਹਿਜੇ ਸਹਿਜੇ ਹੁਣ ਇਨ੍ਹਾਂ ਮਨੌਤਾਂ ਨੂੰ ਲੋਕ ਮੰਨਣ ਲਗ ਪਏ ਨੇ। ਇਕ ਸਦੀ, ਪੂਰੀ ਦੀ ਪੂਰੀ ਸਦੀ ਨਾਸਤਿਕ ਸਦੀ ਏ। ਵੀਸਵੀਂ ਸਦੀ ਜੋ ਲੰਘੀ ਨਾਸਤਿਕ ਸਦੀ, ਇਨਕਾਰੀ ਹੁੰਦੀ ਗਈ। ਆਯੁਰਵੇਦ ਤੋਂ ਇਨਕਾਰੀ ਹੁੰਦੇ ਗਏ। ਹੁਣ ਫਿਰ ਮੰਨਣ ਲਗ ਪਏ। ਸੂਖਸ਼ਮ ਸ਼ਕਤੀਆਂ ਤੋਂ ਇਨਕਾਰੀ ਹੋ ਗਏ ਹੁਣ ਫਿਰ ਮੰਨਣ ਲਗ ਪਏ ਨੇ। ਐਸਾ ਹੁੰਦਾ ਹੈ। ਉਤਾਰ ਚੜ੍ਹਾ ਆਉਂਦੇ ਰਹਿੰਦੇ ਨੇ। ਆਉਂਦੇ ਰਹਿੰਦੇ ਨੇ। **ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥ ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥**

ਬਾਬਾ ਰਾਮਰਾਏ ਅਕਸਰ ਇਸ ਤਰ੍ਹਾਂ ਦਾ ਕੌਤਕ ਕਰ ਛਡਦੇ ਸਨ। ਸੂਖਸ਼ਮ ਸਰੀਰ ਉਨ੍ਹਾਂ ਦਾ ਬੜਾ ਬਲਵਾਨ, ਬਹੁਤ ਬਲਵਾਨ ਸੀ, ਬਾਬਾ ਰਾਮਰਾਏ ਜੀ। ਤਨ ਦੀ ਸ਼ਕਤੀ ਨੂੰ ਬੰਦਾ ਗਲਤ ਇਸਤੇਮਾਲ ਕਰ ਸਕਦਾ ਹੈ ਜਿਵੇਂ ਪੀਰ ਜ਼ਕੋੜੀ ਕਹਿੰਦਾ ਹੈ ਕਿ ਇਸ ਬੱਚੇ ਦੇ ਮੈਂ ਟੁਕੜੇ ਟੁਕੜੇ ਕਰ ਦਿਆਂਗਾ। ਕੀ ਤਨ ਦੀ ਸ਼ਕਤੀ ਇਸ ਵਾਸਤੇ ਇਕੱਠੀ ਕੀਤੀ ਏ। ਬੱਚੇ ਦੇ ਟੁਕੜੇ ਟੁਕੜੇ ਤੂੰ ਕਰ ਦੇਵੇਂ। ਮਨ ਦੀ ਸ਼ਕਤੀ ਦੀ ਵੀ ਗਲਤ ਵਰਤੋਂ ਹੋ ਸਕਦੀ ਏ। ਬੜੇ ਬੜੇ ਰਿਸ਼ੀ ਮੁਨੀਆਂ ਨੇ ਵੱਡੇ ਵੱਡੇ ਸਰਾਪ ਦਿਤੇ ਨੇ। ਸਰਾਪ ਦੇਣਾ ਕੀ ਏ, ਜਿਵੇਂ ਕਿਸੇ ਸਾਇੰਟਿਸਟ ਨੇ ਐਟਮ ਬੰਬ ਬਣਾ ਲਿਆ ਹੈ, ਦਿਮਾਗ਼ੀ ਸ਼ਕਤੀ ਨਾਲ। ਸ਼ਕਤੀ ਦੀ ਗਲਤ ਵਰਤੋਂ ਕਰਕੇ। ਇਤਨੀ ਗਲਤ ਵਰਤੋਂ ਕਰ ਲਈ, ਅਸੀਂ ਉਸਦੀ ਤਬਾਹੀ ਦੇਖ ਚੁਕੇ ਹਾਂ। ਨਾਗਾਸਾਕੀ, ਹੀਰੋਸ਼ੀਮਾ ਵਿਚ। ਦੋ ਲਖ ਬੰਦੇ ਸਿਰਫ ਦੋ ਮਿੰਟਾਂ ਵਿਚ ਹੀ ਰਾਖ ਹੋ ਗਏ। ਕਿਸੇ ਇਕ ਮਨੁੱਖ ਦੀ ਦਿਮਾਗ਼ੀ ਸ਼ਕਤੀ। ਕਿਸੇ ਇਕ ਮਨੁੱਖ ਦੀ ਸਮਝ। ਕਿਸੇ ਇਕ ਮਨੁੱਖ ਦੀ ਤਾਕਤ। ਉਸਨੇ ਐਸਾ ਕਰ ਦਿਤਾ ਹੈ। ਸੂਖਸ਼ਮ ਸਰੀਰ ਦੀ ਸ਼ਕਤੀ ਜਿਸ

ਨੂੰ ਰਿੱਧੀਆਂ ਵੀ ਕਹਿੰਦੇ ਨੇ, ਇਸ ਦੀ ਵੀ ਗਲਤ ਵਰਤੋਂ ਹੋ ਸਕਦੀ ਹੈ। ਬਹੁਤ ਸਾਰੇ ਵੱਡੇ ਵੱਡੇ ਰਿਸ਼ੀਆਂ ਮੁਨੀਆਂ ਨੇ ਬੜੇ ਵੱਡੇ ਭਿਅੰਕਰ ਸਰਾਪ ਦਿਤੇ ਨੇ ਔਰ ਲਗੇ ਨੇ, ਲਗੇ ਨੇ। ਮਹਾਰਾਜ ਕਹਿੰਦੇ ਨੇ ਸਿੱਧ ਪੁਰਸ਼ ਦਾ ਬੋਲਿਆ ਹੋਇਆ ਵਿਅਰਥ ਨਹੀਂ ਜਾਂਦਾ। **ਸਾਧ ਦਾ ਬੋਲਾ ਬਿਰਥਾ ਨਾ ਜਾਏ।** ਬੋਲ ਗਿਆ ਤਾਂ ਲਗੇਗਾ, ਹੋਵੇਗਾ। ਕਿਉਂ ? ਉਹਦੇ ਕੋਲ **ਵਾਕ-ਸਿਧੀ** ਏ। ਉਹਦੇ ਵਾਕਾਂ ਵਿਚ ਤਾਕਤ ਹੈ। ਉਹਦੇ ਬੋਲਾਂ ਵਿਚ ਜੋ ਹੈ ਸ਼ਕਤੀ ਹੈ। ਇਹ ਮਾਨਸਿਕ ਤਾਕਤ ਬਾਬਾ ਰਾਮਰਾਏ ਕੋਲ ਹੈ ਸੀ। ਮੈਂ ਸਤ ਦਿਨ ਬਾਅਦ ਆਵਾਂਗਾ। ਤਿੰਨ ਦਿਨ ਬਾਅਦ ਮਸੰਦਾਂ ਨੇ ਕਿਹਾ ਰਾਮ ਰਾਏ ਗੁਰੂ ਬਣਿਆ ਹੋਇਆ ਹੈ ਤੇ ਗੁਰੂ ਹਰਿਰਾਏ ਸਾਹਿਬ ਨੇ ਤੇ ਫਿਟਕਾਰਿਆ ਹੋਇਆ ਹੈ। ਆਪਾਂ ਗੁਰੂ ਬਣੀਏ। ਗੁਰੂ ਤਾਂ ਬਣ ਸਕਦੇ ਹਾਂ ਇਸਨੂੰ ਜਲਾ ਦੇਈਏ। ਅਸਥੂਲ ਦੇਹੀ ਨੂੰ ਜਲਾ ਦੇਈਏ। ਅਰਥੀ ਬਣਾ ਲਈ। ਰਾਮਰਾਏ ਦੀ ਪਤਨੀ ਜ਼ਾਰੋ-ਜਾਰ ਪਈ ਰੋਂਦੀ ਏ, ਬਈ ਕਹਿ ਗਏ ਨੇ ਸਤ ਦਿਨ ਤਕ ਮੈਂ ਆ ਰਿਹਾ ਹਾਂ, ਤਿੰਨ ਦਿਨ ਹੋ ਗਏ ਨੇ, ਚਾਰ ਦਿਨ ਹੋਰ ਉਡੀਕ ਕਰੋ। ਪਰ ਹੁਣ ਸਰੀਰ ਤੇ ਤਾਂ ਹੀ ਕੰਮ ਕਰਦਾ ਹੈ, ਜੇ ਡਰਾਈਵਰ ਹੋਵੇ। ਡਰਾਈਵਰ ਤਾਂ ਨਿਕਲ ਚੁਕਿਆ ਹੈ। ਜਾ ਚੁਕਿਆ ਹੈ ਸੂਖਸ਼ਮ ਸਰੀਰ। ਜੈਸੇ ਡਰਾਈਵਰ ਕਦੇ ਗੱਡੀ ਚਲਾਂਦਿਆਂ ਚਲਾਂਦਿਆਂ ਉਸਨੂੰ ਝੂਟਾ ਆ ਜਾਏ, ਨੀਂਦ ਆ ਜਾਏ, ਅਕਸਰ ਐਕਸੀਡੈਂਟ ਹੁੰਦੇ ਨੇ। ਜਿਨ੍ਹਾਂ ਦੇ ਸੂਖਸ਼ਮ ਸਰੀਰ ਬੜੇ ਕੰਮਜ਼ੋਰ ਹੁੰਦੇ ਨੇ ਦੁਨੀਆਂ ਭਰ ਦੇ ਅਨਰਥ ਉਨ੍ਹਾਂ ਕੋਲੋਂ ਹੁੰਦੇ ਨੇ। ਦੁਨੀਆਂ ਭਰ ਦੀਆਂ ਕੁਰੀਤੀਆਂ ਉਨ੍ਹਾਂ ਕੋਲੋਂ ਹੁੰਦੀਆਂ ਨੇ। ਦੁਨੀਆਂ ਭਰ ਦੇ ਉਪਦੱਰ, ਐਕਸੀਡੈਂਟ ਉਨ੍ਹਾਂ ਕੋਲੋਂ ਹੁੰਦੇ ਨੇ। ਲੇਕਿਨ ਉਨ੍ਹਾਂ ਮਸੰਦਾਂ ਨੇ ਅਰਥੀ ਬਣਾ ਕੇ ਰਾਮਰਾਏ ਦੀ ਪਤਨੀ ਦੀ ਨਹੀਂ ਸੁਣੀ ਅਗ ਲਾ ਦਿਤੀ ਚਿਤਾ ਨੂੰ। ਅੱਧਾ ਸਰੀਰ ਜਲਿਆ, ਰਾਮਰਾਏ ਦਾ ਸੂਖਸ਼ਮ ਸਰੀਰ ਵਾਪਸ ਆਇਆ ਪਰ ਹੁਣ ਅਸਥੂਲ ਢਾਂਚਾ ਤੇ ਜਲ ਚੁਕਿਆ ਸੀ ਰਹਿਣ ਜੋਗਾ ਨਹੀਂ ਰਿਹਾ ਸੀ। ਉਸ ਸੂਖਸ਼ਮ ਸਰੀਰ ਵਿਚੋਂ ਆਵਾਜ਼ ਆਈ **ਮਸੰਦੋ ਤੁਸੀਂ ਮੈਨੂੰ ਜ਼ਿੰਦਾ ਸਾੜਿਆ ਹੈ ਗੁਰੂ ਤੁਹਾਨੂੰ ਜ਼ਿੰਦਾ ਜਲਾਏਗਾ।** ਇਨ੍ਹਾਂ ਨੂੰ ਡੇਹਰਾਦੂਨ ਵਿਚ ਕਲਗੀਧਰ ਪਾਤਸ਼ਾਹ ਨੇ ਜ਼ਿੰਦਾ ਜਲਾ ਦਿਤਾ। ਤੁਸੀਂ ਦੁਸ਼ਟ ਹੋ ਮਹਾਨ ਦੁਸ਼ਟ ਹੋ। ਬੜੀਆਂ ਕੁਰੀਤੀਆਂ ਕਰਦੇ ਸਨ, ਬੜਾ ਅਨਰਥ ਕਰਦੇ ਸਨ। ਮੈਂ ਇਤਨਾ ਅਰਜ਼ ਕਰਾਂ, ਧਿਆਨ ਜਿਸਦਾ ਚਲ ਪਿਆ ਹੈ ਚਲਦਿਆਂ ਇਹ ਸਿੱਧੀਆਂ ਮਿਲਣਗੀਆਂ। ਮਿਲਦੀਆਂ ਨੇ। ਇਨ੍ਹਾਂ ਸਿੱਧੀਆਂ ਵਿਚ ਕੋਈ ਰੁਕ ਵੀ ਸਕਦਾ ਹੈ। ਗੁਰੂ ਨਾਨਕ ਸਾਵਧਾਨ ਵੀ ਕਰਾਂਦੇ ਨੇ :—

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪)

ਇਹ ਮੈਨੂੰ ਕਹਿਣ ਵਿਚ ਕੋਈ ਸੰਕੋਚ ਨਹੀਂ, ਏਥੇ ਵੀ ਕੁਛ ਸਿੱਧ ਸੂਖਸ਼ਮ ਸਰੀਰ ਬੈਠੇ ਹੋ ਸਕਦੇ ਨੇ। ਐ ਗਿਆਨੀ ਬਲਵਿੰਦਰ ਸਿੰਘ ਜੀ ਬੈਠੇ ਨੇ, ਸਿਆਟਲ (Seatal) ਦੀ ਗੱਲ ਹੈ। ਦੋ ਸਾਲ ਪਹਿਲੇ ਦੀ ਗੱਲ। ਆ ਕੇ ਕਹਿਣ ਲਗੇ

ਗਿਆਨੀ ਜੀ ਇਕ ਸਿੰਘ ਕਹਿੰਦਾ ਹੈ ਬਈ ਸਟੇਜ ਦੇ ਪਿਛੇ ਇਹ ਦੋ ਕੌਣ ਬੈਠੇ ਨੇ। ਹੁਣ ਸਟੇਜ ਉਤੇ ਤੇ ਮੈਂ ਇਕੱਲਾ ਬੈਠਾ ਸੀ। ਹੋਰ ਨਹੀਂ ਸਨ। ਕਹਿੰਦੇ ਮਸਕੀਨ ਜੀ ਕੋਲੋਂ ਪੁਛੋ। ਇਹ ਦੋ ਕੌਣ ਬੈਠੇ ਨੇ ਕੋਈ ਨਹੀ ਬੈਠੇ ਸਨ। ਕੋਈ ਬੈਠੇ ਉਸਨੂੰ ਦਿਖਾਈ ਦਿੰਦੇ ਸਨ। ਸੂਖਸ਼ਮ ਸਰੀਰ। ਇਸ ਤਰ੍ਹਾਂ ਦਾ ਮੈਂ ਤੁਹਾਡੇ ਨੇੜੇ ਐ ਇੰਗਲੈਂਡ ਦੇ ਵਿਚ ਵੀ ਦੇਖਿਆ, ਸਰਦਾਰ ਸੁੱਚਾ ਸਿੰਘ। ਲੰਗਰ ਵਿਚ ਬੈਠੇ ਸੀ ਗਿਆਨੀ ਜੀ, ਮੈਨੂੰ ਕਹਿਣ ਲੱਗੇ ਗਿਆਨੀ ਜੀ, ਔਹ ਬਾਬਾ ਜੀ ਵੀ ਬੈਠੇ ਨੇ ਕੋਈ ਬਾਬਾ ਸੰਤ ਪਹਿਲੇ ਹੋਏ ਹੋਣੇ ਨੇ। ਉਹ ਵੀ ਬੈਠੇ ਨੇ। ਮੈਂ ਕਿਹਾ ਕਿਥੇ ਨੇ, ਕਹਿੰਦੇ ਔਹ। ਪਹਿਲੇ ਮੈਂ ਉਨ੍ਹਾਂ ਨੂੰ ਪਾਗਲ ਸਮਝਿਆ ਸੀ। ਸਾਰੀ ਰਾਤ ਪਹਿਰਾ ਦਿੰਦਾ ਹੈ। ਕਾਰਾਂ ਦੀ ਇਜੰਸੀ ਵਿਚ ਮੁਲਾਜ਼ਿਮ ਹੈ। ਸਾਰੀ ਰਾਤ ਪਹਿਰੇਦਾਰੀ ਕਰਦਾ ਹੈ ਇਜੰਸੀ ਵਿਚ ਮੈਨੂੰ ਕਹਿੰਦਾ ਸਾਰੀ ਰਾਤ ਭਜਨ ਕਰਨ ਨੂੰ ਮਿਲ ਜਾਂਦੀ ਹੈ। ਸਾਰੀ ਰਾਤ ਵਾਹਿਗੁਰੂ ਵਾਹਿਗੁਰੂ ਕਰੀ ਜਾਂਦਾ ਹਾਂ। ਕੁਝ ਖੇਡ ਬਣ ਗਈ ਹੋਏਗੀ। ਕੁਝ ਸਿਲਸਲਾ ਬਣ ਗਿਆ ਹੋਵੇਗਾ। ਦੋ ਦਫਾ ਉਸਨੇ ਮੈਨੂੰ ਇਸ ਤਰ੍ਹਾਂ ਕਿਹਾ ਕਿ ਗਿਆਨੀ ਜੀ ਆ ਬੈਠੇ ਨੇ। ਗਿਆਨੀ ਬਲਵਿੰਦਰ ਸਿੰਘ ਮੇਰੇ ਕੋਲ ਆਏ ਕਹਿੰਦੇ ਕੌਣ ਬੈਠੇ ਸਨ। ਮੈਂ ਕਿਹਾ ਮੈਨੂੰ ਤੇ ਨਹੀ ਦਿਖਾਈ ਦਿਤੇ, ਮੈਨੂੰ ਨਹੀ ਪਤਾ। ਕਹਿੰਦੇ ਉਹ ਕਹਿੰਦਾ ਪਿਆ। ਪਹਿਲੇ ਮੈਂ ਸਮਝਦਾ ਸੀ ਐਵੇਂ ਕਹਿੰਦਾ ਹੈ ਪਰ ਹੁਣ ਮੈਂ ਕਹਿੰਦਾ ਹਾਂ ਕਿ ਨਹੀਂ ਉਸਨੂੰ ਦਿਖਾਈ ਦਿੰਦੇ ਹੋਣਗੇ। ਸੂਖਸ਼ਮ ਸਰੀਰ ਕਿਸ ਨੂੰ ਦਿਖਾਈ ਦਿੰਦਾ ਹੈ ਜਿਸ ਦੇ ਕੋਲ ਸੂਖਸ਼ਮ ਦ੍ਰਿਸ਼ਟੀ ਹੋ ਗਈ, ਜਪ ਕਰਦਿਆਂ ਕਰਦਿਆਂ। ਜਿਸਦੇ ਕੋਲ ਬਾਰੀਕ ਦ੍ਰਿਸ਼ਟੀ ਹੋ ਗਈ। ਖੁਰਦਬੀਨ ਵੀ ਨਹੀਂ ਦੇਖ ਸਕਦੀ ਜੋ ਉਸ ਦੀਆਂ ਅੱਖਾਂ ਦੇਖ ਸਕਦੀਆਂ ਹਨ।

ਇਸ ਵਾਸਤੇ ਐਸੇ ਪੁਰਸ਼ਾਂ ਨੇ ਗ੍ਰਹਿ ਨਛੱਤ੍ਰਾਂ ਦੀ ਗਲ ਲਿਖੀ ਏ। ਜੋ ਹਜ਼ਾਰਾਂ ਸਾਲ ਪਹਿਲੇ ਲਿਖੀ ਏ ਅਜ ਵੀ ਸਹੀ ਹੈ। ਉਨ੍ਹਾਂ ਦੀ ਗਣਿਤ ਵਿਦਿਆ ਅੱਜ ਵੀ ਕੋਈ ਠੁਕਰਾ ਨਹੀ ਸਕਦਾ। ਇਕ ਸਾਲ ਪਹਿਲੇ ਦਸ ਦਿੰਦੇ ਨੇ ਉਨ੍ਹਾਂ ਦੀਆਂ ਲਿਖਤਾਂ ਦੇ ਹਿਸਾਬ ਨਾਲ ਚੰਦ੍ਰਮਾ ਨੂੰ ਗ੍ਰਹਿਣ ਲਗੇਗਾ, ਫਲਾਣੇ ਇਲਾਕੇ ਵਿਚ ਲਗੇਗਾ। ਇਤਨੇ ਸਮੇਂ ਵਿਚ ਲਗੇਗਾ। ਸੂਰਜ ਨੂੰ ਗ੍ਰਹਿਣ ਲਗੇਗਾ ਇਸ ਵਕਤ ਲਗੇਗਾ। ਇਸ ਇਲਾਕੇ ਵਿਚ ਲਗੇਗਾ। ਇਹ ਗਣਿਤ ਵਿਦਿਆ ਭ੍ਰਿਗੂ ਪੰਡਿਤ ਦੀ, ਸੂਖਸ਼ਮ ਸਰੀਰ ਕਰਕੇ ਸੀ। ਸਾਧਨ ਹੀ ਨਹੀਂ ਸੀ। ਇਹ ਸੂਖਸ਼ਮ ਸ਼ਕਤੀ ਸੀ ਜਿਸ ਦੇ ਆਧਾਰ 'ਤੇ ਉਸਨੇ ਇਹ ਗਣਿਤ ਵਿਦਿਆ ਸਾਰੀ ਲਿਖ ਦਿੱਤੀ। ਅਜੋਕੇ ਸਾਇੰਟਿਸਟ ਉਸਨੂੰ ਗਲਤ ਨਹੀਂ ਸਾਬਤ ਕਰ ਸਕਦੇ। ਬਲਕਿ ਸਾਇੰਸਦਾਨਾਂ ਦੀ ਕੁਝ ਖੋਜ ਗਲਤ ਵੀ ਸਾਬਤ ਹੋ ਜਾਂਦੀ ਏ। ਉਸਦੀ ਗਲਤ ਨਹੀਂ ਸਾਬਤ ਹੋ ਸਕਦੀ ਕਿਉਂਕਿ ਉਸ ਨੇ ਅਧਿਆਤਮਕ ਦ੍ਰਿਸ਼ਟੀ ਨਾਲ, ਉਸਦੇ ਸੂਖਸ਼ਮ ਸਰੀਰ ਨੇ ਐਸਾ ਦੇਖਿਆ ਹੈ। ਸੂਖਸ਼ਮ ਸਰੀਰ ਦੀ ਗੀਮਤਾ ਬਹੁਤ ਹੋ ਜਾਂਦੀ ਹੈ, ਪਕੜ ਬਹੁਤ ਹੋ ਜਾਂਦੀ ਹੈ, ਸ਼ਕਤੀ ਬਹੁਤ ਹੋ ਜਾਂਦੀ ਹੈ। ਉਹ ਸਰੀਰ ਤੋਂ ਅਲਗ ਵੀ ਹੋ ਸਕਦਾ ਹੈ। ਪਰ ਸ਼ਕਤੀ ਦਾ ਗਲਤ ਵੀ ਇਸਤੇਮਾਲ ਕਰ ਸਕਦਾ ਹੈ। ਕਿਉਂ ਕਿ ਅਜੇ ਪ੍ਰਭੂ ਤਕ ਨਹੀਂ ਪਹੁੰਚਿਆ। ਸਿੱਧ ਵੀ ਨਹੀ ਪਹੁੰਚਿਆ। ਇਸ ਵਾਸਤੇ ਗੁਰੂ ਨਾਨਕ ਕਹਿੰਦੇ ਨੇ, **ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ**

**ਆਵੈ ਨਾਉ**।। ਕੀ ਕੁਝ ਰਸਤੇ ਵਿਚ ਹੋ ਸਕਦਾ ਹੈ ਅਗਰ ਧਿਆਨ ਚਲ ਪਿਆ ਹੈ। ਗੁਰਬਾਣੀ ਦੀ ਰੋਸ਼ਨੀ ਵਿਚ ਮੈਂ ਇਹ ਸਾਰੀਆਂ ਵੀਚਾਰਾਂ ਤੁਹਾਡੇ ਸਾਹਮਣੇ ਰਖਾਂਗਾ। ਮੈਂ ਚੂੰਕਿ ਦੇਖਿਆ ਸੀ, ਮੈਂ ਉਂਝ ਪੰਦਰਾਂ ਤਾਰੀਖ ਤਕ ਰਹਿਣਾ ਸੀ ਪਰ ਪ੍ਰਬੰਧਕ ਸਜਣਾਂ ਨੇ ਜ਼ੋਰ ਦਿੱਤਾ ਕਿ ਨਹੀਂ ਕੁਝ ਦਿਨ ਵਧਾਉ। ਫਿਰ ੨੦ ਤਾਰੀਖ ਤਕ, ਮੈਂ ਫਿਰ ਸੋਚਿਆ ਕੋਈ ਬੁਨਿਆਦੀ ਨੁਕਤਾ ਆਪ ਜੀ ਦੇ ਸਾਹਮਣੇ ਰੱਖਾਂ। ਨਿਰੀ ਜ਼ਿੰਦਗੀ ਐਵੇ ਨਾ ਲੰਘ ਜਾਏ। ਇਸ ਪੰਗਤੀ ਨੂੰ ਮੈਂ ਆਧਾਰ ਬਣਾਇਆ :—

**ਮੰਨੈ ਮਗੁ ਨ ਚਲੈ ਪੰਥੁ।।**

ਜੋ ਮੰਨ ਲੈਂਦਾ ਹੈ ਉਹ ਰਸਤੇ ਵਿਚ ਨਹੀਂ ਹੁੰਦਾ, ਪੰਥ ਵਿਚ ਨਹੀਂ ਹੁੰਦਾ। **ਮੰਨੈ ਧਰਮ ਸੇਤੀ...**। ਉਸਦਾ ਸਿੱਧਾ ਧਰਮ ਨਾਲ ਸਬੰਧ ਹੋ ਜਾਂਦਾ ਹੈ, ਸਿੱਧਾ ਧਰਮ ਨਾਲ ਸੰਬੰਧ ਜੁੜ ਜਾਂਦਾ ਹੈ। ਇਹ ਮੰਨਣਾ ਸੁਣਨ ਤੇ ਨਹੀਂ ਹੁੰਦਾ। ਇਹ ਮੰਨਣਾ ਵੇਖਣ ਤੇ ਹੁੰਦਾ ਹੈ। ਵੇਖ ਕੇ ਜੋ ਮੰਨਿਆ ਹੈ ਉਹ ਸ਼ਰਧਾ ਹੈ। ਸੁਣ ਕੇ ਜੋ ਮੰਨਿਆ ਹੈ ਭਰੋਸਾ ਹੈ। ਇਹ ਭਰੋਸਾ ਕਿਸੇ ਵਕਤ ਵੀ ਟੁੱਟ ਸਕਦਾ ਹੈ। ਕੋਈ ਵੀ ਤੋੜ ਸਕਦਾ ਹੈ। ਚੰਗਿਆਂ ਚੰਗਿਆਂ ਦੇ ਭਰੋਸੇ ਟੁੱਟੇ ਮੈਂ ਏਥੇ ਦੇਖੇ ਨੇ। ਉਦੋਂ ਮੈਨੂੰ ਮਾਣ ਨਾਲ ਕਹਿੰਦੇ ਸਨ ਗਿਆਨੀ ਜੀ ਤੁਹਾਡੀ ਕਥਾ ਸੁਣ ਕੇ ਸਾਨੂੰ ਯਕੀਨ ਆ ਗਿਆ ਹੈ, ਭਰੋਸਾ ਆ ਗਿਆ ਹੈ ਤੇ ਹੁਣ ਕੀ ਹੋ ਗਿਆ ਹੈ ? ਹੁਣ ਤੇ ਗਲ ਹੀ ਹੋਰ ਹੋ ਗਈ। ਖੈਰ ਆਪਾਂ ਹੁਣ ਦੋ ਕੁ ਮਿੰਟ ਵਾਹਿਗੁਰੂ ਜਾਪ ਕਰ ਲਈਏ।

**ਵਾ....ਹਿ....ਗੁਰੂ....।**
**ਵਾ....ਹਿ....ਗੁਰੂ....।**
**ਵਾ....ਹਿ....ਗੁਰੂ....।**
**ਵਾ....ਹਿ....ਗੁਰੂ....।**
**ਵਾ....ਹਿ....ਗੁਰੂ....।**



# 5.

## ੧ਓ ਸਤਿਗੁਰ ਪ੍ਰਸਾਦਿ

ਗੁਰੂ ਰੂਪ ਸਾਧ ਸੰਗਤ ਜੀਉ ਸਨਿਮਰ ਫਤਹਿ ਪ੍ਰਵਾਨ ਕਰਨੀ।
ਵਾਹਿਗੁਰੂ ਜੀ ਕਾ ਖਾਲਸਾ।।
ਵਾਹਿਗੁਰੂ ਜੀ ਕੀ ਫਤਹਿ।।

ਯਾਤਰਾ ਹੈ ਧਿਆਨ ਦੀ, ਸਹਾਰਾ ਹੈ ਧੁਨ ਦਾ। ਪਹੁੰਚਣਾ ਹੈ ਧਰਮ ਤਕ। ਮੰਜ਼ਲ ਹੈ ਧਰਮ। ਯਾਤਰਾ ਹੈ ਧਿਆਨ ਦੀ। ਧਿਆਨ ਯਾਤਰੀ ਏ। ਜਿਸ ਰਸਤੇ 'ਚੋਂ ਲੰਘਣਾ ਹੈ ਧਿਆਨ ਨੇ, ਉਹ ਪੰਥ ਹੈ। ਜਿਸਦੇ ਰਾਹੀ ਚਲਣਾ ਹੈ, ਉਹ ਗੁਰੂ ਹੈ, ਧੁਨ ਹੈ, ਗੁਰੂ ਦਾ ਸ਼ਬਦ ਹੈ। ਜਿਥੇ ਪਹੁੰਚਣਾ ਹੈ ਉਹ ਧਰਮ ਹੈ। ਇਹ ਜੀਵਨ ਮਿਲਿਆ ਹੈ, ਧਿਆਨ ਨੂੰ ਧਰਮ ਤਕ ਪਹੁੰਚਾਣ ਵਾਸਤੇ। ਜਨਮ ਸਮੇਂ ਜੈਸੇ ਮਨੁੱਖ ਦਾ ਸਰੀਰ ਅਪੰਗ ਹੈ। ਪੈਰ ਹਨ, ਚਲ ਨਹੀ ਸਕਦਾ। ਹੱਥ ਹੈਗੇ ਨੇ, ਕੁਛ ਨਹੀ ਕਰ ਸਕਦਾ, ਨਵਾਂ ਜਨਮਿਆਂ ਬੱਚਾ। ਜ਼ੁਬਾਨ ਹੈ, ਬੋਲ ਵੀ ਨਹੀਂ ਸਕਦਾ। ਅੱਖਾਂ ਹਨ, ਸਹੀ ਵੇਖ ਵੀ ਨਹੀ ਸਕਦਾ। ਮਾਂ ਦੀ ਗੋਦ ਦੇ ਵਿਚ ਹੈ ਪਰ ਇਸਨੂੰ ਇਹ ਵੀ ਨਹੀ ਪਤਾ ਕਿ ਇਹ ਮੇਰੀ ਮਾਂ ਹੈ। ਪਿਉ ਖਿਡਾ ਰਿਹਾ ਹੈ ਔਰ ਇਸ ਮਾਸੂਮ ਬੱਚੇ ਨੂੰ ਇਹ ਵੀ ਨਹੀ ਪਤਾਂ ਕਿ ਇਹ ਮੇਰਾ ਪਿਤਾ ਹੈ। ਅਧੂਰਾ ਹੈ ਤਨ ਕਰਕੇ, ਅਜੇ ਮੂੰਹ ਦੇ ਵਿਚ ਦੰਦ ਵੀ ਕੋਈ ਨਹੀ। ਅਧੂਰਾ ਹੈ ਇਹ ਅਜੇ ਸਮਝ ਕਰਕੇ ਵੀ। ਬੁਧ ਕਰਕੇ ਵੀ। ਹਰ ਪਖੋਂ ਅਧੂਰਾ ਹੈ। ਸਹਿਜੇ ਸਹਿਜੇ ਇਸਦਾ ਤਨ ਸੰਪੂਰਣ ਹੁੰਦਾ ਹੈ। ਵੱਧਦਾ ਹੈ, ਵਿਕਸਤ ਹੁੰਦਾ ਹੈ। ਸਹਿਜੇ ਸਹਿਜੇ ਇਸਦਾ ਧਿਆਨ ਚਲ ਪੈਂਦਾ ਹੈ ਕਦੀ ਮਾਂ ਦੀ ਤਰਫ, ਪਿਤਾ ਦੀ ਤਰਫ, ਮਾਂ ਨਾ ਮਿਲੇ, ਰੋਂਦਾ ਹੈ। ਦੂਰ ਹੋਵੇ ਪਿਤਾ, ਰੋਂਦਾ ਹੈ। ਯਾਦ ਕਰਦਾ ਹੈ, ਧਿਆਨ ਉਸਦੀ ਤਰਫ ਜਾਂਦਾ ਹੈ। ਲਪਕਦਾ ਹੈ, ਭਰਾ ਦੀ ਤਰਫ, ਭੈਣਾਂ ਦੀ ਤਰਫ, ਦੁਧ ਦੀ ਤਰਫ, ਖਾਨ-ਪਾਨ ਦੀ ਤਰਫ। ਸਹਿਜੇ ਸਹਿਜੇ ਵੱਡਾ ਹੋ ਗਿਆ ਹੈ। ਸਮਝ ਆ ਗਈ ਹੈ ਪਰਵਾਰ ਦੀ, ਪਦਾਰਥਾਂ ਦੀ, ਮਿੱਤਰਾਂ ਦੀ, ਦੋਸਤਾਂ ਦੀ। ਧਿਆਨ ਉਨ੍ਹਾਂ ਵਿਚ ਹੈ, ਸਮਝ ਨਹੀ ਆਈ ਪ੍ਰਮਾਤਮਾ ਦੀ, ਧਰਮ ਦੀ। ਧਿਆਨ ਉਸ ਵਿਚ ਨਹੀ ਹੈ। ਨਹੀ ਹੈ। ਇਕ ਦਿਨ ਸਹਿਜੇ ਸਹਿਜੇ ਸਰੀਰ ਫਿਰ ਨਿਢਾਲ ਹੋ ਜਾਂਦਾ ਹੈ, ਬਿਰਧ ਹੋ ਜਾਂਦਾ ਹੈ। ਕੰਮਜ਼ੋਰ ਹੋ ਜਾਂਦਾ ਹੈ। ਪੈਰਾਂ ਵਿਚ ਸਹੀ ਢੰਗ ਦੀ ਚੱਲਣ ਦੀ ਤੌਫੀਕ ਨਹੀ ਰਹਿੰਦੀ। ਲੇਕਿਨ, ਧਿਆਨ ਤੇ ਅਜੇ ਵੀ ਪ੍ਰਭੂ ਦੇ ਮਾਰਗ ਤੇ ਚੱਲਣ ਦੀ ਸਮਰਥਾ ਨਹੀ ਰੱਖਦਾ। ਅਗਰ ਤਨ ਜੁਆਨ ਹੈ, ਸ਼ਕਤੀਸ਼ਾਲੀ ਹੈ ਅਤੇ ਜੇ ਕਿਸੇ ਦਾ ਧਿਆਨ ਚਲਦੇ ਹੋਏ

ਦੇਖਦੇ ਹਾਂ ਤੋ ਲੜਖੜਾਂਦਾ ਹੋਇਆ, ਕੰਮਜ਼ੋਰ, ਸਿਰਫ ਤਨ ਤਾਕਤਵਰ ਹੈ ਧਿਆਨ ਤਾਂ ਬਹੁਤ ਕੰਮਜ਼ੋਰ ਹੈ। ਐਸਾ ਵੀ ਹੋ ਸਕਦਾ ਹੈ, ਸਰੀਰ ਤੇ ਬਿਲਕੁਲ ਬਿਰਧ ਹੋ ਗਿਆ ਹੈ। ਨਿਢਾਲ ਹੈ। ਧਿਆਨ ਠੀਕ ਚਲ ਰਿਹਾ ਹੈ ਔਰ ਬਲਵਾਨ ਹੈ। ਉਨ੍ਹਾਂ ਨੂੰ ਹੀ ਸਤਿਗੁਰ ਦੀ ਬਾਣੀ ਕਹਿੰਦੀ ਹੈ :—

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੧੮)

ਸੁਰਤ ਤੋਂ ਮੁਰਾਦ ਧਿਆਨ ਹੈ। ਉਸ ਦਾ ਧਿਆਨ ਸਹੀ ਮਾਰਗ ਤੇ ਹੈ ਔਰ ਜਿਨ੍ਹਾਂ ਨੂੰ ਸਮਝ ਹੈ। ਜਿਨ੍ਹਾਂ ਦਾ ਚੇਤਾ ਕੰਮ ਕਰ ਰਿਹਾ ਹੈ। ਤਨ ਬਿਰਧ ਹੋ ਗਿਆ ਹੈ। ਇਨ੍ਹਾਂ ਦਾ ਧਿਆਨ ਬੜਾ ਪਰਬਲ ਹੈ। ਅਠੇ ਪਹਿਰ ਧਰਮ ਦੇ ਵਿਚ ਹੈ। ਜੁੜਿਆ ਹੋਇਆ ਹੈ। ਇਸ ਵਾਸਤੇ ਅਨੰਦ ਹੈ, ਰਸ ਹੈ, ਖੇੜਾ ਹੈ, ਤਨ ਬਿਰਧ ਹੈ। ਦੂਸਰੇ ਪਾਸੇ ਸਤਿਗੁਰ ਕਹਿੰਦੇ ਨੇ :—

**ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੧੮)

ਜਿਵੇਂ ਬੱਚਾ ਕੰਮਜ਼ੋਰ ਹੈ ਔਰ ਅਪੰਗ ਹੈ ਅਤੇ ਬੁੱਢਾ ਕੰਮਜ਼ੋਰ ਹੈ ਤੇ ਅਪੰਗ ਹੈ। ਜਿਹੜਾ ਮਨਮੁਖ ਹੈ ਇਹ ਤਾਂ ਬੱਚੇ ਦੀ ਤਰ੍ਹਾਂ ਹੈ ਜਾਂ ਬਿਲਕੁਲ ਕੰਮਜ਼ੋਰ ਬੁੱਢੇ ਦੀ ਤਰ੍ਹਾਂ। ਕੁਛ ਵੀ ਨਹੀਂ, ਧਿਆਨ ਚਲਿਆ ਹੀ ਨਹੀਂ, ਪ੍ਰਭੂ ਦੀ ਸਮਝ ਨਹੀਂ ਆਈ। ਇਸਨੂੰ ਬੜੇ ਸੋਹਣੇ ਢੰਗ ਨਾਲ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਖੋਲ੍ਹਿਆ ਵੀ ਹੈ। ਸਾਹਮਣੇ ਆ ਗਿਆ ਹੈ, ਚਲੋ ਖੁਲਾਸਾ ਕਰ ਹੀ ਦਈਏ। ਲੇਕਿਨ ਇਤਨਾ ਚੇਤੇ ਰੱਖਣਾ। ਜਿਸਨੇ ਸਮਝ ਲਿਆ, ਜੋ ਜੁੜ ਗਿਆ, ਉਹ ਪੰਥ ਦੇ ਵਿਚ ਨਹੀਂ ਹੁੰਦਾ, ਰਸਤੇ ਦੇ ਵਿਚ ਨਹੀਂ ਹੁੰਦਾ। ਉਹ ਧਰਮ ਦੇ ਵਿਚ ਹੁੰਦਾ ਹੈ, ਉਹ ਪਹੁੰਚ ਗਿਆ। ਘਰ ਧਰਮ ਹੈ, ਪੰਥ ਰਸਤਾ ਹੈ। ਉਹ ਰਸਤੇ ਦੇ ਵਿਚ ਨਹੀਂ ਹੁੰਦਾ। ਇਸ ਵਾਸਤੇ ਸਾਹਿਬ ਕਹਿੰਦੇ ਨੇ :—

**ਮੰਨੈ ਮਗੁ ਨ ਚਲੈ ਪੰਥੁ॥**

(ਜਪੁਜੀ ਸਾਹਿਬ)

ਚਲਣਾ ਉਸਦਾ ਬੰਦ ਹੋ ਗਿਆ ਹੈ। ਜੀਵਨਾ ਉਸਦਾ ਸ਼ੁਰੂ ਹੋ ਗਿਆ ਹੈ, ਧਰਮ ਦੇ ਵਿਚ ਜੀਵਦਾ ਹੈ। ਉਹ ਪਹੁੰਚ ਗਿਆ ਹੈ। ਮੰਨਣ ਤੋਂ ਮੁਰਾਦ, ਸੁਣ ਕੇ ਮੰਨਿਆ ਹੈ। ਇਹ ਰਸਤੇ ਦੇ ਵਿਚ ਹੈ, ਇਹ ਪੰਥੀ ਹੈ। ਇਹ ਰਸਤੇ ਦੇ ਵਿਚ ਹੈ। ਵੇਖ ਕੇ ਮੰਨ ਲਿਆ ਹੈ, ਇਹ ਪਹੁੰਚ ਗਿਆ। ਇਹ ਘਰ ਦੇ ਵਿਚ ਹੈ। ਇਹ ਰਸ ਮਾਣ ਰਿਹਾ ਹੈ। ਸੁਣ ਕੇ ਮੰਨਿਆ ਹੈ। ਰਸ ਨਹੀਂ ਹੋਵੇਗਾ। ਰਸਤੇ ਦੇ ਵਿਚ ਹੈ। ਰਸਤੇ ਵਿਚ ਚਲਣਾ ਹੈ, ਰਸਤੇ ਦੇ ਉਤਾਰ ਚੜ੍ਹਾਉ ਨੇ। ਰਸਤੇ ਦਾ ਥਕੇਵਾਂ ਹੈ, ਰਸਤੇ ਦਾ ਅਕੇਵਾਂ

ਹੈ। ਬਾਣੀ ਪੜ੍ਹਦਿਆਂ ਅਕੇਵਾਂ ਹੋਵੇ, ਵਾਹਿਗੁਰੂ ਜਪਦਿਆਂ ਥਕੇਵਾਂ ਹੋਵੇ, ਉਕਤਾਹਟ ਹੋਵੇ ਇਹ ਪੰਥੀ ਹੈ ਰਸਤੇ ਵਿਚ ਹੈ। ਇਹ ਅਜੇ ਰਸਤੇ ਦੇ ਵਿਚ ਹੈ। ਇਹ ਟਿਕਾਣੇ ਤੇ ਨਹੀਂ ਹੈ। ਜਿਸਦਾ ਜਪਣਾ ਮਹਾਂ-ਅਨੰਦ ਹੈ। ਜਿਸਦਾ ਜੀਵਣਾ ਮਹਾਂ-ਰਸ ਹੈ, ਮਹਾਨ-ਪ੍ਰਕਾਸ਼ ਹੈ। ਇਹੀ ਧਰਮ ਦੇ ਵਿਚ ਹੈ। ਇਹ ਰਸਤੇ ਦੇ ਵਿਚ ਨਹੀਂ ਹੈ, ਪੰਥ ਦੇ ਵਿਚ ਨਹੀਂ ਹੈ। ਇਹ ਧਰਮ ਦੇ ਵਿਚ ਹੈ :—

**ਪੰਥਾ ਪ੍ਰੇਮ ਨਾ ਜਾਣਈ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੫)

ਪੰਥੀ ਕੋਲ ਪ੍ਰੇਮ ਨਹੀ ਹੁੰਦਾ। ਰਸਤੇ ਵਿਚ ਹੈ। ਪ੍ਰਮਾਤਮਾ ਪ੍ਰੇਮ ਹੈ ਐਸਾ ਕੁਛ ਅਵਤਾਰਾਂ ਨੇ ਕਿਹਾ। ਪ੍ਰਮਾਤਮਾ ਗਿਆਨ ਹੈ ਐਸਾ ਕੁਛ ਇਕ ਨੇ ਕਿਹਾ ਹੈ। ਪ੍ਰਮਾਤਮਾ ਅਮਨ ਸ਼ਾਂਤੀ ਏ, ਐਸਾ ਕੁਛ ਇਕ ਨੇ ਕਿਹਾ ਹੈ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਕਹਿੰਦੇ ਨੇ ਖ਼ੁਦਾ ਕੀ ਏ ? ਇਸਲਾਮ ਹੈ। ਇਸਲਾਮ ਦੇ ਅੱਖਰੀ ਅਰਥ ਨੇ ਅਮਨ-ਸਲਾਮਤੀ। ਉਹ ਤੇ ਚੈਨ ਹੈ, ਸਕੂਨ ਹੈ, ਸ਼ਾਂਤੀ ਹੈ, ਆਰਾਮ ਹੈ। ਇਸਲਾਮ। ਮੁਸਲਮਾਨ ਜੋ ਇਸਲਾਮ ਨੂੰ ਮੰਨਦਾ ਹੈ। ਅਜੇ ਇਸਲਾਮ ਤਕ ਨਹੀਂ ਪਹੁੰਚਿਆ। ਮੰਨਦਾ ਹੈ, ਸੁਣਕੇ ਮੰਨ ਰਿਹਾ ਹੈ। ਇਨ੍ਹਾਂ ਮੰਨਣ ਵਾਲਿਆਂ ਮੁਸਲਮਾਨਾਂ ਨੇ ਪਤਾ ਨਹੀਂ ਕਿੰਨਿਆਂ ਮੁਸਲਮਾਨਾਂ ਦਾ ਖ਼ੂਨ ਖਰਾਬਾ ਕੀਤਾ ਹੈ, ਔਰ ਕਰ ਰਹੇ ਨੇ। ਅਮਨ-ਸਲਾਮਤੀ ਤੇ ਕੋਈ ਨਹੀਂ। ਖ਼ੁਦਾ ਅਮਨ-ਸਲਾਮਤੀ ਹੈ। ਇਸਲਾਮ। ਮੁਸਲਮਾਨ ਜੋ ਖ਼ੁਦਾ ਨੂੰ ਮੰਨਦਾ ਹੈ, ਇਸਲਾਮ ਨੂੰ ਮੰਨਦਾ ਹੈ ਔਰ ਮੰਨਦਾ ਹੈ, ਖ਼ੁਦਾ ਅਮਨ ਹੈ, ਖ਼ੁਦਾ ਸ਼ਾਂਤੀ ਏ, ਖ਼ੁਦਾ ਸਕੂਨ ਹੈ, ਖ਼ੁਦਾ ਆਰਾਮ ਹੈ, ਖ਼ੁਦਾ ਬਿਸ੍ਰਾਮ ਹੈ। ਲੇਕਿਨ ਅਮਨ-ਸਲਾਮਤੀ ਨਾਮ ਦੀ ਚੀਜ਼ ਮੁਸਲਮਾਨ ਦੇ ਕੋਲ ਨਹੀ ਹੈ। ਅਫਗਾਨਿਸਤਾਨ ਬਾਰੇ ਤੇ ਸਿਆਣੇ ਕਹਿੰਦੇ ਨੇ ਕਰੀਬਨ ਇਕ ਹਜ਼ਾਰ ਸਾਲ ਤੋਂ ਕਬੀਲਿਆਂ ਦੀ ਜੰਗ ਜਾਰੀ ਹੈ, ਮੁਸਲਮਾਨ ਨੇ। ਲੜ ਰਹੇ ਨੇ। ਸਾਲ ਦੇ ਸਾਲ ਮੁਹੱਰਮ ਦੇ ਦਿਨਾਂ ਵਿਚ ਸ਼ੀਆ ਸੁੰਨੀ ਫਸਾਦ ਹੋ ਜਾਂਦੇ ਨੇ। ਸ਼ੀਆ ਨੂੰ ਇਰਾਕ ਦੇ ਵਿਚ ਤੇ ਦਬਾ ਕੇ ਰੱਖਿਆ ਗਿਆ । ਸ਼ੀਆ ਸੁੰਨੀ ਫਸਾਦ ਹੋ ਜਾਂਦੇ ਨੇ ਪਾਕਿਸਤਾਨ ਦੇ ਵਿਚ, ਹਿੰਦੁਸਤਾਨ ਦੇ ਵਿਚ, ਬੰਗਲਾ ਦੇਸ਼ ਦੇ ਵਿਚ, ਅਰਬ ਦੇਸ਼ਾਂ ਦੇ ਵਿਚ, ਕਿਉਂ ? ਸ਼ੀਆ ਮੁਸਲਮਾਨਾਂ ਦੀ ਤਾਦਾਦ ਹਰ ਜਗ੍ਹਾ ਕਿਧਰੇ ੨੦ ਫੀਸਦੀ ਕਿਧਰੇ ੩੦ ਫੀਸਦੀ ਕਿਧਰੇ ੪੦, ਜ਼ਿਆਦਾ ਅਧਿਕ ਸੁੰਨੀ ਨੇ, ਸ਼ੀਆ ਨਹੀ ਨੇ। ਮਾਰ ਖਾ ਜਾਂਦੇ ਨੇ, ਹਰ ਜਗ੍ਹਾ ਖਾ ਜਾਂਦੇ ਨੇ। ਹੈਨ ਮੁਸਲਮਾਨ, ਮੁਹੰਮਦ ਸਾਹਿਬ ਨੂੰ ਮੰਨਦੇ ਨੇ, ਕੁਰਾਨ ਨੂੰ ਮੰਨਦੇ ਨੇ। ਇਸਲਾਮ ਅਮਨ-ਸਲਾਮਤੀ। ਜੋ ਪਹੁੰਚ ਗਿਆ ਹੈ ਐਸਾ ਮਨੁੱਖ ਅਮਨ ਸਲਾਮਤੀ ਤਕ ਪਹੁੰਚ ਗਿਆ ਹੈ। ਐਸਾ ਮਨੁੱਖ ਅਮਨ-ਸਲਾਮਤੀ ਦਾ ਮੁਹਾਫਿਜ਼ ਹੋਵੇਗਾ, ਰਖਵਾਲਾ ਹੋਵੇਗਾ। ਕਿਉਂਕਿ ਸਵੈਮ ਅਮਨ ਤਕ ਪਹੁੰਚ ਗਿਆ ਹੈ, ਸ਼ਾਂਤੀ ਤਕ ਪਹੁੰਚ ਗਿਆ ਹੈ, ਬਿਸ਼ਰਾਮ ਤਕ ਪਹੁੰਚ ਗਿਆ। ਪਰ ਮੁਸਲਮਾਨ ਜੋ ਪੰਥੀ ਹੈ, ਰਸਤੇ ਦੇ ਵਿਚ ਹੈ, ਇਸ ਤੋਂ ਤੇ ਬਦ-ਅਮਨੀ ਹੀ ਹੁੰਦੀ ਏ। ਇਸ ਤੋਂ ਤੇ ਕਈਆਂ ਦੀ ਸਲਾਮਤੀ ਭੰਗ ਹੀ ਹੁੰਦੀ ਏ। ਕਈਆਂ ਦਾ ਅਮਨ ਚੈਨ ਖਰਾਬ ਹੀ ਹੁੰਦਾ ਹੈ।

ਭਗਵਾਨ ਗਿਆਨ ਹੈ, ਗਿਆਨ ਹੀ ਭਗਵਾਨ ਹੈ। ਵੇਦ ਗਿਆਨ ਨੂੰ ਕਹਿੰਦੇ ਨੇ। ਗਿਆਨ ਹੀ ਭਗਵਾਨ ਹੈ। ਜੋ ਗਿਆਨ ਤਕ ਪਹੁੰਚ ਗਿਆ ਉਹ ਭਗਵਾਨ ਤਕ ਪਹੁੰਚ ਗਿਆ। ਬੜੇ ਵਹਿਮ ਤੋਂ ਬਾਅਦ ਪ੍ਰਮਾਤਮਾ ਦੇ ਬਾਰੇ ਬੜਾ ਅਗਿਆਨ ਹਿੰਦੂ ਜਗਤ ਦੇ ਵਿਚ। ਕਿਧਰੇ ਪੁਨਿਆਂ ਦੀ ਪੂਜਾ, ਕਿਧਰੇ ਮੱਸਿਆ ਦੀ ਪੂਜਾ, ਕਿਧਰੇ ਦਰਖਤਾਂ ਦੀ ਪੂਜਾ, ਕਿਧਰੇ ਸੱਪਾਂ ਦੀ ਪੂਜਾ। ਕਿਧਰੇ ਘੋੜਿਆਂ ਦੀ ਪੂਜਾ, ਕਿਧਰੇ ਗਊਆਂ ਦੀ ਪੂਜਾ, ਕਿਧਰੇ ਜੰਡਾਂ ਦੀ ਪੂਜਾ, ਕਿਧਰੇ ਦਰਿਆਵਾਂ ਦੀ ਪੂਜਾ। ਗਿਆਨ ਹੀ ਭਗਵਾਨ ਹੈ। ਬੜੀ ਪਰਬਲ ਅਗਿਆਨਤਾ ਚਲਦੀ ਏ। ਇਹ ਕੌਣ ਨੇ ? ਪੰਥੀ ਨੇ, ਰਸਤੇ ਦੇ ਵਿਚ ਨੇ। ਗਿਆਨ ਤੇ ਧਰਮ ਹੈ। ਗਿਆਨ ਤਕ ਪਹੁੰਚਣਾ ਤੇ ਭਗਵਾਨ ਤਕ ਪਹੁੰਚਣਾ ਹੈ, ਪੰਥੀ ਨੇ, ਰਸਤੇ ਵਿਚ ਨੇ।

ਪ੍ਰੇਮ ਹੀ ਪ੍ਰਮਾਤਮਾ ਹੈ ਐਸਾ ਈਸਾ ਨੇ ਕਹਿ ਦਿੱਤਾ। ਜੋ ਪ੍ਰੇਮ ਤਕ ਪਹੁੰਚ ਗਿਆ ਉਹ (God) ਤਕ ਪਹੁੰਚ ਗਿਆ। Love is God ਕਰਕੇ ਕਹਿ ਦਿੱਤਾ। ਪ੍ਰੇਮ ਮੋਹ ਨਹੀਂ ਹੁੰਦਾ। ਪ੍ਰੇਮ ਜਦ ਸੀਮਿਤ ਹੁੰਦਾ ਹੈ ਮੋਹ ਬਣ ਜਾਂਦਾ ਹੈ। ਮੋਹ ਜਦ ਅਸੀਮ ਹੋ ਜਾਂਦਾ ਹੈ, ਪ੍ਰੇਮ ਬਣ ਜਾਂਦਾ ਹੈ। ਸੀਮਿਤ ਪ੍ਰੇਮ, ਮੋਹ ਹੈ। ਮੋਹ ਆਪਣੇ ਪ੍ਰਵਾਰ ਨਾਲ ਹੈ, ਆਪਣੇ ਬਚੇ ਨਾਲ ਹੈ, ਬਾਕੀਆਂ ਨਾਲ ਨਹੀਂ। ਆਪਣੇ ਬਚੇ ਨੂੰ ਜ਼ਰਾ ਜਿਹਾ ਵੀ ਚੋਟ ਪਹੁੰਚੇ, ਦਿਲ ਨੂੰ ਚੋਟ ਪਹੁੰਚਦੀ ਏ। ਦੂਜੇ ਨੂੰ ਕੁਛ ਵੀ ਹੁੰਦਾ ਫਿਰੇ ਕੁਛ ਵੀ ਨਹੀਂ। ਉਸਦੇ ਨਾਲ ਕੋਈ ਸੰਬੰਧ ਥੋੜੀ ਏ। ਆਪਣੇ ਨੂੰ ਕੋਈ ਰੰਚਕ ਮਾਤ੍ਰ ਕਸ਼ਟ ਹੋਇਆ ਹੈ, ਰੋ ਉਠਿਆ। ਕਿਧਰੇ ਹਜ਼ਾਰਾਂ ਮਨੁੱਖ ਤਬਾਹ ਹੋ ਗਏ ਨੇ, ਗੁਜ਼ਰ ਗਏ ਨੇ, ਬਰਬਾਦ ਹੋ ਗਏ ਨੇ। ਕੁਛ ਵੀ ਨਹੀਂ। ਮੋਹ ਸੀਮਿਤ ਦਾਇਰੇ ਵਿਚ ਹੁੰਦਾ ਹੈ। ਮੋਹ ਦਾ ਮਤਲਬ, ਮੇਰਾ। ਜੋ ਮੇਰਾ ਹੈ ਉਸ ਨਾਲ ਮੋਹ ਹੈ। ਜੋ ਮੇਰਾ ਨਹੀਂ ਉਸ ਨਾਲ ਨਹੀਂ। ਪਰ ਜੋ ਮੇਰਾ ਵੀ ਨਹੀਂ, ਫਿਰ ਵੀ ਪਿਆਰਾ ਹੈ। ਤੇਰਾ ਹੈ, ਪ੍ਰਭੂ ਦਾ ਹੈ, ਉਹ ਪ੍ਰੇਮ ਹੈ। ਸ਼ੁਧ ਹੁੰਦਾ ਹੈ। ਪ੍ਰੇਮ ਤਕ ਜੋ ਪਹੁੰਚ ਗਿਆ, ਉਹ ਖ਼ੁਦਾ ਤਕ ਪਹੁੰਚ ਗਿਆ, ਪ੍ਰਮਾਤਮਾ ਤਕ ਪਹੁੰਚ ਗਿਆ। ਐਸਾ ਹਜ਼ਰਤ ਈਸਾ ਨੇ ਕਿਹਾ। ਪ੍ਰੇਮ ਤਾਂ ਇਸਾਈਆਂ ਵਿਚ ਪ੍ਰਵਾਰ ਤਕ ਵੀ ਨਹੀਂ ਰਿਹਾ, ਤਲਾਕ ਤਕ ਨੌਬਤ, ਬਚੇ ਰੁਲਦੇ ਨੇ। ਕੁਛ ਵੀ ਨਹੀਂ।

ਸਾਰੀ ਦੁਨੀਆਂ ਦਾ ਸੋਸ਼ਣ ਕੀਤਾ, ਕਿਤਨੇ ਮੁਲਕਾਂ ਨੂੰ ਹੜਪਿਆ, ਕਬਜ਼ੇ ਕੀਤੇ। ਕਹਿੰਦੇ ਨੇ ਇੰਗਲੈਂਡ ਦਾ ਰਾਜ ਜੋ ਸੀ ਉਸ ਵਿਚ ਕਦੇ ਸੂਰਜ ਗਰੂਬ (ਛੁਪਦਾ) ਨਹੀਂ ਸੀ ਹੁੰਦਾ। ਕਿਸੇ ਦੇ ਮੁਲਕ ਨੂੰ ਹਥਿਆਣ ਵਾਸਤੇ ਖ਼ੂਨ ਖਰਾਬਾ ਤੇ ਕਰਨਾ ਪਏਗਾ। Love is God ਆਖਣ ਵਾਲਿਆਂ ਨੇ, ਪਤਾ ਨਹੀਂ ਕਿਤਨਿਆਂ ਦਾ ਜੀਵਨਾ ਹਰਾਮ ਕੀਤਾ। ਕਿਤਨਿਆਂ ਨੂੰ ਫਾਂਸੀ ਤੇ ਚਾੜ੍ਹਿਆ। ਪਿਆਰ ਤੇ ਪਰਵਾਰ ਦੇ ਵਿਚ ਵੀ ਨਹੀਂ ਹੈ। ਤਲਾਕ, ਬੱਚੇ ਰੁਲਦੇ ਨੇ, ਕੁਛ ਵੀ ਨਹੀਂ। ਅਗਰ ਇਹ ਚਰਚ ਵੀ ਜਾਂਦੇ ਨੇ ਤੇ ਪੰਥੀ ਨੇ। ਪ੍ਰੇਮ ਤਕ ਨਹੀਂ ਪਹੁੰਚੇ, ਧਰਮ ਤਕ ਨਹੀਂ ਪਹੁੰਚੇ। ਧਰਮ ਕੀ ਹੈ ? ਸਾਰੇ ਗੁਣਾਂ ਨੂੰ ਇਕੱਠਾ ਕਰੀਏ, ਪ੍ਰੇਮ, ਗਿਆਨ, ਦਇਆ, ਸ਼ੀਲ, ਸੰਜਮ, ਅਮਨ, ਸ਼ਾਂਤੀ, ਨਿਰਵੈਰਤਾ, ਨਿਰਭੈਤਾ। ਹਜ਼ਾਰਾਂ ਲਖਾਂ ਗੁਣਾਂ ਨੂੰ ਇਕੱਠਾ ਕਰੀਏ। ਇਕ ਸ਼ਬਦ ਵਿਚ ਬਿਆਨ ਕਰਨਾ ਹੋਵੇ ਧਰਮ। ਧਰਮ। ਪ੍ਰੇਮ ਤਕ ਇਸਾਈ ਜਗਤ ਪਹੁੰਚ ਗਿਆ ਹੋਵੇ ਐਸਾ ਨਹੀਂ ਹੈ।

ਸਿੱਖੀ ਦਾ ਮਾਰਗ, ਸਿੱਖ ਪੰਥ, ਵਾਸਤਵਿਕ, ਸਿਰਫ ਗੁਰੂ ਦੀ ਮਤ ਤਕ ਪਹੁੰਚਣਾ

ਹੈ, ਧਿਆਨ ਨੂੰ ਸਿਰਫ ਸ਼ਬਦ ਤਕ ਪਹੁੰਚਾਣਾ ਹੈ। ਇੰਨਾ ਹੀ ਕਰਨਾ ਹੈ। ਗੁਰਮਤਿ ਸਿਰਫ ਏਹੀ ਹੈ। ਪਰ ਐਸਾ ਕਰਨ ਵਾਸਤੇ ਪਹਿਲੇ ਇਹ ਵੀ ਕਬੂਲ ਕਰਨਾ ਪਏਗਾ, ਸਿਖ, ਮੈ ਕੁਛ ਵੀ ਨਹੀ ਜਾਣਦਾ। ਮੈ ਜਾਣਨਾ ਚਾਹੁੰਦਾ ਹਾਂ, ਮੈ ਸਿਖਣਾ ਚਾਹੁੰਦਾ ਹਾਂ। ਧਾਰਮਿਕ ਜਗਤ ਦਾ ਸਭ ਤੋਂ ਨਿਰਮਾਣ ਸ਼ਬਦ ਗੁਰ ਨਾਨਕ ਨੇ ਸਾਡੀ ਝੋਲੀ ਵਿਚ ਪਾਇਆ ਹੈ। ਸਿਖ। ਮੈ ਕੁਛ ਵੀ ਨਹੀ ਜਾਣਦਾ। ਮੈਨੂੰ ਕੁਛ ਵੀ ਨਹੀ ਪਤਾ।

ਪ੍ਰਬੰਧਕਾਂ ਦਾ ਕੰਮ ਸੀ ਗੁਰਦੁਆਰੇ ਦੀ ਬਿਲਡਿੰਗ ਬਣਾਉਣਾ, ਲੰਗਰ ਚਲਾਉਣਾ। ਆਏ ਗਏ ਯਾਤਰੀਆਂ ਦੀ ਦੇਖ ਰੇਖ ਕਰਨੀ। ਸਾਰਾ ਬੰਦੋਬਸਤ ਕਰਨਾ। ਪਰ ਧਰਮ ਦੇ ਮੁਖੀ ਵੀ ਏਹੀ ਬਣੇ ਪਏ ਨੇ ਜਦ ਕਿ ਕੱਖ ਵੀ ਸਮਝ ਨਹੀ। ਤੋ ਹੋਇਆ ਕੀ, ਗੁਰਦੁਆਰੇ ਤੇ ਲੜਾਈ ਝਗੜੇ ਦੇ ਅਖਾੜੇ ਬਣ ਗਏ। ਕੁਛ ਵੀ ਨਾ ਹੋਇਆ। ਕੋਈ ਚੰਗੀ ਛਾਪ ਅਸੀਂ ਜਗਤ ਨੂੰ ਨਹੀ ਦੇ ਸਕੇ। ਬੜਾ ਪਰਬਲ ਹੰਕਾਰ। ਅਸੀਂ ਸਭ ਕੁਛ ਜਾਣਦੇ ਹਾਂ। ਐਸਾ ਦਾਅਵਾ ਕਰਨ ਵਾਲਾ ਕੰਮ ਸੁ ਕੰਮ ਆਪਣਾ ਸਾਹਮਣੇ ਸਰੂਪ ਰੱਖ ਰਿਹਾ, ਸਿੱਖ ਨਹੀ ਹੈ। ਸਿੱਖ ਦਾ ਮਤਲਬ ਹੈ ਮੈ ਸਿਖਣਾ ਚਾਹੁੰਦਾ ਹਾਂ, ਮੈ ਨਹੀ ਜਾਣਦਾ। ਮੈਂ ਕੁਛ ਵੀ ਨਹੀ ਜਾਣਦਾ। ਮੈ ਸਚ ਬਾਰੇ ਕੁਛ ਵੀ ਨਹੀ ਜਾਣਦਾ। ਏਨਾ ਨਿਰਮਾਣ ਸ਼ੁਧ ਹੈ, ਇਤਨਾ ਪਵਿਤ੍ਰ ਸ਼ਬਦ ਹੈ, ਇਤਨਾ ਮਹਾਨ ਸ਼ਬਦ ਹੈ, ਕੌਮੀ, ਨਾਮ ਦਿੱਤਾ।

ਮੁਸਲਮਾਨ ਜੋ ਅਮਨ-ਸਲਾਮਤੀ ਨੂੰ ਮੰਨਦਾ ਹੈ। ਈਸਾਈ ਜੋ ਪ੍ਰੇਮ ਨੂੰ ਮੰਨਦਾ ਹੈ। ਮੈ ਫਿਰ ਅਰਜ਼ ਕਰਾਂ ਮੰਨਣਾ, ਸੁਣ ਕੇ ਮੰਨਣਾ, ਵੇਖ ਕੇ ਮੰਨਣਾ, ਅਨੁਭਵ। ਜੋ ਗਿਆਨ ਨੂੰ ਮੰਨਦਾ ਹੈ। ਜੋ ਮੰਨਦਾ ਹੈ ਇਸ ਗੱਲ ਨੂੰ, ਕਿ ਗੁਰੂ ਦੀ ਮਤਿ, ਗੁਰੂ ਦਾ ਸ਼ਬਦ ਹੀ ਗੁਰੂ ਹੈ ਔਰ ਮੈਂ ਆਪਣੇ ਧਿਆਨ ਨੂੰ ਉਸ ਤਕ ਪਹੁੰਚਾਣਾ ਹੈ ਔਰ ਮੈਂ ਕੁਛ ਵੀ ਨਹੀ ਜਾਣਦਾ। ਮੈਨੂੰ ਕੁਛ ਵੀ ਨਹੀ ਪਤਾ। ਮੈ ਅਨਜਾਣ ਹਾਂ। ਮੈ ਸਿਖਣਾ ਚਾਹੁੰਦਾ ਹਾਂ। ਮੈਂ ਜਾਣਨਾ ਚਾਹੁੰਦਾ ਹਾਂ। ਸਿੱਖ ਕੋਲ ਗੁਰੂ ਦੀ ਮਤ ਹੋਵੇ, ਐਸਾ ਨਹੀ ਦਿਖਾਈ ਦਿੰਦਾ। ਬੇਸ਼ਤਰ ਬਹੁਤ ਸਾਰੇ ਆਪਣੀ ਮਤ ਦੇ ਮੁਤਾਬਿਕ ਜੀਉ ਰਹੇ ਨੇ। ਜ਼ਿੰਦਗੀ ਨਹੀ ਦਸਦੀ ਪਈ ਕਿ ਗੁਰੂ ਦੀ ਮਤ ਮੁਤਾਬਕ ਜੀਉ ਰਹੇ ਹਾਂ। ਇਸੇ ਤਰ੍ਹਾਂ ਇਸਾਈ, ਇਸੇ ਤਰ੍ਹਾਂ ਹਿੰਦੂ, ਇਸੇ ਤਰ੍ਹਾਂ ਮੁਸਲਮਾਨ ਪੰਥ ਦੇ ਵਿਚ ਨੇ। ਕੁਛ ਤਾਂ ਪੰਥ ਦੇ ਵਿਚ ਰੁਕੇ ਹੋਏ ਨੇ। ਪੰਥ ਦੇ ਵਿਚ ਰੋੜੇ ਬਣੇ ਹੋਏ ਨੇ। ਦੂਜੇ ਚਲ ਵੀ ਨਾ ਸਕਣ। ਖੜੇ ਨੇ, ਰੋੜਾ ਬਣ ਕੇ ਖੜੇ ਨੇ। ਇਹ ਵੀ ਮੈਂ ਅਰਜ਼ ਕਰ ਦਿਆਂ। ਨਾਂ ਖੁਦ ਚਲਣਾ ਹੈ, ਨਾ ਦੂਸਰੇ ਨੂੰ ਚਲਣ ਦੇਣਾ ਹੈ। ਐਸੇ ਰੋੜੇ ਇਸਲਾਮੀ ਜਗਤ ਦੇ ਵਿਚ, ਐਸੇ ਰੋੜੇ ਹਿੰਦੂ ਜਗਤ ਦੇ ਵਿਚ, ਐਸੇ ਰੋੜਿਆਂ ਦੀ ਭਰਮਾਰ ਸਿੱਖ ਜਗਤ ਦੇ ਵਿਚ। ਕਬੂਲ ਹੀ ਨਹੀ ਬੜਾ ਪਰਬਲ ਹੰਕਾਰ। ਰੋੜਾ ਅਤੇ ਹੰਕਾਰ ਰਸਤਾ ਰੋਕੇਗਾ। ਪੰਥੀ ਨੂੰ ਦੁਖ ਦੇਵੇਗਾ। ਚਲਣ ਵਾਲੇ ਨੂੰ ਚੋਟ ਲਗੇਗੀ। ਮੈਂ ਅਰਜ਼ ਕਰਾਂ, ਇਕ ਤੇ ਮੰਨਣਾ ਹੈ, ਸੁਣਕੇ, ਔਰ ਇਹ ਸੁਣ ਕੇ ਹੀ ਮੰਨਣਾ ਰਹਿ ਗਿਆ ਅਗੇ ਚਲਣਾ ਨਾ, ਰਹਿ ਗਿਆ। ਇਹ ਮਨੁੱਖ ਪੰਥ ਦਾ ਰੋੜਾ ਬਣੇਗਾ। ਰਸਤੇ ਦਾ ਰੋੜਾ ਹੋਵੇਗਾ। ਬਹੁਤ ਸਾਰੇ ਮੁਸਲਮਾਨ ਇਸਲਾਮ ਦੇ ਇਹ ਰਸਤੇ ਦੇ ਰੋੜਾ ਨੇ। ਬਹੁਤ ਸਾਰੇ ਹਿੰਦੂ ਗਿਆਨ ਦੇ ਮਾਰਗ ਦਾ ਰੋੜਾ ਨੇ। ਬਹੁਤ ਸਾਰੇ ਸਿੱਖ ਗੁਸਤਾਖੀ ਮੁਆਫ ਧਰਮ ਦੇ ਰਸਤੇ ਦਾ, ਪੰਥਾ ਦਾ ਰੋੜਾ ਨੇ। ਨਾ ਖੁਦ ਚਲਦੇ ਨੇ, ਨਾ ਦੂਜਿਆਂ ਨੂੰ ਚਲਣ ਦਿੰਦੇ ਨੇ। ਕੁਛ ਇਕ ਜੇ ਚਲਦੇ ਵੀ ਪਏ ਨੇ ਤੇ ਧਿਆਨ ਐਸਾ

ਕੰਮਜ਼ੋਰ ਚਲਦਾ ਪਿਆ ਹੈ ਜਿਵੇਂ ਕੋਈ ੯੦ ਪਚਾਨਵੇਂ ਸਾਲ ਦਾ ਬੁੱਢਾ। ਲੜਖੜਾਂਦਾ ਹੋਇਆ, ਪੈਰ ਲੜਖੜਾ ਰਹੇ ਨੇ। ਸਿਰ ਕੰਬਦਾ ਪਿਆ ਹੈ। ਇਸਦਾ ਕੰਬਦਾ ਹੋਇਆ ਧਿਆਨ ਹੈ, ਲੜਖੜਾਂਦਾ ਹੋਇਆ ਹੈ। ਲੜਖੜਾਂਦਾ, ਲੜਖੜਾਂਦਾ ਹੋਇਆ ਕਿਧਰੇ ਗਿਰ ਵੀ ਜਾਂਦਾ ਹੈ। ਗਿਰਨਾ ਕੀ ਹੁੰਦਾ ਹੈ। ਪਤਿਤ ਹੋ ਜਾਣਾ। ਗਿਰ ਵੀ ਜਾਣਾ। ਚਲਦਾ ਵੀ ਪਿਆ ਹੈ ਲੜਖੜਾ ਕੇ ਚਲਦਾ ਪਿਆ ਹੈ। ਕਿਧਰੇ ਗਿਰ ਜਾਂਦਾ ਹੈ। ਫਿਰ ਸੰਭਲਣ ਦੀ ਕੋਸ਼ਿਸ਼ ਕਰਦਾ ਹੈ। ਫਿਰ ਉੱਠਣ ਦੀ ਕੋਸ਼ਿਸ਼ ਕਰਦਾ ਹੈ। ਫਿਰ ਗਿਰ ਜਾਂਦਾ ਹੈ, ਫਿਰ ਗਿਰ ਜਾਂਦਾ ਹੈ। ਇਸ ਤਰ੍ਹਾਂ ਦਾ ਲੜਖੜਾਂਦਾ ਹੋਇਆ ਧਿਆਨ ਆਮ ਸਿੱਖਾਂ ਵਿਚ ਦੇਖਣ ਨੂੰ ਮਿਲਦਾ ਹੈ ਜਿਨ੍ਹਾਂ ਨੂੰ ਅਸੀ ਅਭਿਆਸੀ ਕਹਿ ਦਿੰਦੇ ਹਾਂ। ਗੁਸਤਾਖੀ ਮੁਆਫ। ਬਾਕੀ ਤੇ ਉਹ ਨੇ ਜਿਨ੍ਹਾਂ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਨੇ :—

ਪੂਛਤ ਪਥਿਕ, ਤਿਹ ਮਾਰਗਿ ਨ ਧਾਰੈ ਪਗਿ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ॥੪੩੯॥

(ਕਬਿੱਤ ਭਾਈ ਗੁਰਦਾਸ ਜੀ)

ਇਹ ਤੇ ਪੰਥ ਪੁਛਦੇ ਹੀ ਰਹਿੰਦੇ ਨੇ, ਰਸਤਾ ਪੁਛਦੇ ਹੀ ਰਹਿੰਦੇ ਨੇ, ਚਲਦੇ ਹੀ ਨਹੀਂ। ਚਲਦੇ ਹੀ ਨਹੀਂ। ਚਲਣਾ ਕੀ ਏ। ਕਿਸ ਆਸਰੇ ਤੇ ਚਲਾਂਗੇ। ਤੁਸੀਂ ਆਪਣੀਆਂ ਕਾਰਾਂ ਵਿਚ ਬੈਠ ਕੇ ਗੁਰਦੁਆਰੇ ਜਾਂਦੇ ਹੋ ਨਾ। ਕਾਰ ਦੇ ਆਸਰੇ ਤੇ। ਚਲਣਾ ਧਿਆਨ ਨੇ, ਸ਼ਬਦ ਦੇ ਆਸਰੇ ਤੇ, ਧੁਨ (ਧੁਨਿ) ਦੇ ਆਸਰੇ ਤੇ। **ਧੁਨਿ ਮਹਿ ਧਿਆਨ...।** ਜਿਵੇਂ ਕਾਰ ਵਿਚ ਬੈਠਿਆਂ ਧਿਆਨ ਨੂੰ ਧੁਨ ਵਿਚ ਬੈਠਾਣਾ। ਧੁਨ ਨਾਲ ਜੋੜਨਾ। ਧੁਨ ਕਿਥੇ ਪਹੁੰਚਾਏਗੀ, ਧਰਮ ਤਕ। ਉਹ ਘਰ ਤਕ ਪਹੁੰਚਾਏਗੀ। ਉਹ ਟਿਕਾਣੇ ਤਕ ਪਹੁੰਚਾਏਗੀ। ਇਸ ਵਾਸਤੇ ਗੁਰੂ ਘਰ ਵਿਚ ਸਾਧਨਾ ਹੈ, **ਧੁਨ ਧਿਆਨ ਸਾਧਨਾ। ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥** ਇਹ ਧੁਨ ਧਿਆਨ ਦੀ ਸਾਧਨਾ ਹੈ। ਧੁਨ ਸਹਾਰਾ ਹੈ। ਧਿਆਨ ਯਾਤਰੀ ਹੈ। ਧਰਮ ਟਿਕਾਣਾ ਹੈ, ਘਰ ਹੈ। ਆਪ ਸਾਰੇ ਸਿਆਣੇ ਹੋ, ਸੂਝਵਾਨ ਹੋ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ, ਹੇ ਪ੍ਰਭੂ ! ਮੈਂ ਤੇਰੇ ਮਾਰਗ ਤੇ ਚਲ ਤੇ ਪਿਆ ਹਾਂ ਪਰ ਉਸ ਬੱਚੇ ਦੀ ਤਰ੍ਹਾਂ ਜਿਸ ਨੇ ਚਲਣਾ ਅਜ ਸਿਖਿਆ ਹੈ। ਅਜ। **ਜਿਸ ਨੇ ਅਜ ਚਲਣਾ ਸਿਖਿਆ ਕਿੰਨਾ ਕੁ ਚਲੇਗਾ,** ਇਕ ਕਦਮ, ਦੋ ਕਦਮ, ਗਿਰੇਗਾ। ਠੀਕ ਹੈ ਮਾਂ ਬਾਪ ਨੂੰ ਖੁਸ਼ੀ ਹੋ ਜਾਂਦੀ ਏ ਕਿ ਬੱਚੇ ਨੇ ਅਜ ਪੈਰ ਪੁਟਿਆ ਹੈ।

ਗੁਜਰਾਤ ਦੇ ਵਿਚ ਇਸਨੂੰ ਬਹੁਤ ਵੱਡਾ ਸ਼ਗੁਨ ਮੰਨਦੇ ਨੇ, ਲੱਡੂ ਵੰਡਦੇ ਨੇ। ਬਈ ਬੱਚੇ ਨੇ ਪੈਰ ਪੁਟੇ ਨੇ, ਕਦਮ ਚਲਿਆ ਹੈ। ਫਿਰ ਦੁਬਾਰਾ ਇਕ ਹੋਰ ਰਸਮ ਹੁੰਦੀ ਏ। ਅਜ ਸਾਡੇ ਬੱਚੇ ਦੀ ਜ਼ਬਾਨ ਬੋਲਣ ਲਗ ਪਈ ਏ। ਬੋਲ ਨਿਕਲੇ ਨੇ। ਫਿਰ ਲੱਡੂ ਵੰਡਦੇ ਨੇ। ਫਿਰ ਮੁਬਾਰਕਾਂ ਦਿੰਦੇ ਨੇ। ਫਿਰ ਇਕ ਦੂਜੇ ਨੂੰ ਵਧਾਈਆਂ ਦਿੰਦੇ ਨੇ, ਫਿਰ ਖੁਸ਼ੀ ਮਨਾਉਂਦੇ ਨੇ। ਬੱਚੇ ਦੀ ਜ਼ਬਾਨ 'ਚੋਂ ਅਜ ਬੋਲ ਨਿਕਲੇ ਨੇ, ਬੱਚੇ ਦੇ ਕਦਮ ਅਜ ਚਲ ਪਏ ਨੇ। ਇਸਨੂੰ ਚੰਗਾ ਸ਼ਗੁਨ ਗਿਣਦੇ ਨੇ, ਬਹੁਤ ਵੱਡੀ ਖੁਸ਼ੀ ਮਨਾਉਂਦੇ ਨੇ।

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ ਹੇ ਪ੍ਰਭੂ ! ਚਲ ਤੇ ਪਿਆ ਹਾਂ ਮੈਂ ਉਸ ਬੱਚੇ ਦੀ ਤਰ੍ਹਾਂ ਜਿਸ ਨੇ ਅਜ ਹੀ ਚਲਣਾ ਸਿਖਿਆ ਹੈ, ਅਜ। ਇਹ ਤੇ ਅਜ ਹੀ ਚਲਣਾ ਸਿਖਿਆ ਹੈ ਕਿੰਨਾ ਕੁ ਚਲੇਗਾ। ਕਿੰਨਾ ਕੁ ਚਲੇਗਾ। ਜਗਤ ਦੀ ਸੰਸਾਰ ਦੇ ਅਭਿਆਸੀਆਂ ਦੀ, ਤਸਵੀਰ, ਧੰਨ ਗੁਰੂ ਅਰਜਨ ਦੇਵ ਜੀ ਸਾਡੇ ਸਾਹਮਣੇ ਰੱਖ ਰਹੇ ਨੇ। ਗੁਰੂ ਘਰ ਦੇ ਵਿਚ ਇਕ ਸਮੱਸਿਆ ਨੂੰ ਪੇਸ਼ ਕਰਨ ਦਾ ਢੰਗ ਹੈ। ਕੀ ? ਗੁਣਾਂ ਦਾ ਜ਼ਿਕਰ ਕਰਨਾ ਹੈ ਤਾਂ ਦੂਜੇ ਨੂੰ ਅੱਗੇ ਕਰਨਾ ਹੈ। ਔਗਣਾਂ ਦਾ ਜ਼ਿਕਰ ਕਰਨਾ ਹੈ ਤਾਂ ਆਪਣੇ ਆਪ ਨੂੰ ਅੱਗੇ ਕਰਨਾ :—

**ਕਹੁ ਨਾਨਕ ਹਮ ਨੀਚ ਕਰੰਮਾ॥**
**ਸਰਣਿ ਪਰੇ ਕੀ ਰਾਖਹੁ ਸਰਮਾ॥**

(ਰਹਿਰਾਸ ਸਾਹਿਬ)

ਇਹ ਇਕ ਖੂਬੀ ਏ, ਗੁਰੂ ਘਰ ਦੇ ਵਿਚ। ਜੇ ਕਿਸੇ ਨੂੰ ਸਮਝਾਣਾ ਵੀ ਏ ਬੜਾ ਹੰਕਾਰੀ ਏ ਤਾਂ ਇੰਝ ਕਹਿਣਾ ਹੈ। ਜਿਵੇਂ ਗੁਰੂ ਤੇਗ ਬਹਾਦਰ ਪਾਤਸ਼ਾਹ ਕਹਿੰਦੇ ਨੇ :—

**ਸਾਧੋ ਮਨ ਕਾ ਮਾਨੁ ਤਿਆਗਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੧੯)

ਹਦ ਹੋ ਗਈ। ਸਾਧੂ ਕਿਹੜੀ ਗਲ ਦਾ ਜੇ ਹੰਕਾਰੀ ਏ ਤੇ। **ਸਾਧੋ ਮਨ ਕਾ ਮਾਨੁ ਤਿਆਗਉ॥** ਐ ਸਾਧੂਓ ਛੋੜੋ ਹੰਕਾਰ। ਇਸ ਮਨ ਵਿਚੋਂ ਅਭਿਮਾਨ ਨੂੰ ਕਢੋ, ਹੰਕਾਰ ਨੂੰ ਕਢੋ। ਸਤਿਗੁਰ ਨਾਨਕ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ, ਚਲ ਤੇ ਪਿਆ ਹੈਂ ਪਰ ਉਸ ਬੱਚੇ ਦੀ ਤਰ੍ਹਾਂ, ਜਿਸਨੇ ਅਜ ਚਲਣਾ ਸਿਖਿਆ ਹੈ। ਪਹਿਲੇ ਪਹਿਲੇ ਦਿਨ ਅਗਰ ਕਿਸੇ ਦਾ ਧਿਆਨ ਚਲਿਆ ਵੀ ਹੈ, ਲੰਬਾ ਨਹੀਂ ਹੋਵੇਗਾ। ਮੈਨੂੰ ਸਰੀ (Surrey) ਦੇ ਵਿਚ ਵੀ ਪੰਜ ਚਾਰ ਸਜਣ ਤੇ ਐਸੇ ਮਿਲੇ ਨੇ ਕਹਿੰਦੇ ਨੇ ਝਲਕਾਂ ਮਿਲੀਆਂ ਤਾਂ ਸਨ ਹੁਣ ਕੋਈ ਨਹੀਂ। ਹੁਣ ਕੋਈ ਨਹੀਂ। ਕੁਝ ਖੇਡ ਬਣੀ ਸੀ, ਹੁਣ ਕੋਈ ਨਹੀਂ। ਇਕ ਦੋ ਬੀਬੀਆਂ ਨੇ ਵੀ ਇਸ ਤਰ੍ਹਾਂ ਕਿਹਾ ਔਰ ਮੈਂ ਭਰੋਸਾ ਕਰਦਾ ਹਾਂ ਕਿ ਜੋ ਕਹਿ ਰਹੇ ਸਨ, ਠੀਕ ਸੀ। ਉਨ੍ਹਾਂ ਦਾ ਮਸਤਕ ਦਸਦਾ ਸੀ। ਉਨ੍ਹਾਂ ਦੇ ਕਹਿਣ ਦਾ ਢੰਗ ਦਸਦਾ ਸੀ। ਉਨ੍ਹਾਂ ਦੀਆਂ ਅੱਖਾਂ ਦਸਦੀਆਂ ਸਨ ਕੁਝ ਖੇਡ ਦੇਖੀ ਏ। ਗਵਾ ਬੈਠੇ ਨੇ। ਪਹਿਲੇ ਜਦੋਂ ਇਹ ਝਲਕ ਮਿਲਦੀ ਏ ਉਸ ਪ੍ਰਭੂ ਦੀ ਬਖਸ਼ਸ਼ ਹੁੰਦੀ ਏ। ਇਕ ਪ੍ਰਮਾਤਮਾ ਦਾ ਦਸਣਾ ਹੁੰਦਾ ਹੈ, **ਕਿ ਖੇਡ ਇਹ ਹੈ ਹੁਣ ਤੂੰ ਚਲ।** ਹੁਣ ਤੂੰ ਮਿਹਨਤ ਕਰ। ਐਸਾ ਕਿਉਂ ? ਏਨੀ ਮਿਹਨਤ ਕਿਉਂ ਕਰਨਾ ਚਾਹੁੰਦਾ ਹੈਂ। ਜੋ ਮੁਫਤ ਵਿਚ ਮਿਲ ਜਾਏ, ਬਿਨਾ ਮਿਹਨਤ ਦੇ ਮਿਲ ਜਾਏ, ਬਿਨਾ ਕੀਮਤ ਦੇ ਮਿਲ ਜਾਏ, ਮਨੁੱਖ ਕਦਰ ਨਹੀਂ ਕਰਦਾ। ਕਦਰ ਹੀ ਨਹੀਂ ਕਰਦਾ। ਇਹ ਇਕ ਮਨੁੱਖ ਦੀ ਕੰਮਜ਼ੋਰੀ ਏ। ਮਿਹਨਤ ਨਾਲ ਧਨ ਕਮਾਇਆ ਹੈ। ਉਸਦੀ ਕਦਰ ਕਰਦਾ ਹੈ। ਇਹ ਤਨ ਮਿਲਿਆ

ਹੈ ਮਹਾਨ, (ਅਸ਼ਰਫ-ਉਲ-ਮਖ਼ਲੂਕਾਤ) ਸਭ ਤੋਂ ਵਡਮੁੱਲਾ ਮਨੁੱਖ ਇਸ ਦੀ ਕਿਥੇ ਕਦਰ ਕਰਦਾ ਹੈ। ਕੋਈ ਨਸ਼ਿਆਂ ਵਿਚ ਇਸ ਨੂੰ ਰੋਲ ਰਿਹਾ। ਕੋਈ ਵਿਕਾਰਾਂ ਵਿਚ ਇਸਨੂੰ ਬਰਬਾਦ ਕਰ ਰਿਹਾ ਹੈ। ਏਨਾ ਵਡਮੁੱਲਾ ਤਨ। ਜੋ ਸਾਡੀ ਚੇਤਨਾ ਨੂੰ ਪ੍ਰਮਾਤਮਾ ਤਕ ਪਹੁੰਚਾ ਸਕਦਾ ਹੈ, ਪਰਮ-ਅਨੰਦ ਮਾਣ ਸਕਦਾ ਹੈ। ਇਸ ਨੂੰ ਐਵੇਂ ਬਰਬਾਦ ਕਰੀ ਜਾਂਦੇ ਨੇ। ਫਜ਼ੂਲ ਦੇ ਕਰਮਾਂ ਵਿਚ। ਫਜ਼ੂਲ ਦੀਆਂ ਕਿਰਿਆਵਾਂ ਵਿਚ। ਇਤਨਾ ਵਡਮੁੱਲਾ ਜਨਮ, ਇਤਨਾ ਵੱਡਮੁਲਾ ਇਹ ਸਰੀਰ। ਇਸਨੂੰ ਬਹਾਦਰ-ਸ਼ਾਹ-ਜ਼ਫਰ ਤੇ ਕਹਿੰਦਾ ਹੈ, ਖ਼ੁਦਾ ਨੇ ਇਸ ਜ਼ਮੀਨ ਦੇ ਉਤੇ ਮਨੁੱਖ ਤੋਂ ਮਹਾਨ ਹੋਰ ਕੁਛ ਵੀ ਨਹੀਂ ਬਣਾਇਆ :-
–

*ਬਨਾਇਆ ਐ ਜ਼ਫਰ ਖ਼ਾਲਿਕ ਨੇ ਕਬ*
*ਇਨਸਾਨ ਸੇ ਬੜ ਕਰ।*

ਖ਼ਾਲਿਕ ਨੇ ਇਨਸਾਨ ਤੋਂ ਵੱਧ ਕੀ ਬਣਾਇਆ ਮਤਲਬ ਸਭ ਕੁਝ ਇਨਸਾਨ ਤੋਂ ਥਲੇ ਹੈ :—

*ਬਨਾਇਆ ਐ ਜ਼ਫਰ ਖ਼ਾਲਿਕ ਨੇ ਕਬ*
*ਇਨਸਾਨ ਸੇ ਬੜ ਕਰ।*
*ਮਲਿਕ ਕੋ, ਦੇਵ ਕੋ, ਜਿਨ ਕੋ, ਪਰੀ ਕੋ, ਹੂਰੇ ਗਿਲਮਾਂ ਕੋ।*

ਸਾਰਿਆਂ ਦੀ ਗਿਣਤੀ ਕਰਦਾ ਹੈ। ਕੋਈ ਫਰਿਸ਼ਤਾ, ਕੋਈ ਹੂਰ ਮਨੁੱਖ ਤੋਂ ਮਹਾਨ ਨਹੀਂ ਏ। ਦੇਵਤੇ ਨੂੰ ਵੀ ਇਹ ਮਨੁੱਖਾ ਤਨ ਧਾਰਨ ਕਰਨਾ ਪਵੇਗਾ। ਦੇਵਤੇ ਕੋਲ ਸੂਖਸ਼ਮ ਸਰੀਰ ਹੈ। ਇਹ ਅਸਥੂਲ ਬਾਡੀ (Body) ਨਹੀਂ ਹੈ, ਸੂਖਸ਼ਮ ਸਰੀਰ ਹੈ। ਦੇਵਤਾ ਕੌਣ ਜਿਸਨੂੰ ਸਮਝ ਤੇ ਆ ਗਈ, ਪਹੁੰਚ ਨਹੀਂ ਸਕਿਆ ਉਸਨੂੰ ਦੇਵਤਾ ਕਹਿੰਦੇ ਨੇ। ਸਮਝ ਤੇ ਆ ਗਈ। ਧਰਮ ਇਹ ਹੈ ਸਮਝ ਵੀ ਆ ਗਈ, ਰਸਤਾ ਇਹ ਹੈ, ਸਮਝ ਵੀ ਆ ਗਈ, ਚਲਿਆ ਵੀ ਪਰ ਪਹੁੰਚ ਨਹੀਂ ਸਕਿਆ। ਪਹੁੰਚ ਨਹੀਂ ਸਕਿਆ। ਸਰੀਰ ਦਾ ਅੰਤ ਹੋ ਗਿਆ। ਸਰੀਰ ਵਾਹਨ ਸੀ। ਇਹ ਸਮੇਂ ਦੇ ਵਿਚ ਮਿਲਿਆ ਹੈ। ਇਸਦਾ ਆਪਣਾ ਸਮਾਂ ਹੈ। ਸੱਤਰ, ਅੱਸੀ, ਨੱਬੇ, ਸੌ ਸਾਲ। ਸਰੀਰ ਚਲਾ ਗਿਆ। ਧਿਆਨ ਪ੍ਰਮਾਤਮਾ ਤਕ ਨ ਪਹੁੰਚਿਆ, ਧਰਮ ਤਕ ਨਾ ਪਹੁੰਚਿਆ। ਲੇਕਿਨ ਧਰਮ ਦੀ ਸਮਝ ਸੀ, ਦੀਵਾ ਜਲਿਆ ਸੀ ਅੰਦਰੋਂ। ਸਮਝ ਸੀ। ਅੰਦਰ ਸੂਝ-ਬੂਝ ਸੀ, ਦੇਵਤਾ ਉਸਦਾ ਇਹ ਜਾਨਣਾ, ਸਮਝਣਾ ਸਾਰਾ ਸੂਖਸ਼ਮ ਸਰੀਰ ਦੇ ਵਿਚ ਸੀ। ਸੰਸਕਾਰ ਸਾਰੇ ਸੂਖਸ਼ਮ ਸਰੀਰ ਦੇ ਵਿਚ ਹੁੰਦੇ ਨੇ ਜੋ ਅਸੀ ਕਰਦੇ ਹਾਂ ਮਨ ਕਰਕੇ। ਮੈ ਫਿਰ ਅਰਜ਼ ਕਰਾਂ :—

**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥੨੦॥**

(ਜਪੁਜੀ ਸਾਹਿਬ)

ਉਹ ਲਿਖਿਆ ਜਾਂਦਾ ਹੈ। ਉਸਦੇ ਅੰਦਰ ਸੰਸਕਾਰ ਬਣਦੇ ਨੇ। ਉਹ ਸਭ ਕੁਝ ਸੂਖਸ਼ਮ ਸਰੀਰ ਦੇ ਵਿਚ ਰਹਿ ਜਾਂਦਾ ਹੈ। ਅੰਤਿਮ ਸਮੇਂ ਜਦ ਇਸ ਅਸਥੂਲ ਸਰੀਰ ਨੂੰ ਜਲਾ ਦਿਤਾ ਜਾਂਦਾ ਹੈ। ਜਾਂ ਦਫ਼ਨ ਕਰ ਦਿਤਾ ਜਾਂਦਾ ਹੈ, ਅਗੇ ਸੂਖਸ਼ਮ ਸਰੀਰ ਜਾਂਦਾ ਹੈ। ਸੂਖਸ਼ਮ ਸਰੀਰ ਨੂੰ ਨਾ ਜਲਾਇਆ ਜਾ ਸਕਦਾ ਹੈ ਨਾ ਦਫਨ ਕੀਤਾ ਜਾ

ਸਕਦਾ ਹੈ। ਜਿਹੜਾ ਦੇਵ ਸਰੀਰ ਏ, ਸੂਖਸ਼ਮ ਸਰੀਰ ਸਾਰਿਆਂ ਦੇ ਨੇ, ਪਰ ਦੇਵਤਾ, ਜਿਸਦੇ ਕੋਲ ਗਿਆਨ ਸੀ ਪ੍ਰਮਾਤਮਾ ਦਾ, ਸਮਝ ਵੀ ਸੀ। ਇਸਨੇ ਆਪਣੇ ਧਿਆਨ ਨੂੰ ਵੀ ਚਲਾਇਆ ਸੀ ਪਰ ਧਰਮ ਤਕ ਨਹੀਂ ਪਹੁੰਚਿਆ ਸੀ। ਜੈਸੇ ਕਬੀਰ ਕਹਿੰਦੇ ਨੇ ਹੇ ਪ੍ਰਭੂ ! :—

**ਪੂਰਬ ਜਨਮ ਹਮ ਤੁਮ੍ਰੇ ਸੇਵਕ ਅਬ ਤਉ ਮਿਟਿਆ ਨ ਜਾਈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੬੯-੭੦)

ਮੈਂ ਪਿਛਲੇ ਜਨਮ ਵਿਚ ਵੀ ਤੇਰਾ ਸੇਵਕ ਸੀ। ਤੇਰੇ ਮਾਰਗ ਤੇ ਹੀ ਚਲਦਾ ਰਿਹਾ ਹਾਂ ਪਰ ਨਹੀਂ ਪਹੁੰਚ ਸਕਿਆ, ਨਹੀਂ ਪਹੁੰਚ ਸਕਿਆ। ਇਸ ਵਾਸਤੇ ਕਬੀਰ ਅਰਦਾਸ ਵੀ ਕਰਦਾ ਹੈ :—

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੦੪)

ਐਤਕੀ ਬਖਸ਼ਿਸ਼ ਕਰੀ।ਇਹ ਨਾ ਹੋਵੇ ਮੇਰਾ ਫਿਰ ਆਉਣਾ ਹੋਵੇ। ਮੈਂ ਰਸਤੇ ਵਿਚ ਹੀ ਰਹਿ ਜਾਵਾਂ। ਐਤਕੀ ਤੂੰ ਮਿਹਰ ਕਰੀਂ। ਐਤਕੀ ਤੂੰ ਬਖਸ਼ਿਸ਼ ਕਰੀਂ। ਬਹੁਤ ਸਾਰੇ ਜਨਮਾਂ ਦੀ ਰਵਿਦਾਸ ਨੂੰ ਵੀ ਸਮਝ ਸੀ :—

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੪)

ਇਸ ਤਰ੍ਹਾਂ ਦੇ ਪੁਰਸ਼ ਨੂੰ ਦੇਵਤਾ ਕਹਿੰਦੇ ਨੇ। ਦੇਵਤੇ ਦਾ ਜਨਮ ਹੋਇਆ ਹੈ। ਇਸ ਤਰ੍ਹਾਂ ਦਾ ਸੂਖਸ਼ਮ ਸਰੀਰ ਹਰ ਮਾਂ ਦੀ ਕੁੱਖ ਵਿਚ ਨਹੀ ਜਾਣਾ ਚਾਹੁੰਦਾ ਔਰ ਸੂਖਸ਼ਮ ਸਰੀਰ ਹੀ ਗਰਭ ਧਾਰਣ ਕਰਦਾ ਹੈ। ਇਹ ਮੈਂ ਅਰਜ਼ ਕਰਾਂ, ਫਿਰ ਇਸਨੂੰ ਅਸਥੂਲ ਸਰੀਰ ਮਿਲਦਾ ਹੈ। ਮਾਤਾ ਦੇ ਗਰਭ ਦੇ ਵਿਚ ਖੂਨ ਬਿੰਦ ਦੇ ਆਸਰੇ ਤੇ। ਪਰ ਸੂਖਸ਼ਮ ਸਰੀਰ ਨੂੰ ਜੈਸੇ ਸੰਸਕਾਰ ਹੁੰਦੇ ਨੇ, ਇਸ ਤਰ੍ਹਾਂ ਦੇ ਸੰਸਕਾਰਾਂ ਵਾਲੀ ਮਾਂ ਚਾਹੀਦੀ ਏ। ਪ੍ਰਹਿਲਾਦ ਦੀ ਮਾਂ ਦੇ ਸੰਸਕਾਰ ਸਨ। ਪਿਤਾ ਤੇ ਬਿਲਕੁਲ ਰਾਖਸ਼ਸ ਸੀ, ਸ਼ੈਤਾਨ ਸੀ। ਹਰਣਾਖਸ਼ ਕੁਛ ਵੀ ਨਹੀਂ ਸੀ। ਮਾਂ ਨਾਲ ਸੰਸਕਾਰਾਂ ਦਾ ਮੇਲ ਖਾਧਾ। ਪ੍ਰਮਾਤਮਾ ਦੇ ਮਾਰਗ ਤੇ ਵੀ ਮਾਂ ਨੇ ਹੀ ਤੋਰਿਆ।

ਇਸੇ ਨੂੰ ਕਹਿੰਦੇ ਨੇ ਦੇਵਤਾ। ਜਿਤਨੇ ਚਿਰ ਤਕ ਦੇਵ ਸਰੀਰ ਨੂੰ, ਸੂਖਸ਼ਮ ਸਰੀਰ ਨੂੰ ਜੋ ਹੈ ਦੇਵਤਾ ਆਪਣੇ ਸੰਸਕਾਰਾਂ ਦੇ ਅਨੁਕੂਲ ਮਾਂ ਨਾ ਮਿਲੇ ਇਹ ਅਕਸਰ ਜਿਥੇ ਜਿਥੇ ਸਤਿਸੰਗ ਹੋਵੇ ਉਥੇ ਪਹੁੰਚਦੇ ਨੇ। ਇਨ੍ਹਾਂ ਲਈ ਸਮਾਂ ਸਥਾਨ ਕੋਈ ਮਾਇਨੇ ਨਹੀਂ ਰੱਖਦਾ। ਸੂਖਸ਼ਮ ਬਾਡੀ (Body) ਇਹ ਹਜ਼ਾਰਾਂ ਮੀਲ ਇਕ ਛਿਨ ਦੇ ਵਿਚ

ਕਿਤੇ ਦੇ ਕਿਤੇ ਪਹੁੰਚ ਸਕਦੇ ਨੇ। ਤੁਲਸੀ ਕਹਿੰਦਾ ਹੈ ਜਿਥੇ ਮੈਂ ਰਾਮਾਇਣ ਦੀ ਕਥਾ ਕਰਦਾ ਹਾਂ, ਉਥੇ ਕੁਛ ਦੇਵਤੇ ਬੈਠੇ ਹੁੰਦੇ ਨੇ। ਇਸਦਾ ਮਤਲਬ ਹੈ ਉਸਦੇ ਕੋਲ ਸੂਖਸ਼ਮ ਦ੍ਰਿਸ਼ਟੀ ਸੀ ਉਹ ਵੇਖ ਲੈਂਦਾ ਸੀ। ਵੇਖ ਲੈਂਦਾ ਸੀ। ਇਸਨੂੰ ਕਿਤੇ ਅਤ-ਕਥਨੀ ਤੇ ਵਹਿਮ ਤੋਂ ਮਾਤ ਵੀ ਨਾ ਸਮਝ ਲੈਣਾ। ਇਸ ਤਰ੍ਹਾਂ ਦੀਆਂ ਸੈਂਕੜੇ ਘਟਨਾਵਾਂ ਮੈਂ ਦੇਖੀਆਂ ਨੇ, ਪਰ ਇਹ ਪਿਛਲੇ ਸਾਲ ਸਿਆਟਲ (Seatal) ਦੀ ਗਲ ਮੈਂ ਪਹਿਲੇ ਤੁਹਾਨੂੰ ਦਸੀ ਹੈ। ਗਿਆਨੀ ਬਲਵਿੰਦਰ ਸਿੰਘ ਮੈਨੂੰ ਕਹਿਣ ਲਗੇ ਉਹ ਸਿੰਘ ਮੈਨੂੰ ਕਹਿੰਦਾ ਹੈ ਜਦ ਕਥਾ ਆਰੰਭ ਹੁੰਦੀ ਏ, ਕੀਰਤਨ ਆਰੰਭ ਹੁੰਦਾ ਹੈ। ਸਟੇਜ ਦੇ ਪਿਛੇ ਇਹ ਦੋ ਬੰਦੇ ਕੌਣ ਬੈਠਦੇ ਨੇ। ਮੈਂ ਕਿਹਾ ਸਟੇਜ ਦੇ ਉਤੇ ਘੰਟਾ ਡੇਢ ਘੰਟਾ ਮੈਂ ਹੀ ਬੈਠਾ ਹੁੰਦਾ ਹਾਂ। ਕਹਿਣ ਲਗੇ ਨਹੀਂ। ਸੂਖਸ਼ਮ। ਅਗਰ ਉਸਨੂੰ ਦਿਖਾਈ ਦੇਣ ਤਾਂ ਉਸਦੇ ਕੋਲ ਸੂਖਸ਼ਮ ਦ੍ਰਿਸ਼ਟੀ ਹੈ। ਉਸਦੇ ਕੋਲ ਹੈ, ਜਿਸਨੂੰ ਦਿਖਾਈ ਦੇਵੇ। ਉਸਦੀ ਸੋਚਣੀ ਇਤਨੀ ਬਾਰੀਕ ਹੋ ਗਈ ਏ, ਉਸਦੀ ਦ੍ਰਿਸ਼ਟੀ ਇਤਨੀ ਬਾਰੀਕ ਹੋ ਗਈ ਏ। ਜਿਸਨੂੰ ਖੁਰਦਬੀਨ ਨਹੀਂ ਦੇਖ ਸਕਦੀ। ਉਸਨੂੰ ਵੇਖ ਸਕਦਾ ਹੈ। ਜਿਸਨੂੰ ਦੂਰਬੀਨ ਨਹੀਂ ਦੇਖ ਸਕਦੀ। ਉਹ ਦੇਖ ਸਕਦਾ ਹੈ। ਕਹਿੰਦਾ ਇਹ ਦੋ ਬੰਦੇ। ਹਰ ਸਤਿ-ਸੰਗ ਜਿਥੇ ਚੰਗੇ ਰਸਿਕ ਪੁਰਸ਼ ਬੈਠੇ ਹੋਵਣ, ਇਸ ਤਰ੍ਹਾਂ ਦੇ ਸੂਖਸ਼ਮ ਸਰੀਰ ਹੁੰਦੇ ਨੇ। ਉਨ੍ਹਾਂ ਕਰਕੇ ਰਸ ਕਈ ਦਫਾ ਜ਼ਿਆਦਾ ਵੀ ਬਣ ਜਾਂਦਾ ਹੈ। ਉਨ੍ਹਾਂ ਕਰਕੇ ਕਿਧਰੇ ਕਿਧਰੇ ਉਸ ਇਕੱਠ ਦੇ ਵਿਚ ਅਨੰਦ ਜ਼ਿਆਦਾ ਵੀ ਬਣ ਜਾਂਦਾ ਹੁੰਦਾ ਹੈ। ਇਕ ਤੇ ਸਰੀਰ-ਧਾਰੀ ਕੁਛ ਦੇਵਤੇ ਬੈਠੇ ਹੁੰਦੇ ਨੇ, ਇਕ ਸੂਖਸ਼ਮ ਸਰੀਰ ਉਹ ਵੀ ਬੈਠੇ ਹੁੰਦੇ ਨੇ। ਉਹ ਕਿਥੇ ਜਾਣਗੇ ਜਿਤਨੇ ਚਿਰ ਤਕ ਉਨ੍ਹਾਂ ਦੇ ਸੰਸਕਾਰਾਂ ਦੇ ਅਨੁਕੂਲ ਮਾਂ ਨਹੀਂ ਮਿਲਦੀ ਜਨਮ ਨਹੀਂ ਹੋਵੇਗਾ। ਇਸ ਵਾਸਤੇ ਗੁਰਬਾਣੀ ਕਹਿੰਦੀ ਏ :—

**ਇਸ ਦੇਹੀ ਕਉ ਸਿਮਰਹਿ ਦੇਵ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੯)

ਮਨੁਖਾ ਦੇਹੀ ਲਈ ਤੇ ਦੇਵਤੇ ਤਰਸਦੇ ਨੇ। ਇਹ ਸੂਖਸ਼ਮ ਸਰੀਰ ਤਰਸਦੇ ਨੇ। ਪਰ ਹਰ ਮਾਂ ਦੀ ਕੁੱਖ ਦੀ ਰਾਹੀ ਨਹੀਂ ਆਉਣਾ ਚਾਹੁੰਦੇ, ਜਿਵੇਂ ਗੁਲਾਬ ਦਾ ਬੂਟਾ ਬੰਜਰ ਜ਼ਮੀਨ ਵਿਚ ਨਹੀਂ ਪੈਦਾ ਹੁੰਦਾ। ਕੁਝ ਕੋਮਲ ਜ਼ਮੀਨ ਚਾਹੀਦੀ ਹੈ। ਕੋਮਲ ਧਰਤੀ ਚਾਹੀਦੀ ਹੈ। ਮੈਂ ਗ੍ਰਹਿਸਤੀ ਹਾਂ ਕੋਈ ਤੌਹੀਨ ਨਹੀਂ ਕਰ ਰਿਹਾ। ਭੈੜੀ ਔਲਾਦ ਨੂੰ ਵੇਖ ਕੇ ਅੰਦਾਜ਼ਾ ਲਾ ਸਕਦੇ ਹਾਂ ਕਿ ਮਾਂ ਕਿਹੋ ਜਿਹੀ ਹੋਵੇਗੀ। ਗੁਸਤਾਖੀ ਮੁਆਫ। ਇਹ ਵੀ ਮੈਂ ਅਰਜ਼ ਕਰ ਦਿਆਂ। ਬੜਾ ਲੰਬਾ ਚੌੜਾ ਗੁਰਬਾਣੀ ਵਿਚ ਜ਼ਿਕਰ ਹੈ। ਦੇਵਤੇ ਨੂੰ ਜਨਮ ਲੈਣ ਵਾਸਤੇ, ਆਪਣੇ ਸੰਸਕਾਰਾਂ ਦੇ ਅਨੁਕੂਲ ਮਾਂ ਚਾਹੀਦੀ ਹੈ। ਜੈਸੇ ਪਾਣੀ ਨਿਵਾਣ ਦੀ ਤਰਫ ਜਾਂਦਾ ਹੈ। ਸੰਸਕਾਰ ਉਹੋ ਜਿਹਾਂ ਦੇ ਐਸੇ ਸੰਸਕਾਰਾਂ ਦੀ ਤਰਫ ਹੀ ਜਾਂਦੇ ਨੇ। ਇਹ ਨਿਯਮ ਬਣਾ ਰੱਖਿਆ ਹੈ। ਐਸੀ ਇਹ ਈਸ਼ਵਰ ਨੇ ਮਰਯਾਦਾ ਬਣਾ ਰਖੀ ਹੈ। ਇਸ ਦੇਹੀ ਕਉ ਸਿਮਰਹਿ ਦੇਵ॥ ਦੇਵਤੇ ਤਰਸਦੇ ਨੇ। ਸੂਖਸ਼ਮ ਸਰੀਰ।

ਜਿਥੇ ਜਿਥੇ ਕਥਾ ਕੀਰਤਨ, ਰਸਿਕ ਪੁਰਸ਼ ਬਹੁਤ ਬੈਠੇ ਹੋਵਣ, ਦੋ, ਚਾਰ, ਅੱਠ, ਦਸ ਐਸੇ ਸੂਖਸ਼ਮ ਸਰੀਰ ਹੋਣਗੇ। ਇਕ ਜਗ੍ਹਾ ਨਹੀਂ ਕਈ ਜਗ੍ਹਾ। ਦਰਬਾਰ ਸਾਹਿਬ ਵਿਚ ਤਾਂ ਮੈਨੂੰ ਕਈਆਂ ਨੇ ਕਿਹਾ। ਸੀਸ ਗੰਜ ਸਾਹਿਬ ਵੀ ਮੈਨੂੰ ਇਕ ਦੋ ਸਜਣਾਂ ਨੇ ਕਿਹਾ। ਬਈ ਅਠ ਦਸ ਬੜੇ ਪ੍ਰਕਾਸ਼ਮਈ ਇਹ ਕੌਣ ਬੈਠੇ ਹੁੰਦੇ ਨੇ, ਮੈਂ ਕਿਹਾ ਤੁਹਾਨੂੰ ਦਿਖਾਈ ਦਿੰਦੇ ਨੇ। ਕਹਿੰਦੇ, ਹਾਂ। ਮੈਂ ਕਿਹਾ ਫਿਰ ਤੁਸੀਂ ਗੁਰਮੁਖ ਹੋ। ਤੁਹਾਡੇ ਚਰਨਾਂ ਦੀ ਖਾਕ ਨੂੰ ਮਸਤਕ ਤੇ ਲਾਈਏ। ਤੁਹਾਡੇ ਕੋਲ ਦਿਬ ਦ੍ਰਿਸ਼ਟੀ ਏ। ਤੁਹਾਡੇ ਕੋਲ ਸੂਖਸ਼ਮ ਦ੍ਰਿਸ਼ਟੀ ਏ।

੨੫ ਤੀਹ ਸਾਲ ਬਲਕਿ ਇਸਤੋਂ ਵੀ ਜ਼ਿਆਦਾ ਸਮੇਂ ਤਕ ਹਜ਼ੂਰ ਸਾਹਿਬ, ਲੰਗਰ ਸਾਹਿਬ, ਗੁਰਦੁਆਰਾ ਲੰਗਰ ਸਾਹਿਬ, ਬਾਬਾ ਨਿਧਾਨ ਸਿੰਘ ਜੀ ਦਾ ਡੇਰਾ ਹੈ। ਉਨ੍ਹਾਂ ਦੇ ਚਲਾਣੇ ਤੋਂ ਬਾਅਦ, ਉਨ੍ਹਾਂ ਦੇ ਸਰੀਰ ਤਿਆਗਣ ਦੇ ਬਾਅਦ, ਲੰਗਰ ਦੇ ਸਾਰੇ ਭਾਂਡੇ ਵੱਜ ਪੈਂਦੇ ਸੀ। ਯਾਤਰੀ ਡਰ ਜਾਂਦੇ ਸਨ। ਸੰਗਤਾਂ ਡਰ ਜਾਂਦੀਆਂ ਸਨ ਇਹ ਕੀ ਹੋ ਗਿਆ। ਭਾਂਡੇ ਸਾਰੇ ਖੜਕੀ ਜਾਂਦੇ ਨੇ, ਖੜਕੀ ਜਾਂਦੇ ਨੇ, ਵੱਜੀ ਜਾਂਦੇ ਨੇ। ਬਾਬਾ ਨਿਧਾਨ ਸਿੰਘ ਸਵੇਰੇ ੧੦ ਵਜੇ ਹੀ ਲੰਗਰ ਖੋਲ੍ਹ ਦਿੰਦੇ ਸਨ। ਫਿਰ ਰਾਤ ਦੇ ਦੋ ਵਜੇ ਤਕ ਚਲਾਉਂਦੇ ਸਨ। ਆਖਰੀ ਟਰੇਨ ਕਿਧਰੇ ਬਾਰਾਂ ਇਕ ਵਜੇ ਆਉਂਦੀ ਸੀ। ਉਸਦਾ ਇੰਤਜ਼ਾਰ ਕਰਕੇ ਫਿਰ ਲੰਗਰ ਬੰਦ ਕਰਦੇ ਸਨ। ਚਲਦਾ ਰਹਿੰਦਾ ਸੀ। ਰੋਜ਼ ਜਿਹੜੇ ਆਖਰੀ ਟਰੇਨ ਦੇ ਯਾਤਰੀ ਆਉਣਗੇ ਭਾਵੇਂ ਥੋੜ੍ਹੇ ਹੀ ਹੋਵਣ, ਉਹ ਵੀ ਛਕ ਲੈਣ। ਉਨ੍ਹਾਂ ਦੇ ਚਲਾਣੇ ਤੋਂ ਬਾਅਦ ਗਿਆਰਾਂ ਵੱਜ ਗਏ ਸਨ, ਲੰਗਰ ਖੋਲ੍ਹਿਆ ਨਹੀਂ ਗਿਆ ਸੀ। ਭਾਂਡੇ ਵੱਜ ਗਏ। ਕੁਝ ਚੰਗੀਆਂ ਗੁਰਮੁਖ ਰੂਹਾਂ ਵੀ ਸਨ, ਅਰਦਾਸਾ ਸੋਧਿਆ ਗਿਆ, ਸਮਝ ਆ ਗਈ ਹੋਣੀ ਏ। ਮਹਾਰਾਜ ਕਲ ਤੋਂ ੧੦ ਵਜੇ ਲੰਗਰ ਖੋਹਲ ਦਿਆ ਕਰਾਂਗੇ। ਉਸ ਦਿਨ ਤੋਂ ਤੇ ਨਹੀਂ ਵਜਿਆ, ਇਕ ਡਰਮ ਵੱਜਦਾ ਹੈ, ਅਜੇ ਵੀ ਵੱਜਦਾ ਹੈ। ਆਪੇ ਹੀ ਵੱਜ ਪੈਂਦਾ ਹੈ। ਮੈਂ, ਭਾਈ ਮੋਹਣ ਸਿੰਘ ਹੈਡ ਪੁਜਾਰੀ ਸਨ ਉਸ ਵਕਤ, ਉਨ੍ਹਾਂ ਤੋਂ ਪੁਛ ਲਿਆ। ਮੈਂ ਕਿਹਾ ਐਸੀ ਵੀ ਕੋਈ ਗੱਲ ਹੈ, ਕਹਿਣ ਲਗੇ ਹਾਂ। ਸਾਢੇ ਨੌ, ਦਸ ਦੇ ਦਰਮਿਆਨ ਵੱਜ ਪੈਂਦਾ ਹੈ। ਸੁਣਿਆ ਸੀ ਮੈਂ, ਪੜ੍ਹਿਆ ਸੀ, ਸੂਖਸ਼ਮ ਰੂਹਾਂ ਹੁੰਦੀਆਂ ਨੇ ਔਰ ਕਿਥੇ ਹੁੰਦੀਆਂ ਨੇ, ਸਤਿਸੰਗ ਦੇ ਵਿਚ ਹੁੰਦੀਆਂ ਨੇ। ਇਹ ਦੇਵਤੇ ਹੁੰਦੇ ਨੇ। ਭੂਤ-ਪ੍ਰੇਤ ਗਲਤ ਥਾਵਾਂ ਤੇ ਹੁੰਦੇ ਨੇ। ਮਲੀਨ ਰੂਹਾਂ, ਮਲੀਨ ਸੂਖਸ਼ਮ ਸਰੀਰ। ਉਹ ਕਿਉਂ ਭਟਕਦੇ ਨੇ, ਉਹ ਇਸ ਵਾਸਤੇ ਭਟਕਦੇ ਨੇ। ਜਿਤਨੇ ਉਹ ਦੁਸ਼ਟ ਨੇ, ਜਿਤਨੇ ਉਹ ਜ਼ਾਲਮ ਨੇ, ਜਿਤਨੇ ਉਹ ਮਲੀਨ ਨੇ, ਇਸ ਤਰ੍ਹਾਂ ਦੀ ਕੋਈ ਮਾਂ ਚਾਹੀਦੀ ਹੈ ਉਸਦੇ ਸੰਸਕਾਰਾਂ ਵਰਗੀ। ਅੱਤ ਦੀ ਮਲੀਨ ਰੂਹ ਨੂੰ ਵੀ ਜਨਮ ਲੈਣ ਵਿਚ ਸਮਾਂ ਲੱਗਦਾ ਹੈ ਅਤੇ ਅੱਤ ਦੀ ਨਿਰਮਲ ਰੂਹ ਨੂੰ ਵੀ ਜਨਮ ਲੈਣ ਨੂੰ ਸਮਾਂ ਲੱਗਦਾ ਹੈ।

ਇਕ ਦੌਰ ਹਿੰਦੋਸਤਾਨ ਵਿਚ ਐਸਾ ਹੀ ਲੰਘਿਆ ਹੈ। ਹਰ ਦੂਜੇ ਤੀਜੇ ਘਰ ਦੇ ਵਿਚ ਕੋਈ ਦੇਵਤਾ ਹੁੰਦਾ ਸੀ। ਕੋਈ ਦੇਵੀ ਹੁੰਦੀ ਸੀ। ਇਹ ਦੇਵੀ ਏ, ਇਹ ਆਮ ਮਨੁੱਖ ਨਹੀ ਏ। ਇਹ ਆਮ ਔਰਤ ਨਹੀਂ ਏ। ਇਹ ਦੇਵੀ ਏ। ਇਹ ਆਮ ਬੰਦਾ ਨਹੀਂ ਹੈ, ਇਹ ਤੇ ਦੇਵਤਾ ਹੈ। ਲੋਕਾਂ ਨੂੰ ਸਮਝ ਆ ਜਾਂਦੀ ਸੀ, ਉਸਦੀ ਜੀਵਨ-ਸ਼ੈਲੀ ਤੋਂ, ਉਸਦੇ ਵਿਵਹਾਰ ਤੋਂ, ਉਸਦੀ ਤਰਜ਼-ਏ-ਜ਼ਿੰਦਗੀ ਤੋਂ ਪਤਾ ਚਲ ਜਾਂਦਾ ਸੀ, ਦੇਵਤਾ

ਹੈ। ਜਨਮ ਤੋਂ ਉਹ ਦੇਵ ਗੁਣ ਪ੍ਰਗਟ ਹੋਣੇ ਸ਼ੁਰੂ ਹੋ ਜਾਂਦੇ ਸਨ। ਕਹਿ ਦਿਤਾ ਜਾਂਦਾ ਸੀ, ਦੇਵਤਾ ਹੈ। ਕਹਿ ਦਿੱਤਾ ਜਾਂਦਾ ਸੀ ਦੇਵੀ ਹੈ। ਬਹੁਤ ਲੰਬੇ ਸਮੇਂ ਤਕ ਐਸਾ ਮਾਹੌਲ ਭਾਰਤ ਦੇ ਵਿਚ ਰਿਹਾ ਹੈ। ਬਹੁਤ ਲੰਬੀ ਚੌੜੀ ਦੇਵਤਿਆਂ ਦੀ ਗਿਣਤੀ ਭਾਰਤ ਵਿਚ ਰਹੀ ਏ। ਸਹਿਜੇ ਸਹਿਜੇ ਐਸੀਆਂ ਪਵਿਤ੍ਰ ਸੂਖਸ਼ਮ ਰੂਹਾਂ ਦਾ, ਸੂਖਸ਼ਮ ਸਰੀਰਾਂ ਦਾ ਆਗਮਨ ਬੰਦ ਹੋ ਗਿਆ, ਘਟ ਗਿਆ ਕਿਉਂ, ਪ੍ਰਵਾਰਿਕ ਜੀਵਨ ਖਰਾਬ ਹੋ ਗਿਆ। ਸਮਾਜਿਕ ਜੀਵਨ ਖਰਾਬ ਹੋ ਗਿਆ। ਪਤੀ ਪਤਨੀ ਦੇ ਰਿਸ਼ਤਿਆਂ ਵਿਚ ਉਹ ਬੁਲੰਦੀ ਨਾ ਰਹੀ। ਉਹ ਗਹਰਾਈ ਨਾ ਰਹੀ।

ਦੂਰ ਕਿਉਂ ਜਾਂਦੇ ਹੋ, ਇਥੇ ਆਉਣ ਤੋਂ ਪਹਿਲੇ ਮੈਨੂੰ ਦਸ ਬਾਰਾਂ ਦਿਨ ਹੀ ਹੋਏ ਹਨ ਦੇਸ਼ ਤੋਂ ਆਏ ਨੂੰ। ਜ਼ੀ ਟੀ ਵੀ (Zee TV) ਤੇ ਦਿਖਾ ਰਹੇ ਸਨ ਪੰਦਰਾਂ ਦਿਨਾਂ ਤੋਂ, ਕੋਈ ਵੀਹ ਪੱਚੀ ਲੜਕੀਆਂ ਨੂੰ , ਪੰਜਾਬ ਦੀਆਂ ਬੱਚੀਆਂ ਨੂੰ, ਬਈ ਪੰਜ ਪੰਜ ਛੇ ਛੇ ਸਾਲ ਹੋ ਗਏ ਨੇ। ਕਨੇਡਾ, ਅਮਰੀਕਾ ਤੋਂ ਆ ਕੇ ਇਨ੍ਹਾਂ ਨਾਲ ਸ਼ਾਦੀ ਕੀਤੀ ਗਈ। ਨਾ ਇਨ੍ਹਾਂ ਨੂੰ ਕੋਈ ਲੈਣ ਆਇਆ ਹੈ, ਨਾ ਕੋਈ ਖਤੋ-ਖਿਤਾਬਤ, ਨਾ ਕੋਈ ਫੋਨ। ਕੁਛ ਕੁ ਇਥੇ ਆਈਆਂ ਵਾਪਸ ਕਰ ਦਿਤੀਆਂ ਗਈਆਂ। ਉਨ੍ਹਾਂ ਦੇ ਪਾਸਪੋਰਟ (Passport) ਵੀ ਰੱਖ ਲਏ ਗਏ। ਉਨ੍ਹਾਂ ਦੇ ਗਰੀਨ ਕਾਰਡ (Green Card) ਵੀ ਰੱਖ ਲਏ ਗਏ। ਸਭ ਕੁਝ ਵਾਪਸ ਲਿਆ ਉਨ੍ਹਾਂ ਨੂੰ ਛੋੜ ਕੇ। ਇਹ ਟੀ ਵੀ ਤੇ ਦਿਖਾਇਆ ਜਾ ਰਿਹਾ ਸੀ। ਡੇਲੀ (Daily)। ਰਾਮੂਵਾਲੀਆ ਨਾਲ ਬੈਠਾ ਹੋਇਆ। ਇਕ ਇਕ ਬੱਚੀ ਦਿਖਾਈ ਜਾ ਰਹੀ ਸੀ। ਐ ਪਰਵਾਰਿਕ ਜ਼ਿੰਦਗੀ ਹੈ, ਐ ਸਮਾਜਿਕ ਜ਼ਿੰਦਗੀ ਏ। ਇਨ੍ਹਾਂ ਬੱਚੀਆਂ ਵਿਚੋਂ ਚਾਰ ਬੱਚੀਆਂ ਗਰਭਵਤੀ ਦਿਖਾਈਆਂ ਗਈਆਂ। ਕਨੇਡਾ ਦੇ ਲੋਗਾਂ ਨੇ ਛੋੜੀਆਂ ਨੇ। ਇਕ ਇਕ ਦਾ ਇੰਨਟਰਵਿਯੂ (Interview) ਲੈ ਰਹੇ ਸਨ। ਰਾਮੂਵਾਲੀਆ ਤੁਆਰਫ (Introduction) ਕਰਾ ਰਹੇ ਸਨ। ਰਾਮੂਵਾਲੀਆ ਔਰ ਜੀ ਟੀ ਵੀ ਤੇ ਇਹ ਸਭ ਕੁਝ ਟੈਲੀਕਾਸਟ (Telecast) ਹੋ ਰਿਹਾ ਸੀ। ਗਜ਼ਬ ਦੀ ਗੱਲ ਦੂਜੇ ਦਿਨ ਸ਼ਾਮ ਜਦ ਖ਼ਬਰਾਂ ਦਾ ਸਮਾਂ ਆਇਆ ਫਿਰ ਇਹੀ ਖਬਰ। ਲੜਕੀਆਂ ਹੋਰ ਦਿਖਾਈਆਂ ਜਾ ਰਹੀਆਂ ਸਨ। ਏਨਾ ਅਨਰਥ। ਇਤਨਾ ਧੋਖਾ, ਇਤਨਾ ਛੱਲ, ਕਪਟ। ਐ ਪਰਵਾਰਿਕ ਜ਼ਿੰਦਗੀ ਹੈ। ਇਹ ਪਤੀ ਸਨ ਕਿ ਭੂਤ ਸਨ। ਭੂਤਨੇ ਸਨ। ਇਨ੍ਹਾਂ ਤੋਂ ਭੂਤ ਪ੍ਰੇਤ ਹੀ ਪੈਦਾ ਹੋਣਗੇ। ਹੋਰ ਕੌਣ ਹੋਏਗਾ। ਹੋਰ ਕੌਣ ਪੈਦਾ ਹੋਵੇਗਾ। ਸਤਿਗੁਰ ਆਪ ਪਏ ਕਹਿੰਦੇ ਨੇ :—

**ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੫੬)

ਪੁਤਰ ਪੈਦਾ ਹੋਇਆ ਜ਼ਿੰਨ ਭੂਤ, ਧੀ ਪੈਦਾ ਹੋਈ ਏ ਭੂਤਨੀ। ਕੁਛ ਵੀ ਨਹੀਂ। ਪਰਵਾਰਿਕ ਜ਼ਿੰਦਗੀ ਭਰਿਸ਼ਟ ਹੋ ਗਈ। ਕਿਧਰੇ ਮੁੰਡੇ ਭਰਿਸ਼ਟ ਹੋਏ ਨੇ, ਕਿਧਰੇ ਬੀਬੀਆਂ ਭਰਿਸ਼ਟ ਹੋਈਆਂ ਨੇ। ਸਿੱਖੀ ਵਾਲੀ ਤੇ ਗੱਲ ਹੀ ਨਹੀਂ ਏ। ਸਤਿਗੁਰ ਆਪ

ਕਹਿੰਦੇ ਨੇ, ਗੁਸਤਾਖ਼ੀ ਮੁਆਫ, ਮੈਂ ਗ੍ਰਹਿਸਤੀ ਹਾਂ। ਕੋਈ ਲਾ ਕੇ ਗੱਲ ਨਹੀਂ ਕਰ ਰਿਹਾ। ਇਸ ਨੂੰ ਕਦੇ ਭੁਲਕੇ ਵੀ ਇਸ ਤਰ੍ਹਾਂ ਨਾ ਲੈਣਾ। ਸਤਿਗੁਰ ਕਹਿੰਦੇ ਨੇ ਪਹਿਲੇ ਪਾਤਸ਼ਾਹ :—

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥**
(ਸ੍ਰੀ ਗੁ. ਗ੍ਰੰ. ਸਾ. ਅੰਕ ੧੨੪੩)

ਰੰਨਾਂ ਹੋਈਆਂ ਬੋਦੀਆਂ, ਬੋਦੀਆਂ ਤੋਂ ਮੁਰਾਦ ਚੰਚਲ, ਅਤਿਅੰਤ ਚੰਚਲ। ਸਰੀਰ ਦੀ ਨੁਮਾਇਸ਼ ਕਰਨੀ ਏ। ਸਰੀਰ ਦੀ ਪ੍ਰਦਰਸ਼ਨੀ ਕਰਨੀ ਏ। ਕੋਈ ਆਤਮਿਕ ਗੁਣਾਂ ਨੂੰ ਨਹੀਂ ਇਕੱਠਾ ਕਰਨਾ। ਸਿਰਫ ਸਰੀਰਕ ਸੁਹੱਪਣ ਦੀ ਪ੍ਰਦਰਸ਼ਨੀ ਕਰਨੀ ਏ। ਨੁਮਾਇਸ਼ ਕਰਨੀ ਏ, ਅੰਗਾਂ ਦੀ ਪ੍ਰਦਰਸ਼ਨੀ ਕਰਨੀ ਏ। **ਪੁਰਸ ਹੋਇ ਸਈਆਦ।** ਕਿ ਜਿਹੜੇ ਪੁਰਸ਼ ਨੇ ਇਹ ਸ਼ਿਕਾਰੀ ਬਣੇ ਹੋਏ ਨੇ। ਪਈ ਹੋਵੇ ਇਸ ਤਰ੍ਹਾਂ ਦੀ ਪ੍ਰਦਰਸ਼ਨੀ। ਹੋਵੇ ਇਸ ਤਰ੍ਹਾਂ ਦੀ ਨੁਮਾਇਸ਼। ਸ਼ਿਕਾਰੀ ਬੰਦੇ ਹੋਏ ਨੇ। ਗੁਰੂ ਨਾਨਕ, ਉਨ੍ਹਾਂ ਦੀ ਬਾਣੀ ਏ। **ਪੁਰਸ ਹੋਇ ਸਈਆਦ॥ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥** ਸ਼ੀਲ ਤੇ ਰਿਹਾ ਹੀ ਨਹੀਂ ਆਚਰਣ ਤੇ ਹੈ ਹੀ ਨਹੀਂ। ਸੁਚ ਵੀ ਕੋਈ ਨਹੀਂ। ਪਵਿਤ੍ਰਤਾ ਵੀ ਕੋਈ ਨਹੀਂ। ਆਚਰਣ ਵੀ ਕੋਈ ਨਹੀਂ। ਹੁਣ ਐਸੇ ਘਰ ਵਿਚ ਫਿਰ ਕੀ ਪੈਦਾ ਹੋਵੇਗਾ। ਕਿਹੜੀ ਔਲਾਦ ਪੈਦਾ ਹੋਵੇਗੀ। ਗੁਰੂ ਨਾਨਕ ਦਸਦੇ ਨੇ, **ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ॥ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥** ਪੈਦਾ ਹੋ ਰਿਹਾ ਹੈ ਪੁਤ, ਮਲੀਨ ਰੂਹ, ਭੂਤ ਪ੍ਰੇਤ, ਪੈਦਾ ਹੋਈ ਏ ਧੀ ਮਲੀਨ ਰੂਹ, ਭੂਤਨੀ, ਗੁਸਤਾਖੀ ਮੁਆਫ। ਚੰਗੇ ਸਰੀਰਕ ਸੂਖਸ਼ਮ ਢਾਂਚੇ ਪੈਦਾ ਹੋਣੇ ਅਜ ਦੇ ਯੁਗ ਵਿਚ ਬੰਦ ਹੋ ਗਏ, ਕਿਧਰੇ ਟਾਂਵਾਂ ਟਾਂਵਾਂ। ਕਿਸੇ ਵਕਤ ਆਮ ਇਨ੍ਹਾਂ ਦੀ ਪੈਦਾਇਸ਼ ਸੀ, ਦੇਵਤਿਆਂ ਦੀ ਭਰਮਾਰ ਸੀ। ਭਰਮਾਰ ਸੀ। ਉਹ ਜੋ ਨਗਾਰਾ ਵਜਦਾ ਸੀ ਬਾਬਾ ਨਿਧਾਨ ਸਿੰਘ ਦੇ ਡੇਰੇ, ਬਾਬਾ ਬਿਸ਼ਨ ਸਿੰਘ ਨੇ ਕਹਿ ਦਿਤਾ ਕੋਈ ਦੇਵਤਾ ਹੈ। ਮੁਕਤ ਨਹੀਂ ਹੋਇਆ। ਰਹਿ ਗਿਆ ਹੈ। ਹੋ ਸਕਦਾ ਹੈ ਪਿਛੇ ਲੰਗਰ ਦੀ ਸੇਵਾ ਵੀ ਕਰਦਾ ਹੋਵੇ। ਜਪ ਵੀ ਕਰਦਾ ਰਿਹਾ ਹੋਵੇ। ਔਖਾ ਹੋ ਜਾਂਦਾ ਹੈ ਜਦ ਲੰਗਰ ਲੇਟ (Late) ਹੋ ਜਾਂਦਾ ਹੈ। ਇਸ ਵਾਸਤੇ ਉਸ ਨੇ ਇਸ ਤਰ੍ਹਾਂ ਕੀਤਾ। ਸੂਖਸ਼ਮ ਸਰੀਰ ਵਿਚ ਬਲ ਬਹੁਤ ਹੁੰਦਾ ਹੈ, ਇਹ ਵੀ ਅਰਜ਼ ਕਰ ਦਿਆਂ। ਪਰ ਉਹ ਕੁਛ ਗਲਤ ਨਹੀਂ ਕਰੇਗਾ, ਜੋ ਦੇਵ ਰੂਪ ਹੈ। ਗਲਤ ਨਹੀਂ ਕਰੇਗਾ। ਜਿਸਨੂੰ ਪ੍ਰਮਾਤਮਾ ਦੀ ਸਮਝ ਆ ਗਈ ਏ। ਪਰ ਜਿਵੇਂ ਇੰਝ ਸਮਝ ਲਉ ਸੌ ਮੀਲ ਦੀ ਵਾਟ (ਰਸਤਾ) ਸੀ, ੮੦ ਮੀਲ ਚਲਿਆ ਵੀਹ ਮੀਲ ਰਹਿ ਗਿਆ। ਸਰੀਰ ਦਾ ਅੰਤ ਹੋ ਗਿਆ। ਹੁਣ ਕੀ ਹੋਵੇਗਾ ਵੀਹ ਮੀਲ ਤਹਿ ਕੀਤੇ ਬਿਨਾ ਤੇ ਧਰਮ ਤਕ ਨਹੀਂ ਪਹੁੰਚ ਸਕੇਗਾ ਤੇ ਫਿਰ

ਤਨ ਚਾਹੀਦਾ ਹੈ, ਫਿਰ ਜਨਮ ਚਾਹੀਦਾ ਹੈ। ਫਿਰ ਮਾਂ ਬਾਪ ਚਾਹੀਦੇ ਨੇ। ਹਰ ਮਾਂ ਬਾਪ ਦੇ ਰਾਹੀ ਇਹ ਨਹੀਂ ਆਏਗਾ। ਵਿਸ਼ੇਸ਼ ਮਾਂ ਚਾਹੀਦੀ ਏ। ਖਾਸ ਮਾਂ ਚਾਹੀਦੀ ਏ। ਉਸਦੇ ਰਾਹੀਂ ਆਏਗਾ। ੯੯ ਫੀਸਦੀ ਇਸ ਤਰ੍ਹਾਂ ਦੀਆਂ ਪਵਿਤ੍ਰ ਰੂਹਾਂ ਕਿਸੇ ਇਕ ਅੱਧ ਨੂੰ ਛਡ ਕੇ। ਪਵਿਤ੍ਰ ਮਾਂ ਦੇ ਰਾਹੀਂ ਆਗਮਨ ਹੁੰਦਾ ਹੈ।

ਸਮਾਜਿਕ ਜੀਵਨ ਭਰਿਸ਼ਟ ਹੋ ਗਿਆ ਹੈ। ਹਰ ਜਗ੍ਹਾ ਇਹ ਪਵਿਤ੍ਰ ਦੇਵਤੇ ਦਿਖਣੇ ਬੰਦ ਹੋ ਗਏ ਨੇ, ਵਰਨਾ ਪੌਰਾਣਿਕ ਪ੍ਰਸੰਗ ਨੇ ਜਿਥੇ ਕਥਾ ਕੀਰਤਨ ਹੋਵੇ ਇਹ ਸੂਖਸ਼ਮ ਰੂਹਾਂ ਬੈਠੀਆਂ ਹੁੰਦੀਆਂ ਨੇ। ਕੀਰਤਨ ਵਿਚ ਰਸ ਵੱਧ ਜਾਂਦਾ ਸੀ, ਪਾਠ ਦਾ ਰਸ ਵੱਧ ਜਾਂਦਾ ਸੀ, ਸੰਗਤ ਦਾ ਰਸ ਵੱਧ ਜਾਂਦਾ ਸੀ। ਹੁਣ ਅਕਸਰ ਮਾਹੌਲ ਇਸ ਤੋਂ ਉਲਟ ਹੁੰਦਾ ਜਾ ਰਿਹਾ ਸਾਰੀ ਦੁਨੀਆਂ ਦਾ। ਖੈਰ ਇਹ ਤੇ ਐਵੇਂ ਵਿਚਕਾਰ ਗਲ ਆ ਗਈ। ਕੰਮ-ਸੁ-ਕੰਮ ਪੰਜਾਹ ਸਠ ਥਾਵਾਂ ਤੋਂ ਪੰਜਾਹ ਸਠ ਸਜਣਾਂ ਤੋਂ ਮੈਂ ਸੁਣਿਆ ਹੋਵੇਗਾ। ਇਹ ਕੌਣ ਹੈ ? ਮੈਂ ਕਿਹਾ ਮੈਨੂੰ ਨਹੀਂ ਦਿਖਾਈ ਦਿੰਦਾ। ਸਿਆਟਲ (Seatal) ਵਾਲੇ ਨੇ ਤੇ ਕਹਿ ਦਿਤਾ ਕਥਾ ਅਸਮਾਨਾਂ ਦੀ ਕਰਦਾ ਹੈ ਤੇ ਦਿਖਾਈ ਜ਼ਮੀਨ ਤੇ ਵੀ ਨਹੀਂ ਦਿੰਦਾ। ਮੈਂ ਕਿਹਾ ਨਹੀਂ ਦਿੰਦਾ। ਕਥਾ ਸਤਿਗੁਰ ਦੀ ਬਾਣੀ ਦੀ ਏ। ਅਰਥ-ਬੋਧ ਮੈਂ ਪੜ੍ਹੇ ਨੇ, ਪੜ੍ਹ ਕੇ ਸੁਣਾ ਦਿੰਦਾ ਹਾਂ। ਨਹੀਂ ਹੈ ਮੇਰੇ ਕੋਲ ਇਹ ਦ੍ਰਿਸ਼ਟੀ। ਮੈਨੂੰ ਨਹੀਂ ਦਿਖਾਈ ਦਿੰਦਾ। ਕਿਉਂਕਿ ਉਸਨੇ ਕਿਹਾ ਤੁਹਾਡੇ ਪਿੱਛੇ ਤੇ ਬੈਠੇ ਨੇ। ਮੈਂ ਦੂਜੇ ਦਿਨ ਕਥਾ ਕਰਦਿਆਂ ਪਿੱਛੇ ਵੀ ਮੁੜ ਕੇ ਦੇਖਿਆ ਮਹਿਸੂਸ ਨਹੀ ਹੋਇਆ। ਮੈਨੂੰ ਨਹੀਂ ਦਿਖਾਈ ਦਿਤੇ। ਲੇਕਿਨ ਉਸ ਨੂੰ ਦਿਖਾਈ ਦਿੰਦੇ ਸਨ। ਜਾਨਣਾ ਮੇਰੇ ਕੋਲੋਂ ਚਾਹੁੰਦਾ ਸੀ ਇਸ ਵਾਸਤੇ ਗਿਆਨੀ ਬਲਵਿੰਦਰ ਸਿੰਘ ਨੂੰ ਕਹਿੰਦਾ ਮਸਕੀਨ ਕੋਲੋਂ ਪੁੱਛੋ ਇਹ ਕੌਣ ਨੇ। ਮੈਂ ਕਿਹਾ ਮਸਕੀਨ ਨੂੰ ਕੱਖ ਨਹੀਂ ਪਤਾ। ਕੁਛ ਨਹੀਂ ਪਤਾ ਇਹ ਕੌਣ ਨੇ। ਮੈਂ ਕਿਹਾ ਇਤਨਾ ਮੈਂ ਅਰਜ਼ ਕਰਾਂ, ਇਤਨਾ ਇਹ ਇਕੱਠ ਬੈਠਾ ਹੈ ਇਕ, ਦੋ, ਤਿੰਨ ਕੋਈ ਜ਼ਰੂਰ ਸੂਖਸ਼ਮ ਢਾਂਚੇ ਏਥੇ ਹੋਣਗੇ। ਲਾਜ਼ਮੀ ਹੋਣਗੇ। ਉਹ ਹੋਰ ਕਿਥੇ ਜਾਣਗੇ। ਸਤਿਸੰਗ ਵਿਚ ਜਾਣਗੇ ਔਰ ਉਡੀਕ ਕਰਨਗੇ ਆਪਣੇ ਜਨਮ ਦੀ। **ਇਸ ਦੇਹੀ ਕਉ ਸਿਮਰਹਿ ਦੇਵ।।** ਇਹ ਦੇਹੀ ਚਾਹੀਦੀ ਏ। ਇਹ ਦੇਹੀ ਸਭ ਤੋਂ ਮਹਾਨ ਹੈ ਪ੍ਰਮਾਤਮਾ ਨੇ ਸਭ ਤੋਂ ਅਫ਼ਜ਼ਲ ਬਣਾਈ ਏ। ਪ੍ਰਮਾਤਮਾ ਦੇ ਮਿਲਣ ਦਾ ਸਾਧਨ ਹੈ। ਏਸ ਵਾਸਤੇ ਬਹਾਦਰ ਸ਼ਾਹ ਜ਼ਫਰ ਕਹਿੰਦਾ ਹੈ :—

*ਬਨਾਇਆ ਹੈ ਜ਼ਫਰ ਖ਼ਾਲਿਕ ਨੇ ਕਬ ਇਨਸਾਨ ਸੇ ਬੜ ਕਰ।*
*ਮਲਿਕ ਕੋ, ਦੇਵ ਕੋ, ਜਿਨ ਕੋ, ਪਰੀ ਕੋ, ਹੂਰੇ ਗਿਲਮਾਂ ਕੋ।*

ਕੋਈ ਦੇਵਤਾ, ਕੋਈ ਗਿਲਮਾ, ਕੋਈ ਪਰੀ, ਕੋਈ ਕਿੰਨਰ ਤੇ ਗੰਧਰਬ, ਮਨੁੱਖ ਤੋਂ ਉਚਾ ਨਹੀ। ਕਿਉਂਕਿ ਦੇਵਤਾ ਵੀ ਜੇ ਖ਼ੁਦਾ ਤਕ ਪਹੁੰਚਣਾ ਚਾਹੇ ਤਾਂ ਮਨੁੱਖ ਬਣਨਾ ਹੀ ਪਏਗਾ। ਉਂਝ ਨਹੀਂ ਜਾ ਸਕਦਾ। ਉਂਝ ਨਹੀਂ ਪਹੁੰਚ ਸਕਦਾ। ਇਸ ਵਾਸਤੇ ਇਨਸਾਨ ਨੂੰ ਅਸ਼ਰਫ-ਉਲ-ਮਖ਼ਲੂਕਾਤ ਕਰਕੇ ਕਹਿੰਦੇ ਨੇ। ਗੁਰਬਾਣੀ ਕਹਿੰਦੀ ਹੈ :—

**ਅਵਰ ਜੋਨਿ ਤੇਰੀ ਪਨਿਹਾਰੀ।।**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੩੭੪)

ਕੁਦਰਤ ਦਾ ਇਕ ਨਿਯਮ ਹੈ। ਬੁੱਢਿਆਂ ਦੀ ਤਰ੍ਹਾਂ ਕੋਈ ਪੈਦਾ ਨਹੀਂ ਹੁੰਦਾ ਬੱਚਿਆਂ ਦੀ ਤਰ੍ਹਾਂ ਪੈਦਾ ਹੁੰਦਾ ਹੈ। ਧਾਰਮਿਕ ਜੀਵਨ ਵੀ ਮਨੁੱਖ ਦਾ ਜਦ ਪੈਦਾ ਹੁੰਦਾ ਹੈ, ਬੱਚਿਆਂ ਦੀ ਤਰ੍ਹਾਂ। ਜਨਮ ਹੋਇਆ ਸਰੀਰਕ ਜੀਵਨ ਹੈ ਅਜੇ। ਅਜੇ ਸਮਾਜਿਕ ਨਹੀਂ ਹੈ। ਅਜੇ ਇਸ ਨੂੰ ਕੁਝ ਵੀ ਨਹੀਂ ਪਤਾ ਇਹ ਮੇਰੀ ਮਾਂ ਹੈ, ਇਹ ਮੇਰਾ ਪਿਤਾ ਹੈ। ਇਹ ਮੇਰਾ ਭਰਾ ਹੈ। ਕੁਛ ਵੀ ਨਹੀਂ ਪਤਾ। ਅਜੇ ਇਸਦੀ ਸਮਾਜਿਕ ਜ਼ਿੰਦਗੀ ਨਹੀਂ ਸ਼ੁਰੂ ਹੋਈ। ਅਜੇ ਸਿਰਫ ਸਰੀਰ ਹੈ। ਸਰੀਰਕ ਕ੍ਰਿਆਵਾਂ ਨੂੰ ਵੀ ਅਜੇ ਤਕ ਸਹੀ ਢੰਗ ਨਾਲ ਸੋਧਨ ਦਾ ਨਾ ਇਸਦੇ ਕੋਲ ਕੋਈ ਸਾਧਨ ਹੈ ਨਾ ਇਸ ਦੇ ਕੋਲ ਸਮਝ ਹੈ। ਮਾਂ ਬਾਪ ਨਾ ਹੋਵਣ, ਕਹਿੰਦੇ ਨੇ ਮਨੁੱਖੀ ਬੱਚੇ ਦੀ ਪਰਵਰਿਸ਼ ਨਹੀਂ ਹੋ ਸਕਦੀ। ਕੋਈ ਨਾ ਕੋਈ ਹੋਰ ਭਾਵੇਂ ਮਤ੍ਰਈ ਮਾਂ ਬਣੇ, ਨਰਸ (Nurse) ਬਣੇ, ਆਇਆ (Aya) ਬਣੇ, ਕੋਈ ਨਾ ਕੋਈ ਜੰਮਦੇ ਬੱਚੇ ਦਾ ਸਹਾਰਾ ਚਾਹੀਦਾ ਹੈ, ਵਰਨਾ ਨਹੀਂ ਜੀਉ ਸਕਦਾ, ਨਹੀਂ ਪਲ ਸਕਦਾ। ਕਾਰਣ, ਸਰੀਰ ਹੈ, ਸਮਝ ਕੁਝ ਨਹੀਂ। ਇਕ ਦਿਨ ਸਮਾਜ ਦੀ ਸਮਝ ਆਏਗੀ ਇਸਨੂੰ, ਪਰਵਾਰ ਦੀ ਸਮਝ ਆਏਗੀ। ਇਕ ਦਿਨ ਕਾਰੋਬਾਰ ਦੀ ਸਮਝ ਆਏਗੀ। ਰਾਜਨੀਤੀ ਦੀ ਸਮਝ ਆਏਗੀ। ਵਿਕਸਤ ਹੋਵੇਗੀ। ਇਹ ਸਮਝ ਇਸ ਤਰ੍ਹਾਂ ਵਿਕਸਤ ਹੋਵੇਗੀ ਜਿਵੇਂ ਬੱਚੇ ਤੋਂ ਕੋਈ ਜਵਾਨ ਹੁੰਦਾ ਹੈ। ਕੋਈ ਬੁੱਢਾ ਹੁੰਦਾ ਹੈ।

ਇਸੇ ਤਰ੍ਹਾਂ ਧਾਰਮਿਕ ਜੀਵਨ ਉਸ ਦਿਨ ਸ਼ੁਰੂ ਹੁੰਦਾ ਹੈ। ਜਿਸ ਦਿਨ ਧਾਰੱਮਿਕ ਉਮੰਗ ਪੈਦਾ ਹੋ ਜਾਏ, ਧਾਰਮਿਕ ਉਤਸ਼ਾਹ ਪੈਦਾ ਹੋ ਜਾਏ। ਧਰਮ ਤਕ ਪਹੁੰਚਣ ਦੀ ਲਾਲਸਾ ਪੈਦਾ ਹੋ ਜਾਏ। ਇਹ ਲਾਲਸਾ ਕਿਵੇਂ ਪੈਦਾ ਹੁੰਦੀ ਏ, ਸੁਣ ਕੇ। ਸੁਣ ਕੇ ਪੈਦਾ ਹੁੰਦੀ ਏ। ਇਸ ਵਾਸਤੇ ਮੰਨਣ ਤੋਂ ਪਹਿਲੇ ਸੁਣਨ ਦੀਆਂ ਚਾਰ ਪਉੜੀਆਂ ਨੇ, ਉਨ੍ਹਾਂ ਦੀ ਬੜੀ ਮਹਾਨਤਾ ਹੈ। ਸੁਣ ਕੇ ਪੈਦਾ ਹੁੰਦੀ ਹੈ। ਪਹਿਲੇ ਤੇ ਮੰਨਣਾ ਸੁਣ ਕੇ ਹੋਵੇਗਾ। ਸੁਣਿਐ ਹੈ ਤੇ ਮੰਨ ਲਿਆ ਹੈ ਪਰ ਦੇਖਿਆ ਨਹੀਂ, ਦੇਖਿਆ ਨਹੀਂ। ਮੈਂ ਫਿਰ ਦੁਹਰਾ ਦਿਆਂ ਇਸਦਾ ਮੰਨਣਾ ਇਨਕਾਰੀ ਵਿਚ ਬਦਲ ਸਕਦਾ ਹੈ। ਇਸਦਾ ਭਰੋਸਾ ਟੁੱਟ ਸਕਦਾ ਹੈ। ਪਰ ਦੂਸਰਾ ਮੰਨਿਆ ਹੈ, ਦੇਖਿਆ ਹੈ। ਦੇਖ ਕੇ ਮੰਨਦਾ ਪਿਆ ਹੈ। ਹੁਣ ਭਰੋਸਾ ਨਹੀਂ ਟੁੱਟੇਗਾ। ਹੁਣ ਤੇ ਦੇਖ ਲਿਆ ਹੈ :—

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੩੪)

ਊਚਾ ਮੋਹਨੁ ਸਭ ਤੇ ਊਚਾ, ਦੇਖਿਆ ਹੈ। ਹੁਣ ਕਿਸ ਤਰ੍ਹਾਂ ਭਰੋਸਾ ਡਗਮਗਾਏਗਾ। ਵੇਖਿਆ ਹੈ। ਵੇਖਦਿਆਂ ਅਨੰਦ ਬਣ ਗਿਆ ਹੈ। ਵੇਖਦਿਆਂ ਤਾਂ ਮਹਾਂ-ਰਸ ਬਣ ਗਿਆ। ਵੇਖਦਿਆਂ ਮਹਾਂ-ਪ੍ਰਕਾਸ਼ ਬਣ ਗਿਆ ਹੈ। ਵੇਖਦਿਆਂ ਹਿਰਦਾ ਗੁਣਾਂ ਦਾ ਸਾਗਰ ਬਣ ਗਿਆ ਹੈ। ਇਤਨਾ ਅਨੰਦ, ਇਤਨਾ ਉਲਹਾਸ, ਇਤਨਾ ਰਸ, ਕਿਸ ਤਰ੍ਹਾਂ ਮੰਨ ਲਈਏ ਰਸ ਨਹੀਂ ਹੈ। ਇਹ ਮੰਨਣਾ ਕਿਸੇ ਕੀਮਤ ਤੇ ਵੀ ਨਹੀਂ ਟੁੱਟਦਾ। ਇਹ ਮੰਨਣਾ ਪ੍ਰਮਾਤਮਾ ਦਾ ਰੂਪ ਹੋਣਾ ਹੈ। ਧਾਰਮਿਕ ਹੋ ਜਾਣਾ ਹੈ, ਬਾਕੀ ਪੰਥੀ। ਸੁਣ ਕੇ ਮੰਨਿਆ ਹੈ, ਇਹ ਪੰਥੀ ਹੈ। ਰਸਤੇ ਵਿਚ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ,'ਹੇ ਪ੍ਰਭੂ ! ਮੈਂ ਚਲ ਤੇ ਪਿਆ ਹਾਂ ਤੇਰੇ ਮਾਰਗ ਤੇ ਇਸ ਤਰ੍ਹਾਂ

ਜਿਵੇਂ ਕਿਸੇ ਬੱਚੇ ਨੇ ਅਜ ਚਲਣਾ ਸਿਖਿਆ ਹੋਵੇ। ਬੜਾ ਕੀਮਤੀ ਸ਼ਬਦ ਹੈ ਮੇਰੇ ਪਾਤਸ਼ਾਹ ਦਾ :—

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ**
**ਗਹਿ ਲੇਹੁ ਅੰਗੁਰੀਆ ॥੧॥ ਰਹਾਉ ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੦੩)

ਹੇ ਪ੍ਰਭੂ ! ਤੇਰੇ ਮਾਰਗ ਤੇ ਚਲ ਸਕਾਂ, ਪਰਬਲ ਪੈਰ ਮੇਰੇ ਕੋਲ ਨਹੀਂ ਹੈ। ਤੈਨੂੰ ਸੁਣ ਸਕਾਂ ਮੇਰੇ ਕੋਲ ਕੰਨ ਵੀ ਨਹੀਂ। ਮੈਂ ਆਪਣੇ ਬੋਲ ਤੇਰੇ ਤਕ ਪਹੁੰਚਾ ਸਕਾਂ, ਮੇਰੇ ਕੋਲ ਜ਼ਬਾਨ ਵੀ ਨਹੀਂ ਹੈ। ਬਚੇ ਦਾ ਜਨਮ ਤੇ ਹੋਇਆ ਹੈ, ਬੋਲਣਾ ਕਿਥੇ ਹੈ ? ਜਨਮ ਤੇ ਹੋਇਆ ਹੈ, ਚਲਣਾ ਕਿਥੇ ਹੈ ? ਜਨਮ ਤੇ ਹੋਇਆ ਹੈ ਮਾਂ ਬਾਪ ਜੋ ਬੋਲਦੇ ਪਏ ਨੇ ਕੀ ਉਸਨੂੰ ਪਤਾ ਹੈ ਕੀ ਬੋਲਦੇ ਪਏ ਨੇ, ਕੁਛ ਵੀ ਨਹੀਂ। ਕੁਛ ਵੀ ਨਹੀਂ ਜਨਮ ਤੇ ਹੋ ਗਿਆ ਗੁਰਦੁਆਰੇ ਆ ਗਿਆ ਹੈ। ਕਿਸੇ ਕੋਲੋਂ ਸੁਣ ਕੇ ਕਿਸੇ ਦੀ ਪ੍ਰੇਰਨਾ ਨਾਲ ਆ ਗਿਆ ਹੈ। ਜਨਮ ਤੇ ਹੋ ਗਿਆ ਹੈ। ਸੁਣਦਾ ਵੀ ਪਿਆ ਹੈ ਪਰ ਪੱਲੇ ਕੁਝ ਵੀ ਨਹੀਂ ਪੈਂਦਾ ਅਜੇ, ਇਸਨੂੰ ਸੁਣਨ ਦੀ ਤੌਫੀਕ ਕੋਈ ਨਹੀਂ।ਅਜੇ ਜ਼ਬਾਨ ਵਿਚ ਵੀ ਸੱਤਿਆ ਕੋਈ ਨਹੀਂ ਕਿ ਬੋਲੇ। ਬੋਲ ਪ੍ਰਭੂ ਤਕ ਪਹੁੰਚਣ। ਪ੍ਰਭੂ ਦੇ ਬੋਲਾਂ ਨੂੰ ਸੁਣ ਸਕੇ ਅਜੇ ਕੰਨਾਂ ਵਿਚ ਤੌਫੀਕ ਨਹੀਂ ਹੈ। ਅਜੇ ਨਹੀਂ ਹੈ। ਅਜੇ ਉਹ ਕੰਨ ਇਸਦੇ ਕੋਲ ਨਹੀਂ ਨੇ। ਜਿਵੇਂ ਬੱਚੇ ਕੋਲ ਨਹੀਂ ਨੇ। ਹਰ ਰੂਹ ਬੱਚੇ ਦੀ ਤਰ੍ਹਾਂ ਪੈਦਾ ਹੁੰਦੀ ਹੈ। ਧਾਰਮਿਕ ਜੀਵਨ ਵੀ ਪਹਿਲੇ ਬੱਚੇ ਤੋਂ ਆਰੰਭ ਹੁੰਦਾ ਹੈ।

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੦੩)

ਹੇ ਪ੍ਰਭੂ ! ਚਲਿਆ ਤਾਂ ਹਾਂ ਮੈਂ ਉਸ ਬੱਚੇ ਦੀ ਤਰ੍ਹਾਂ, ਇਕ ਕਦਮ ਚਲਦਾ ਹਾਂ, ਗਿਰ ਜਾਂਦਾ ਹਾਂ, ਤੂੰ ਮੇਰੀ ਉਂਗਲ ਫੜ। **ਗਰਤ ਪਰਤ ਗਹਿ ਲੇਹੁ ਅੰਗੁਰੀਆ।** ਮੇਰੀ ਉਂਗਲ ਫੜ, ਮੇਰੀ ਬਾਂਹ ਪਕੜ, ਮੈਂ ਨਹੀ ਚਲ ਸਕਦਾ। ਮਾਸੂਮ ਬੱਚੇ ਨੂੰ ਵਾਕਰ (Walker) ਕੁਝ ਨਾ ਕੁਝ ਸਹਾਰਾ ਚਾਹੀਦਾ ਹੈ, ਮਾਂ ਬਾਪ ਦੇ ਹੱਥ ਦਾ। ਕਿਸ ਤਰ੍ਹਾਂ ਕਦਮ ਪੁਟੇਗਾ। ਕਿਵੇਂ ਕਦਮ ਪੁਟੇਗਾ। ਪੈਰ ਤੇ ਹੈਨ, ਦੌੜ ਨਹੀਂ ਸਕਦਾ। ਧਾਰਮਿਕ ਜੀਵਨ ਵੀ ਇਸ ਤਰ੍ਹਾਂ ਹੀ ਹੁੰਦਾ ਹੈ। ਕਈ ਦਫਾ ਐਸਾ ਵੀ ਹੁੰਦਾ ਹੈ। ਦਸ ਵੀਹ ਸਾਲ ਹੋ ਗਏ ਨੇ ਸਰੀਰ ਬੌਣੇ ਦਾ ਬੌਣਾ ਰਹਿ ਗਿਆ ਹੈ। ਬੌਣਾ ਰਹਿ ਗਿਆ। ਉਸਨੂੰ ਬਾਵਨ ਵੀ ਆਖਿਆ ਹੈ ਸੰਸਕ੍ਰਿਤ ਦੇ ਵਿਚ। ਬੌਣਾ ਹਿੰਦੀ ਵਿਚ ਦੋ ਫੁਟ ਤੋਂ ਕਦ ਵਧਿਆ ਹੀ ਨਹੀਂ। ਛੋਟੀਆਂ ਛੋਟੀਆਂ ਬਾਹਵਾਂ ਰਹਿ ਗਈਆਂ ਨੇ। ਭਾਵੇਂ ਦਸ ਵੀਹ ਸਾਲ ਦਾ ਹੋ ਗਿਆ ਹੈ, ਤੀਹ ਸਾਲ ਦਾ ਹੋਵੇਗਾ। ਨਿਕੇ ਨਿਕੇ ਪੈਰ ਰਹਿ ਗਏ ਨੇ। ਬਹੁਤ ਛੋਟਾ ਸਰੀਰ, ਬੌਣਾ। ਐਸੇ ਮੈਂ ਦੋ ਭੈਣ ਭਰਾ ਗਵਾਲੀਅਰ ਵਿਚ ਦੇਖੇ। ਦੇਖ ਕੇ ਹੈਰਾਨਗੀ ਹੋਈ

ਕਿਉਂਕਿ ਸਤਸੰਗੀ ਨੇ। ਬਾਬਾ ਥਾਰਾ ਸਿੰਘ ਦਾ ਡੇਰਾ ਹੈ, ਉਥੇ ਆਉਂਦੇ ਨੇ। ਕੀਰਤਨ ਕਰਨ ਦਾ ਸ਼ੌਕ ਹੈ। ਵਾਜਾ ਕਿਵੇਂ ਵਜਾਈਏ, ਹੱਥ ਪਹੁੰਚਦਾ ਹੀ ਕੋਈ ਨਹੀ। ਅਵਾਜ਼ ਬੜੀ ਬਾਰੀਕ ਤੇ ਲੰਬੀ, ਨਹੀ ਖੁਲ੍ਹੀ। ਇਕ ਦਿਨ ਮੈਨੂੰ ਕਹਿਣ ਲਗਾ ਮਸਕੀਨ ਜੀ, ਸੇਵਾ ਕਰਨ ਨੂੰ ਵੀ ਜੀਅ ਕਰਦਾ ਹੈ। ਕਿਵੇਂ ਕਰੀਏ ? ਮੈਂ ਕਿਹਾ ਲੈ, ਤੈਨੂੰ ਕੋਈ ਰੋਕਦਾ ਹੈ। ਦਾਲ ਦੀ ਬਾਲਟੀ ਚੁੱਕ, ਵੰਡ। ਕਹਿੰਦਾ ਜਿਤਨੀ ਵਡੀ ਬਾਲਟੀ ਹੈ ਉਸ ਤੋਂ ਅੱਧੀ ਤੇ ਮੇਰੀ ਬਾਂਹ ਹੈ ਕਿਵੇਂ ਚੁੱਕਾਂ। ਡੇਰੇ ਦੇ ਮੁੰਤਜ਼ਾਮੀਆਂ (ਇੰਤਜ਼ਾਮ ਕਰਨ ਵਾਲਿਆਂ) ਨੂੰ ਮੈਂ ਕਿਹਾ ਬਹੁਤ ਪੁਰਾਣੇ ਆਉਂਦੇ ਨੇ। ਕੋਈ ਛੋਟੇ ਭਾਂਡੇ ਬਣਾ ਦਿਉ। ਇਨ੍ਹਾਂ ਦਾ ਸ਼ੌਕ ਵੀ ਪੂਰਾ ਹੋਵੇ। ਬੌਣੇ ਰਹਿ ਗਏ। ਤੀਹ ਤੀਹ ਚਾਲੀ ਚਾਲੀ ਸਾਲ ਦੇ ਹੋ ਗਏ ਨੇ, ਬੌਣੇ ਨੇ। ਕਈ ਪੰਜਾਹ ਪੰਜਾਹ ਸਠ ਸਠ ਸਾਲ ਤੋਂ ਗੁਰਦੁਆਰੇ ਆ ਰਹੇ ਨੇ, ਬੌਣੇ ਨੇ। ਬੌਣੇ ਦੇ ਬੌਣੇ, ਕੁਛ ਵੀ ਨਹੀਂ। ਬੌਣੇ ਰਹਿ ਗਏ ਨੇ। ਨਾ ਢੰਗ ਦਾ ਕਰਨਾ ਹੈ ਨਾ ਢੰਗ ਦਾ ਬੋਲਣਾ ਹੈ। ਸਰੀਰ ਕਰਕੇ ਬੌਣੇ ਕੋਈ ਰਹਿ ਜਾਣ ਬਹੁਤ ਥੋੜੇ ਨੇ, ਬਹੁਤ ਥੋੜੇ ਨੇ, ਸਰਕਿਸ ਵਾਲੇ ਲੈ ਜਾਂਦੇ ਨੇ। ਜਾਂ ਫਿਲਮਾਂ ਵਾਲੇ ਲੈ ਜਾਂਦੇ ਨੇ। ਉਨ੍ਹਾਂ ਦਾ ਮੰਨੋਰੰਜਨ ਕਰਦੇ ਨੇ। ਪਰ ਧਾਰਮਿਕ ਮੰਦਰ, ਗੁਰਦੁਆਰਿਆਂ ਵਿਚ ਕਈ ਦਫਾ ਦੇਖ ਕੇ ਹੈਰਾਨੀ ਹੁੰਦੀ ਏ, ਬੌਣੇ ਹੀ ਬੈਠੇ ਨੇ। ਬੌਣੇ। ਉਨ੍ਹਾਂ ਦੀ ਤਰਜ਼ੇ-ਜ਼ਿੰਦਗੀ ਤੋਂ ਪਤਾ ਚਲਦਾ ਹੈ ਕੋਈ ਇਕ ਅੱਧ ਨੂੰ ਛੱਡ ਕੇ। ਹਦ ਹੋ ਗਈ, ਐਨੇ ਲੋਗ ਬੌਣੇ ਰਹਿ ਗਏ। ਪੰਜਾਹ ਪੰਜਾਹ ਸਠ ਸਠ ਸਾਲ ਤੋਂ ਆ ਰਹੇ ਨੇ। ਕੁਛ ਵੀ ਨਹੀ, ਬੌਣੇ ਦੇ ਬੌਣੇ ਰਹਿ ਗਏ। ਸਤਿਗੁਰ ਕਹਿੰਦੇ ਨੇ ਚਲ ਤੇ ਪਿਆ ਹਾਂ, ਪਰ ਹੇ ਪ੍ਰਭੂ ! ਉਸ ਬੱਚੇ ਦੀ ਤਰ੍ਹਾਂ ਚਲਦਾ ਹਾਂ, ਗਿਰਦਾ ਹਾਂ, ਚਲਦਾ ਹਾਂ ਗਿਰਦਾ ਹਾਂ, ਤੂੰ ਮੇਰੀ ਬਾਂਹ ਪਕੜ ਨਹੀ ਚਲ ਸਕਦਾ। **ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰਿਆ॥੧॥ਰਹਾਉ॥ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ॥੧॥** ਮੇਰੇ ਕੋਲ ਉਹ ਕੰਨ ਵੀ ਨਹੀ ਤੈਨੂੰ ਸੁਣ ਸਕਣ। ਮਾਸੂਮ ਬੱਚੇ ਕੋਲ ਕਿਥੇ ਨੇ ? ਹੈਨ ਮਨੁੱਖ ਕੋਲ ਕੰਨ। ਇਹ ਪੁਤਰ ਦੀ ਸੁਣ ਸਕਦਾ ਹੈ, ਮਿੱਤਰ ਦੀ ਸੁਣ ਸਕਦਾ ਹੈ, ਪਤਨੀ ਦੀ ਸੁਣ ਸਕਦਾ ਹੈ, ਮਿੱਤਰ ਦੀ ਸੁਣ ਸਕਦਾ ਹੈ, ਪਤਨੀ ਦੀ ਸੁਣ ਸਕਦਾ ਹੈ, ਪਤੀ ਦੀ ਸੁਣ ਸਕਦਾ ਹੈ, ਭਰਾਵਾਂ ਦੀ ਸੁਣ ਸਕਦਾ ਹੈ, ਭੈਣਾਂ ਦੀ ਸੁਣ ਸਕਦਾ ਹੈ। ਗੁਰੂ ਦੀ ਨਹੀਂ ਸੁਣ ਸਕਦਾ। ਮਿੱਤਰ ਦਾ ਕਹਿਣਾ ਇਸਨੇ ਸੁਣ ਲਿਆ, ਉਸਨੇ ਕਿਹਾ ਹੈ ਐਹ ਖੋਲ੍ਹ ਬੋਤਲ ਪੀਣੀ ਏ, ਪੀਦਾ ਪਿਆ। ਮਿੱਤਰ ਦਾ ਕਹਿਣਾ ਮੰਨ ਕੇ। ਗੁਰੂ ਕਹਿੰਦਾ ਹੈ।

**ਧਰੇ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿਖ॥**

(ਰਹਿਤ ਨਾਮਾ)

ਪਾਹੁਲ ਚੱਖ, ਮੇਰੀ ਕਲਾਸ ਦੇ ਵਿਚ ਦਾਖਲ ਹੋ, ਠੁਕਰਾ ਦਿੰਦਾ ਹੈ। ਐ ਤੂੰ ਆਪਣੇ ਕੋਲ ਰੱਖ। ਗੁਰੂ ਦੀ ਸੁਣ ਸਕੇ, ਕੰਨ ਕੋਈ ਨਹੀਂ। ਮਿੱਤਰ ਦੀ ਸੁਣ ਸਕੇ, ਕੰਨ ਹਨ। ਗੁਰੂ ਦੀ ਸੁਣ ਸਕੇ ਇਸਦੇ ਕੋਲ ਕੰਨ ਨਹੀਂ ਨੇ। ਪਤਨੀ ਦੀ ਸੁਣ ਸਕਦਾ ਹੈ, ਪਤਨੀ ਦੀ ਸੁਣ ਸਕਦਾ ਹੈ, ਭਰਾ ਦੀ ਸੁਣ ਸਕਦਾ ਹੈ, ਪੜੋਸੀ ਦੀ ਸੁਣ ਸਕਦਾ ਹੈ ਬਗੈਰ-ਮੁਤਾਲਿਆ ਕਰ ਲੈਣਾ। ਗੁਰੂ ਦੀ ਨਹੀਂ ਸੁਣਦਾ। ਸਤਿਗੁਰ ਕਹਿੰਦੇ ਨੇ ਮੇਰੇ

ਕੋਲ ਕੰਨ ਵੀ ਕੋਈ ਨਹੀਂ। ਹੇ ਪ੍ਰਭੂ ! ਤੇਰੇ ਬੋਲ ਸੁਣ ਸਕਾਂ। ਪ੍ਰਮਾਤਮਾ ਦੇ ਬੋਲ ਕੀ ਨੇ ਜੋ ਅਵਤਾਰਾਂ ਦੇ ਰਾਹੀਂ ਸੰਸਾਰ ਵਿਚ ਪ੍ਰਗਟ ਹੁੰਦੇ ਨੇ। ਉਹ ਪ੍ਰਮਾਤਮਾ ਦੇ ਬੋਲ ਹੁੰਦੇ ਨੇ :—

**ਜੈਸੀ ਮੈ ਆਵੈ ਖਸਮ ਕੀ ਬਾਣੀ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੨੨)

**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ**
**ਆਰਤ ਦੁਆਰਿ ਰਟਤ ਪਿੰਗੁਰੀਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੦੩)

ਸੁਣ ਸਕੇ, ਕੰਨ ਨਹੀਂ ਨੇ।

ਜ਼ਬਾਨ ਵੀ ਕੋਈ ਨਹੀਂ। ਹੇ ਪ੍ਰਭੂ ! ਮੈਂ ਆਪਣੇ ਬੋਲ ਤੇਰੇ ਤਕ ਪਹੁੰਚਾ ਸਕਾਂ। ਹੇ ਪ੍ਰਭੂ ! ਅੱਖਾਂ ਵੀ ਕੋਈ ਨਹੀਂ ਤੈਨੂੰ ਦੇਖ ਸਕਣ। ਹੈਰਾਨਗੀ, ਅੱਖਾਂ ਵੀ ਕੋਈ ਨਹੀਂ। ਇਸ ਸ਼ਬਦ ਦਾ ਅਨੁਵਾਦ ਕੀਤਾ ਹੈ, ਟੀਕਾ ਕੀਤਾ ਹੈ ਭਾਈ ਗੁਰਦਾਸ ਨੇ। ਤਿੰਨ ਚਾਰ ਸਵੱਈਆਂ ਵਿਚ ਇਕੋ ਹੀ ਸ਼ਬਦ ਨੂੰ। ਤਿੰਨ ਚਾਰ ਸਵੱਈਆਂ ਵਿਚ ਭਾਈ ਸਾਹਿਬ ਨੇ ਐਹਮੀਅਤ (ਤਰਜ਼ੀਹ) ਜ਼ਿਆਦਾ ਦੇ ਦਿਤੀ ਬਈ ਲੋਕਾਂ ਦੀ ਸਮਝ ਵਿਚ ਆਵੇ। ਚੂੰਕਿ ਸ਼ਬਦਾਂ ਦਾ ਪਹਿਲੇ ਟੀਕਾ ਖਾਸ ਕਰਕੇ, ਉਨ੍ਹਾਂ ਸ਼ਬਦਾਂ ਦਾ ਜੋ ਪੜ੍ਹਨ ਲਗਿਆਂ ਸਮਝਣ ਲਗਿਆਂ ਭਰਮ ਭੁਲੇਖਾ ਪੈ ਸਕਦਾ ਹੈ। ਭਾਈ ਗੁਰਦਾਸ ਜੀ ਨੇ ਸਭ ਤੋਂ ਪਹਿਲੇ ਟੀਕਾ ਕੀਤਾ ਇਸ ਵਾਸਤੇ ਉਨ੍ਹਾਂ ਦੇ ਦੌਰ ਦੇ ਵਿਚ ਹੀ ਆਖਿਆ ਜਾਣ ਲਗ ਪਿਆ। ਭਾਈ ਸਾਹਿਬ ਦੀ ਬਾਣੀ ਕੁੰਜੀ ਏ, ਖੋਲ੍ਹਦੀ ਏ ਸ਼ਬਦਾਂ ਨੂੰ, ਅਰਥਾਂ ਨੂੰ ਖੋਲ੍ਹਦੀ ਹੈ। ਭਾਈ ਗੁਰਦਾਸ ਜੀ ਦੀ ਬਾਣੀ ਕੁੰਜੀ ਏ। ਜਿਸ ਸ਼ਬਦ ਦੇ ਪੜ੍ਹਨ ਲਗਿਆਂ ਸਮਝਣ ਲਗਿਆਂ ਭਰਾਂਤੀ ਹੋ ਸਕਦੀ ਏ ਉਸ ਨੂੰ ਖੋਲ੍ਹ ਦਿੰਦੇ ਨੇ। ਜਿਸ ਤਰ੍ਹਾਂ ਭਾਈ ਸਾਹਿਬ ਨੇ ਖੋਲ੍ਹਿਆ ਪੜ੍ਹੋ ਤੁਸੀਂ। ਭਾਈ ਸਾਹਿਬ ਕਹਿੰਦੇ ਨੇ :—

**ਦੇਖਬੇ ਕਉ ਦ੍ਰਿਸਟਿ ਨ ਦਰਸ ਦਿਖਾਇਬੇ ਕਉ**
**ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ॥**

(ਕਬਿਤ॥੧॥੨੦੬॥)

ਹੇ ਪ੍ਰਭੂ ! ਤੈਨੂੰ ਦੇਖ ਸਕਾਂ ਅੱਖਾਂ ਕੋਈ ਨਹੀਂ। ਪਰ ਜਿਹੜੀਆਂ ਹੈਗੀਆਂ ਨੇ ਉਸਦੇ ਨਾਲ ਤੂੰ ਦਿਖਾਈ ਨਹੀਂ ਦਿੰਦਾ। ਉਹ ਤੀਜਾ ਨੇਤ੍ਰ ਹੁੰਦਾ ਹੈ। ਦਿਖਾਈ ਨਹੀਂ ਦਿੰਦਾ। **ਦੇਖਬੇ ਕਉ ਦ੍ਰਿਸਟਿ ਨ ਦਰਸ ਦਿਖਾਇਬੇ ਕਉ, ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ।**

**ਕਹਿਬੋ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ**, ਕਹਿ ਸਕਾਂ ਜ਼ੁਬਾਨ ਕੋਈ ਨਹੀਂ ਮੇਰੇ ਕੋਲ। ਹੈਨ ਮਨੁੱਖ ਦੇ ਕੋਲ ਬੋਲ, ਪਤਨੀ ਤਕ ਪਹੁੰਚ ਸਕਦੇ ਨੇ। ਪਤੀ ਤਕ ਪਹੁੰਚ ਸਕਦੇ ਨੇ, ਭਰਾਵਾਂ ਤਕ ਪਹੁੰਚ ਸਕਦੇ ਨੇ, ਪੜੋਸੀਆਂ ਤਕ ਪਹੁੰਚ ਸਕਦੇ ਨੇ, ਦੁਨੀਆਂ ਤਕ ਪਹੁੰਚ ਸਕਦੇ ਨੇ। ਮਨੁੱਖ ਕੋਲ ਉਹ ਬੋਲ ਕੋਈ ਨਹੀਂ, ਜੋ ਪ੍ਰਮਾਤਮਾ

ਤਕ ਪਹੁੰਚ ਸਕਣ, ਨਹੀਂ ਨੇ, **ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕੋ।** ਭਾਈ ਗੁਰਦਾਸ। ਹੇ ਪ੍ਰਭੂ ! ਤੈਨੂੰ ਸੁਣ ਸਕਾਂ ਮੇਰੇ ਕੋਲ ਸ੍ਰਵਣ ਕੋਈ ਨਹੀਂ। ਕੰਨ ਕੋਈ ਨਹੀਂ। **ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ, ਕੈਸੇ ਗੁਨ ਨਿਧਿ ਗੁਨ ਸੁਨੀਐ ਸੁਨਾਈਐ।।** ਤੀਸਰੀ ਪੰਗਤੀ, ਮਨ ਮੈ ਨ ਗੁਰਮਤਿ, ਗੁਰਮਤਿ ਮੈ ਨ ਮਨ, **ਨਿਹਚਲ ਹੋਇ ਨ ਉਨਮਨ ਲਿਵ ਲਾਈਐ।।** ਜੋ ਗੁਰੂ ਦੀ ਮਤਿ ਹੈ, ਉਹ ਮੈਨੂੰ ਕਬੂਲ ਨਹੀਂ। ਜੋ ਮੇਰੀ ਮਤਿ ਹੈ ਗੁਰੂ ਨੂੰ ਕਬੂਲ ਨਹੀਂ। ਜੋ ਗੁਰੂ ਦੀ ਸੋਚਣੀ ਹੈ, ਇਸ ਨਾਲ ਮੈਂ ਸਹਿਮਤ ਨਹੀਂ। ਜੋ ਮੇਰੀ ਸੋਚਣੀ ਹੈ, ਇਸਦੇ ਨਾਲ ਗੁਰੂ ਸਹਿਮਤ ਨਹੀਂ। ਬਹੁਤ ਕੀਮਤੀ ਗੱਲ ਕਹਿ ਦਿਤੀ, ਬੜੀ ਕੀਮਤੀ ਗੱਲ, ਝਾਤ ਮਾਰੋਗੇ ਤੋ ਹੁਣੇ ਹੀ ਸਾਰੀ ਗੱਲ ਸਾਹਮਣੇ ਆ ਜਾਏਗੀ। ਜੋ ਗੁਰੂ ਦੀ ਸੋਚਣੀ ਹੈ, ਜੋ ਗੁਰੂ ਦੀ ਮਤਿ ਹੈ ਉਹ ਮੈਨੂੰ ਕਬੂਲ ਨਹੀਂ ਤੇ ਜਿਸ ਤਰ੍ਹਾਂ ਦੀ ਮੇਰੀ ਮਤਿ ਹੈ ਉਹ ਗੁਰੂ ਨੂੰ ਕਬੂਲ ਨਹੀਂ। ਗੁਰੂ ਦੀ ਮਤਿ ਦੇ ਵਿਚ ਨਿਰਵੈਰਤਾ ਹੈ। ਮੇਰੀ ਮਤਿ'ਤੇ ਵੈਰ-ਵਿਰੋਧ ਨਾਲ ਭਰੀ ਹੋਈ ਏ। ਗੁਰੂ ਦੀ ਮਤਿ ਦੇ ਵਿਚ ਤੇ ਪ੍ਰੇਮ ਹੈ। ਮੇਰੀ ਮਤਿ ਦੇ ਵਿਚ ਤੇ ਘ੍ਰਿਣਾ ਹੈ, ਨਫਰਤ ਹੈ। ਗੁਰੂ ਦੀ ਮਤਿ ਦੇ ਵਿਚ ਤੇ ਸਮ-ਦ੍ਰਿਸ਼ਟੀ ਹੈ। ਮੇਰੀ ਮਤਿ ਦੇ ਵਿਚ ਤਾਂ ਵਿਤਕਰੇ ਨੇ। ਇਹ ਆਪਣਾ ਹੈ ਬੇਗਾਨਾ ਹੈ। ਇਹ ਆਪਣੀ ਪਾਰਟੀ ਦਾ ਹੈ, ਇਹ ਆਪਣੀ ਪਾਰਟੀ ਦਾ ਨਹੀਂ। ਵਿਤਕਰਾ ਹੈ। ਗੁਰੂ ਦੀ ਮਤਿ ਦੇ ਵਿਚ ਗਿਆਨ ਹੈ। ਮੇਰੀ ਮਤਿ ਦੇ ਵਿਚ ਤੇ ਅਗਿਆਨ ਹੈ। **ਗੁਰੂ ਦੀ ਮਤਿ ਮਹਾਂ-ਰਸ ਨਾਲ ਅਨੰਦ ਨਾਲ ਭਰੀ ਹੋਈ ਏ।** ਮੈਂ ਤੇ ਤਰ੍ਹਾਂ ਤਰ੍ਹਾਂ ਦੀਆਂ ਚਿੰਤਾਵਾਂ ਨਾਲ ਭਰਿਆ ਪਿਆ ਹਾਂ। ਕਲੇਸ਼ ਨਾਲ ਭਰਿਆ ਹੋਇਆ ਹਾਂ। ਜੋ ਮੇਰੀ ਮਤਿ ਹੈ ਇਸ ਨਾਲ ਗੁਰੂ ਸਹਿਮਤ ਨਹੀਂ ਹੈ। ਗੁਰੂ ਕਹਿੰਦਾ ਹੈ ਤਿਆਗ :-

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੩)

ਤਿਆਗ, ਪਰੇ ਸੁੱਟ। ਜੋ ਗੁਰੂ ਦੀ ਮਤਿ ਹੈ ਇਹ ਮੈਨੂੰ ਕਬੂਲ ਨਹੀ। ਜੋ ਮੇਰੀ ਮਤਿ ਹੈ ਇਹ ਗੁਰੂ ਨੂੰ ਪ੍ਰਵਾਨ ਨਹੀਂ। ਇਸ ਨਾਲ ਸਹਿਮਤੀ ਨਹੀਂ। **ਨਿਹਚਲ ਹੋਇ ਨ ਉਨਮਨ ਲਿਵ ਲਾਈਐ।।** ਕਿਵੇਂ ਮਨ ਟਿਕੇ :-

**ਅੰਗ ਅੰਗ ਭੰਗ ਰੰਗ ਰੂਪ ਕੁਲ-ਹੀਨ ਦੀਨ,**
**ਕੈਸੇ ਬਹੁ-ਨਾਇਕ ਕੀ ਨਾਇਕਾ ਕਹਾਈਐ।। ੨੦੬।।**

(ਕਬਿੱਤ ਭਾਈ ਗੁਰਦਾਸ ਜੀ)

ਅੰਗ ਭੰਗ, ਨਾ ਪੈਰ ਨੇ, ਨਾ ਹੱਥ ਹੈ, ਨਾ ਜ਼ਬਾਨ ਹੈ, ਨਾ ਕੰਨ ਨੇ, ਨਾ ਅੱਖਾਂ ਨੇ। ਫਿਰ ਤੇ ਬੰਦਾ ਧਾਰਮਿਕ ਤੌਰ ਤੇ ਪੱਥਰ ਹੋ ਗਿਆ ਨਾ। ਦੇਖੋ ਪੱਥਰ ਵੇਖ ਨਹੀਂ ਸਕਦਾ, ਪੱਥਰ ਸੁਣ ਨਹੀਂ ਸਕਦਾ, ਪੱਥਰ ਬੋਲ ਨਹੀਂ ਸਕਦਾ, ਪੱਥਰ ਚਲ ਨਹੀਂ ਸਕਦਾ, ਪੱਥਰ ਕਿਸੇ ਦਾ ਦਾਮਨ ਨਹੀਂ ਪਕੜ ਸਕਦਾ। ਗੁਰੂ ਦਾ ਦਾਮਨ ਪਕੜ ਨਹੀਂ ਸਕਦੇ,

ਗੁਰੂ ਦੇ ਮਾਰਗ ਤੇ ਚਲ ਨਹੀਂ ਸਕਦੇ। ਪ੍ਰਭੂ ਦੀ ਜੋਤ ਦਿਖਾਈ ਨ ਦੇਵੇ। ਬੋਲ, ਬੋਲ ਨ ਸਕੀਏ, ਸ੍ਰਵਣ ਸਰੋਤ ਨ ਹੋਵੇ। ਫਿਰ ਪੱਥਰ ਤੇ ਮਨੁੱਖ ਦੇ ਵਿਚ ਕੀ ਫਰਕ ਹੈ। ਮਨੁੱਖ ਪਰਵਾਰਿਕ ਤੌਰ ਤੇ ਮਨੁਖ ਹੋਵੇਗਾ, ਧਾਰਮਿਕ ਤੌਰ ਤੇ ਪੱਥਰ ਹੈ, ਗੁਸਤਾਖੀ ਮੁਆਫ। ਕਹਿਣ ਦੇਣਾ ਮੈਨੂੰ। ਰਾਜਨੀਤਕ ਤੌਰ ਤੇ ਮਨੁੱਖ ਹੋਵੇਗਾ, ਧਾਰਮਿਕ ਤੌਰ ਤੇ ਪੱਥਰ ਹੈ। **ਅੰਗ ਅੰਗ ਭੰਗ ਰੰਗ ਰੂਪ ਕੁਲ-ਹੀਨ ਦੀਨ।** ਸਾਰੇ ਅੰਗ ਟੁੱਟੇ ਹੋਏ ਨੇ, ਨਾ ਪੈਰ, ਨਾ ਹੱਥ, ਨਾ ਅੱਖਾਂ ਤੇ ਨਾ ਕੰਨ, ਨਾ ਜ਼ਬਾਨ ਤੋ ਫਿਰ ਪੱਥਰ ਤੇ ਮਨੁੱਖ ਵਿਚ ਕੀ ਫਰਕ ਹੈ। ਦੂਸਰਾ ਵੀ ਇਕ ਸਵੱਯਾ ਹੈ ਪੜ੍ਹ ਲਉ ਬੜਾ ਕੀਮਤੀ ਹੈ ਭਾਈ ਸਾਹਿਬ ਦਾ :—

**ਰੂਪ-ਹੀਨ ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ,**
**ਸੋਭਾ-ਹੀਨ, ਭਾਗ-ਹੀਨ, ਤਪ-ਹੀਨ ਬਾਵਰੀ॥੨੨੦॥**

(ਕਬਿੱਤ ਭਾਈ ਗੁਰਦਾਸ ਜੀ)

ਇਕ ਇਕ ਪੰਗਤੀ ਬੜੀ ਕੀਮਤੀ ਹੈ ਔਰ ਚਾਲ ਬੜੀ ਨਿਰਾਲੀ ਏ। ਗਹਰਾਈ ਨੂੰ ਛੋਹਿਆ ਹੈ। **ਰੂਪ-ਹੀਨ ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ, ਸੋਭਾ-ਹੀਨ, ਭਾਗ-ਹੀਨ, ਤਪ-ਹੀਨ, ਬਾਵਰੀ॥**

ਦੂਸਰੀ ਪੰਗਤੀ :— **ਦ੍ਰਿਸ਼ਟਿ-ਦਰਸ-ਹੀਨ, ਸਬਦ ਸੁਰਤ-ਹੀਨ, ਬੁਧਿ-ਬਲ-ਹੀਨ, ਸੂਧੇ ਹਸਤ ਨ ਪਾਵ ਰੀ॥** ਹੱਥ ਟੁੰਡੇ ਨੇ, ਪੈਰ ਲੰਗੜੇ ਨੇ, ਅੱਖਾਂ ਕੋਈ ਨਹੀਂ, ਕੰਨ ਕੋਈ ਨਹੀਂ, ਜ਼ਬਾਨ ਕੋਈ ਨਹੀਂ। ਇਹ ਸਵੱਯਾ ਵੀ ਬੜਾ ਕੀਮਤੀ ਹੈ। ਮੈਂ ਤੇ ਇਕ ਦੋ ਸਜਣਾਂ ਨੂੰ ਦੇਖਿਆ, ਸਾਰਾ ਦਿਨ ਇਸ ਸਵੱਯੇ ਨੂੰ ਗੁਣ-ਗਣਾਉਂਦੇ ਰਹੇ, ਅੱਗੇ ਜਾ ਹੀ ਨਹੀਂ ਸਕੇ, ਉਸ ਵਿਚ ਰਹਿ ਗਏ। ਐਨਾ ਹਿਰਦਾ ਬੈਰਾਗੀ ਹੋ ਗਿਆ। **ਰੂਪ-ਹੀਨ, ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ, ਸੋਭਾ-ਹੀਨ, ਭਾਗ-ਹੀਨ, ਤਪ-ਹੀਨ ਬਾਵਰੀ॥ ਦ੍ਰਿਸ਼ਟਿ ਦਰਸ-ਹੀਨ, ਸਬਦ ਸੁਰਤ-ਹੀਨ, ਬੁਧਿ-ਬਲ-ਹੀਨ, ਸੂਧੇ ਹਸਤ ਨ ਪਾਵ ਰੀ॥ ਪ੍ਰੀਤਿ-ਹੀਨ, ਰੀਤ-ਹੀਨ, ਭਾਇ ਭੈ ਪ੍ਰਤੀਤ-ਹੀਨ, ਚਿਤ-ਹੀਨ, ਬਿਤ-ਹੀਨ, ਸਹਜ ਸੁਭਾਵ ਰੀ॥** ਸਹਜਸੁਭਾਉ ਵੀ ਕੋਈ ਨਹੀਂ। **ਅੰਗ ਅੰਗ-ਹੀਨ, ਦੀਨਾ-ਧੀਨ, ਪਰਚੀ ਨ ਲਗਿ ਚਰਨਿ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ॥੨੨੦॥** ਉਸ ਰਾਜੇ ਦੇ ਚਰਨ ਕਿਸ ਤਰ੍ਹਾਂ ਪ੍ਰਾਪਤ ਹੋਣ। ਇਹ ਤੇ ਮੇਰੀ ਹਾਲਤ ਹੈ। ਗੁਣਾਂ ਦਾ ਉਹ ਸੁਹੱਪਣ ਨਹੀਂ।

ਰੂਪ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਸਰੀਰ ਦਾ ਰੂਪ ਇਕ ਮਨ ਦੀ ਸੀਰਤ। ਜਿਸ ਨੂੰ ਕਹਿ ਸਕਦੇ ਹਾਂ ਰੂਪ ਬੜਾ ਚੰਗਾ ਏ, ਸੀਰਤ ਬੜੀ ਭੈੜੀ ਏ। ਰੂਪ ਬੜਾ ਚੰਗਾ ਹੈ ਸੁਭਾਉ ਬੜਾ ਗੰਦਾ ਹੈ। ਰੂਪ ਕੋਈ ਨਹੀਂ, ਕਿਉਂਕਿ ਪ੍ਰਮਾਤਮਾ ਤੇ ਸੁਭਾਉ ਦੇਖਦਾ ਹੈ। ਇਸ ਸਰੀਰ ਦਾ ਰੂਪ ਥੋੜ੍ਹੀ ਦੇਖਦਾ ਹੈ। ਸੀਰਤ ਵੇਖਦਾ ਹੈ। ਸੂਰਤ ਨਹੀਂ ਦੇਖਦਾ। ਰੂਪ-ਹੀਨ, ਕੁਲ-ਹੀਨ, ਆਪਣੀ ਕੁਲ ਦੀ ਵੀ ਸਮਝ ਨਹੀਂ, ਹੁਣ ਤੇ ਗੋਤਾਂ ਅਸੀਂ ਨਾਲ ਜੋੜੀਆਂ ਹੋਈਆਂ ਨੇ, ਸਭ ਗਲਤ ਨੇ। ਕਿਧਰੇ ਭਰਮ ਭੁਲੇਖੇ ਵਿਚ ਨਾ

ਪੈਣਾ, ਮਸਕੀਨ ਮੇਰੀ ਗੋਤ ਨਹੀ ਹੈ। ਮੇਰਾ ਸ਼ਾਇਰਾਨਾ ਤਖ਼ੱਲਸ ਹੈ। ਮੇਰੀਆਂ ਬਹੁਤ ਸਾਰੀਆਂ ਰੁਬਾਈਆਂ ਨੇ, ਰਚਨਾਵਾਂ ਨੇ, ਪੰਜਾਬੀ ਵਿਚ, ਉਰਦੂ ਵਿਚ, ਪਰਸ਼ੀਅਨ ਵਿਚ, ਬ੍ਰਿਜ ਭਾਸ਼ਾ ਵਿਚ। ਮੈ ਥੋੜੇ ਦਿਨਾਂ ਵਿਚ ਛਪਵਾਵਾਂਗਾ। ਇਹ ਮੇਰਾ ਸ਼ਾਇਰਾਨਾ ਤਖ਼ੱਲਸ ਹੈ। ਮੇਰੀ ਗੋਤ ਨਹੀ ਹੈ, ਮੈ ਗੋਤ ਕਦੀ ਨਹੀਂ ਜੋੜੀ। ਜਿਹੜੀ ਜਿਹੜੀ ਕੁਲ ਗੋਤ ਤੁਸੀ ਨਾਲ ਜੋੜੀ ਹੋਈ ਏ, ਨਹੀ ਹੈ, ਤੇ ਜਿਹੜੀ ਹੈ ਉਸਦਾ ਪਤਾ ਕੋਈ ਨਹੀਂ। ਕੁਲ-ਹੀਨ, ਹੇ ਪ੍ਰਭੂ ! ਕੁਲ ਦਾ ਤੇ ਪਤਾ ਹੀ ਨਹੀਂ । ਆਏ ਤੇ ਤੇਰੇ ਤੋਂ, ਪਤਾ ਤੇਰਾ ਕੁਛ ਨਹੀ। **ਰੂਪ-ਹੀਨ, ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ, ਸੋਭਾ-ਹੀਨ, ਭਾਗ-ਹੀਨ, ਤਪ-ਹੀਨ ਬਾਵਰੀ।** ਮਾਨ ਵਡਿਆਈ ਵੀ ਕੋਈ ਨਹੀਂ, ਤਪ ਵੀ ਕੋਈ ਨਹੀਂ। ਹੇ ਪ੍ਰਭੂ ! ਇਤਨੀ ਚੰਗੀ ਪਰਾਲਬਧ ਵੀ ਨਹੀਂ ਕਿ ਤੂੰ ਮਿਲੇਂ। ਐਸੇ ਮੇਰੇ ਪੁਰਾਣੇ ਭਾਗ ਵੀ ਨਹੀ। ਇਤਨੀ ਵਿਨਿਮਰਤਾ ਭਾਈ ਸਾਹਿਬ ਭਾਈ ਗੁਰਦਾਸ ਜੀ। **ਦ੍ਰਿਸਟਿ ਦਰਸ-ਹੀਨ,** ਤੈਨੂੰ ਵੇਖ ਸਕਾਂ ਮੇਰੇ ਕੋਲ ਦ੍ਰਿਸਟੀ ਕੋਈ ਨਹੀਂ। ਮੈ ਸੰਸਾਰ ਦੇ ਤਲ ਤੇ ਸੁਜਾਖਾ ਹਾਂ ਤੇਰੇ ਤਲ ਤੇ ਅੰਨ੍ਹਾਂ ਹਾਂ। ਅੰਧਾ ਹਾਂ :—

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੫੪)

ਨਹੀ ਖਸਮ ਦਿਖਾਈ ਦਿੰਦਾ ਤੇ ਫਿਰ ਕੀ ਆਖੋਗੇ। ਅੰਧਾ-ਪਨ ਨਹੀਂ ਤੇ ਹੋਰ ਕੀ ਏ। ਧਾਰਮਿਕ ਤੌਰ ਤੇ ਮਨੁੱਖ ਅੰਧੇ ਨੇ। ਸਮਾਜਿਕ ਤਲ ਤੇ ਸੁਜਾਖੇ ਨੇ। ਸੰਸਾਰਿਕ ਤਲ ਤੇ ਸੁਜਾਖੇ ਨੇ। ਧਾਰਮਿਕ ਤਲ ਤੇ ਅੰਧੇ ਨੇ। **ਦ੍ਰਿਸਟਿ ਦਰਸ-ਹੀਨ, ਸਬਦ, ਸੁਰਤਿ-ਹੀਨ, ਬੁਧਿ-ਬਲ-ਹੀਨ ਸੂਧੇ ਹਸਤ ਨ ਪਾਵ ਰੀ॥** ਪੈਰ ਵੀ ਕੋਈ ਨਹੀਂ, ਹੱਥ ਵੀ ਕੋਈ ਨਹੀਂ। **ਪ੍ਰੀਤ-ਹੀਨ, ਰੀਤ-ਹੀਨ,** ਤੇਰੀ ਮਰਯਾਦਾ ਵੀ ਕੋਈ ਨਹੀ, ਤੇਰੀ ਰਹੁ ਰੀਤੀ ਵੀ ਮੇਰੇ ਕੋਲ ਕੋਈ ਨਹੀਂ, ਨਹੀਂ ਹੈ। ਤੇਰੀ ਰਹੁ ਰੀਤੀ ਦੇ ਮੁਤਾਬਿਕ ਮੈ ਚਲ ਸਕਾਂ ਇਸ ਮਰਯਾਦਾ ਦੀ ਮੈਨੂੰ ਸਮਝ ਵੀ ਕੋਈ ਨਹੀ। **ਪ੍ਰੀਤ-ਹੀਨ, ਰੀਤ-ਹੀਨ, ਭਾਇ-ਭੈ ਪ੍ਰਤੀਤ-ਹੀਨ, ਚਿਤ-ਹੀਨ, ਬਿਤ-ਹੀਨ, ਸਹਜ ਸੁਭਾਵਰੀ।** ਚਿੰਤਨ ਵੀ ਕੋਈ ਨਹੀ, ਤੇਰੀ ਯਾਦ ਵੀ ਕੋਈ ਨਹੀਂ। ਬਿਤ, ਮੇਰੇ ਕੋਲ ਸਮਰਥਾ ਵੀ ਕੋਈ ਨਹੀਂ। ਸਹਿਜ ਸੁਭਾਵ ਵੀ ਕੋਈ ਨਹੀਂ। **ਪ੍ਰੀਤਿ-ਹੀਨ, ਰੀਤ-ਹੀਨ, ਭਾਇ ਭੈ ਪ੍ਰਤੀਤ-ਹੀਨ, ਚਿਤ-ਹੀਨ, ਬਿਤ-ਹੀਨ, ਸਹਜ ਸੁਭਾਵਰੀ॥ਅੰਗ ਅੰਗ-ਹੀਨ, ਦੀਨਾ-ਧੀਨ, ਪਰਚੀ ਨ ਲਗਿ ਚਰਨਿ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ॥** ਹੇ ਪ੍ਰਭੂ ! ਤੇਰੇ ਚਰਨ ਸਾਨੂੰ ਕਿਸ ਤਰ੍ਹਾਂ ਨਸੀਬ ਹੋਣਗੇ। ਮੇਰੇ ਤੇ ਅੰਗ ਅੰਗ ਟੁਟੇ ਹੋਏ ਨੇ, ਨਾ ਪੈਰ, ਨਾ ਹੱਥ, ਨਾ ਅੱਖਾਂ, ਨਾ ਕੰਨ, ਨਾ ਸੂਝ, ਨਾ ਸਮਝ, ਨਾ ਸੀਰਤ, ਕਿਵੇਂ ਮਿਲਨਾ ਹੋਵੇ ?

ਖਿਮਾ ਕਰਨੀ ਜਿਸ ਦਿਨ ਚਲੋਗੇ, ਧਿਆਨ ਚਲੇਗਾ, ਉਸ ਦਿਨ ਪਤਾ ਚਲੇਗਾ, ਅਸਲੀਅਤ ਕੀ ਹੈ। ਅਸਲੀਅਤ ਇਹੀ ਕੁਝ ਹੈ ਜੋ ਭਾਈ ਗੁਰਦਾਸ ਨੇ ਸਾਹਮਣੇ ਰੱਖ ਦਿੱਤੀ ਏ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ਮੈਂ ਚਲ ਤੇ ਪਿਆ ਹਾਂ ਉਸ

ਬੱਚੇ ਦੀ ਤਰਾਂ ਜਿਸ ਨੇ ਅੱਜ ਚਲਨਾ ਸਿਖਿਆ। ਅਜ ਚਲਨਾ ਸਿਖਿਆ ਤੇ ਧਿਆਨ ਚਲ ਪਿਆ। ਅੱਜ ਬੋਲਣਾ ਸਿਖਿਆ ਜ਼ਬਾਨ ਵਾਹਿਗੁਰੂ, ਵਾਹਿਗੁਰੂ ਜਪਣ ਲਗ ਪਈ। ਅੰਮ੍ਰਿਤ-ਵੇਲੇ ਉਠ ਕੇ ਜਪਣ ਲਗ ਪਿਆ। ਬੋਲਣ ਲਗ ਪਿਆ। ਗੁਰੂ ਨੂੰ ਖੁਸ਼ੀ ਹੋ ਜਾਂਦੀ ਏ। ਬੱਚਾ ਬੋਲਣ ਲਗ ਪਿਆ ਗੁਰੂ ਨੂੰ ਖੁਸ਼ੀ ਹੋ ਜਾਂਦੀ ਏ। ਬੱਚਾ ਬੋਲਣ ਲਗੇ ਮਾਂ ਬਾਪ ਖੁਸ਼ ਹੋ ਜਾਂਦੇ ਨੇ। **ਸਿੱਖ ਜਪਣ ਲਗ ਪਵੇ ਗੁਰੂ ਪ੍ਰਸੰਨ ਹੋ ਜਾਂਦਾ ਹੈ। ਪੈਰ ਚਲ ਪਏ ਨੇ ਮਾਂ ਬਾਪ ਲੱਡੂ ਵੰਡਦੇ ਨੇ। ਭਾਰਤ ਦੇ ਵਿਚ ਲੱਡੂ ਵੰਡਦੇ ਨੇ।** ਮੱਧ ਭਾਰਤ ਮਹਾਰਾਸ਼ਟਰ ਦੇ ਵਿਚ ਬੱਚਾ ਚਲਣ ਲਗ ਪਵੇ, ਬੱਚੇ ਨੇ ਪੈਰ ਪੁਟਿਆ ਹੈ। ਧਿਆਨ ਚਲ ਪਿਆ ਫਿਰ ਗੁਰੂ ਨਾਨਕ ਦੀ ਪ੍ਰਸੰਨਤਾ ਹੋ ਜਾਂਦੀ ਹੈ। ਕਲਗੀਧਰ ਪ੍ਰਸੰਨ ਹੋ ਜਾਂਦਾ ਹੈ। ਆਪਾਂ ਹੁਣ ਦੋ ਕੁ ਮਿੰਟ ਧਿਆਨ ਨਾਲ ਜਪੀਏ :—

ਵਾ....ਹਿ....ਗੁਰੂ....।
ਵਾ....ਹਿ....ਗੁਰੂ....।
ਵਾ....ਹਿ....ਗੁਰੂ....।
ਵਾ....ਹਿ....ਗੁਰੂ....।
ਵਾ....ਹਿ....ਗੁਰੂ....।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# 6.

## ੧ੴ ਸਤਿਗੁਰ ਪ੍ਰਸਾਦਿ

### ਵਾਹਿਗੁਰੂ ਜੀ ਕਾ ਖਾਲਸਾ.
### ਵਾਹਿਗੁਰੂ ਜੀ ਕੀ ਫਤਹਿ

ਜੀਵਨ ਦਾ ਲਕਸ਼ ਧਰਮ ਹੈ, ਬਾਕੀ ਸਭ ਪੜਾਉ ਨੇ, ਧਨ ਹੈ, ਪਰਵਾਰ ਹੈ, ਪ੍ਰਭੁਤਾ ਹੈ, ਸੰਪਦਾ ਹੈ। ਸਭ ਪੜਾਉ ਨੇ ਰਸਤੇ ਦੇ ਵਿਚ। ਸਿਆਣਪ ਇਹ ਹੈ, ਪੜਾਉ ਨੂੰ ਪੜਾਉ ਸਮਝੇ, ਘਰ ਨੂੰ ਘਰ ਸਮਝੇ। ਜ਼ਿੰਦਗੀ ਉਦੋਂ ਉਲਟ ਹੋ ਜਾਂਦੀ ਹੈ। ਜਦ ਕੋਈ ਪੜਾਉ ਨੂੰ ਹੀ ਘਰ ਸਮਝ ਲਏ। ਧਨ ਨੂੰ ਹੀ ਜੀਵਨ ਦਾ ਲਕਸ਼ ਸਮਝ ਬੈਠਦਾ ਹੈ, ਪਰਵਾਰ ਨੂੰ ਹੀ ਜੀਵਨ ਦਾ ਲਕਸ਼ ਸਮਝ ਬੈਠਦਾ ਹੈ। ਜੀਉ ਰਹੇ ਹਾਂ ਪਰਵਾਰ ਦੀ ਖਾਤਰ। ਜੀਉ ਰਹੇ ਹਾਂ ਪ੍ਰਭੁਤਾ ਦੀ ਖਾਤਰ। ਜੀਉ ਰਹੇ ਹਾਂ ਪਦਾਰਥਾਂ ਦੀ ਖਾਤਰ। ਇਹ ਤੇ ਇਸ ਤਰ੍ਹਾਂ ਹੋਇਆ ਕੋਈ ਜੀਉ ਰਿਹਾ ਹੈ, ਰਸਤੇ ਦੀ ਖਾਤਰ, ਪੜਾਉ ਦੀ ਖਾਤਰ। ਅਕਲਮੰਦੀ ਤੇ ਨਾ ਹੋਈ। ਪੜਾਉ ਪੜਾਉ ਹੈ। ਰਸਤਾ ਰਸਤਾ ਹੈ। ਮਨੁੱਖ ਦੀ ਬੇਚੈਨੀ, ਇਸ ਗਲ ਦਾ ਸਬੂਤ ਹੈ ਕਿ ਰਸਤੇ ਵਿਚ ਹੈ। ਮਨੁੱਖ ਦੀ ਚਿੰਤਾ ਇਸ ਗਲ ਦਾ ਸਬੂਤ ਹੈ ਕਿ ਰਸਤੇ ਵਿਚ ਹੈ। ਮਨੁੱਖ ਦੀ ਵਿਆਕੁਲਤਾ ਔਰ ਸੋਚ ਇਸ ਗੱਲ ਦਾ ਸਬੂਤ ਹੈ ਕਿ ਰਸਤੇ ਵਿਚ ਹੈ। ਘਰ ਦੇ ਵਿਚ ਤਾਂ ਅਨੰਦ ਵਿਚ ਹੈ। ਘਰ ਤਾਂ ਸਮਾਧੀ ਏ :—

**ਤੇਰੈ ਘਰਿ ਅਨੰਦੁ, ਵਧਾਈ ਤੁਧੁ ਘਰਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੬੫)

ਜੋ ਪ੍ਰਭੂ ਦਾ ਘਰ ਹੈ ਉਹੀ ਸਾਡਾ ਘਰ ਹੈ। ਉਥੇ ਤਾਂ ਨਿਤ ਦੀਆਂ ਵਧਾਈਆਂ ਨੇ, ਨਿਤ ਦਾ ਆਨੰਦ ਹੈ। ਨਿਤ ਦਾ ਸੋਗ, ਨਿਤ ਦੀ ਚਿੰਤਾ, ਇਹ ਰਸਤੇ ਵਿਚ ਹੈ। ਰਸਤੇ ਨੂੰ ਅਬੂਰ ਕਰਨਾ (ਤਹਿ ਕਰਨਾ) ਇਹ ਵਸੀਲਾ ਸਿਰਫ ਮਨੁੱਖ ਕੋਲ ਹੈ। ਹੋਰ ਨਹੀਂ ਹੈ ਕਿਸੇ ਕੋਲ। ਕਹਿੰਦੇ ਨੇ ਪਸ਼ੂ ਕੋਲ ਤਨ ਹੈ, ਵਿਕਸਤ ਮਨ ਨਹੀਂ ਹੈ। ਸੂਖਸ਼ਮ ਸਰੀਰ ਦਾ ਢਾਂਚਾ ਇਤਨਾ ਪਰਬਲ ਨਹੀਂ ਹੈ। ਮਨ ਇਤਨਾ ਪਰਬਲ ਨਹੀਂ ਹੈ। ਬੋਧ ਸ਼ਕਤੀ ਨਹੀਂ ਹੈ। ਦੇਵਤਾ ਹੈ ਉਸਦਾ ਸੂਖਸ਼ਮ ਢਾਂਚਾ ਤਾਂ ਬੜਾ ਪਰਬਲ ਹੈ। ਬੜਾ ਵਿਚਾਰ ਹੈ, ਬੜੀ ਸੂਝ ਹੈ, ਬੜਾ ਗਿਆਨ ਹੈ ਪਰ ਉਸ ਕੋਲ ਤਨ ਨਹੀਂ

ਹੈ। ਉਸ ਕੋਲ ਅਸਥੂਲ ਸਰੀਰ ਨਹੀਂ ਹੈ। ਦੋਵੇਂ ਹੀ ਰੁਕੇ ਹੋਏ ਨੇ। ਪਸ਼ੂ ਵੀ ਰੁਕਿਆ ਹੋਇਆ ਹੈ, ਦੇਵਤਾ ਵੀ ਰੁਕਿਆ ਹੋਇਆ ਹੈ। ਇਕ ਕੋਲ ਤਨ ਤੇ ਹੈ ਮਨੁੱਖ ਕੋਲੋਂ ਜ਼ਿਆਦਾ ਵਜ਼ਨੀ, ਮਨੁੱਖ ਕੋਲੋਂ ਜ਼ਿਆਦਾ ਤਾਕਤਵਰ, ਮਨ ਨਹੀਂ ਹੈ। ਇਕ ਕੋਲ ਬੜਾ ਪਰਬਲ ਮਨ ਹੈ, ਬੜਾ ਗਿਆਨ ਹੈ। ਬੜੀ ਸਮਝ ਹੈ। ਮਹਾਨ ਮਨ ਹੈ ਔਰ ਤਨ ਨਹੀਂ ਹੈ। ਇਹ ਤਾਂ ਇੰਝ ਕਹਿ ਲਈਏ, ਘੋੜਾ ਤੇ ਹੈ ਅਸਵਾਰ ਬਿਲਕੁਲ ਕਮਜ਼ੋਰ। ਮਾਮੂਲੀ ਬੱਚਾ ਕਿਵੇਂ ਇਸ ਘੋੜੇ ਨੂੰ ਕਾਬੂ ਕਰੇਗਾ, ਤੇ ਚਲਾਏਗਾ। ਇਕ ਅਸਵਾਰ ਤੇ ਬੜਾ ਪ੍ਰਬਲ ਹੈ, ਸ਼ਕਤੀਸ਼ਾਲੀ ਹੈ, ਘੋੜਾ ਹੀ ਕੋਈ ਨਹੀਂ, ਵਾਹਨ ਹੀ ਕੋਈ ਨਹੀਂ। ਦੋਵੇਂ ਰੁਕੇ ਹੋਏ ਨੇ। ਦੋਵੇਂ ਰੁਕੇ ਹੋਏ ਨੇ। ਇਕ ਥਾਂ ਤੇ ਅਸਵਾਰ ਬਹੁਤ ਕੰਮਜ਼ੋਰ ਹੈ, ਮਨ ਬਿਲਕੁਲ ਮਾਮੂਲੀ ਹੈ। ਥੋੜ੍ਹੀ ਜਿਹੀ ਸਮਝ ਹੈ ਰਿਜ਼ਕ ਦੀ ਤਲਾਸ਼ ਕਰ ਲੈਣੀ, ਪਸ਼ੂ। ਭਾਵੇਂ ਉਸ ਕੋਲ ਅਸਵਾਰੀ ਬੜੀ ਮਜ਼ਬੂਤ ਹੈ, ਸਰੀਰ ਬੜਾ ਸ਼ਕਤੀਸ਼ਾਲੀ ਹੋ ਸਕਦਾ ਹੈ। ਕਈ ਪਹਿਲੂਆਂ ਵਿਚ ਅੱਗੇ ਵੀ ਹੋ ਸਕਦਾ ਹੈ। ਜੈਸੇ ਜਿਤਨੀ ਸੁਤੰਤਰਤਾ ਦੇ ਨਾਲ ਪੰਛੀ ਉਡ ਲੈਂਦੇ ਨੇ। ਅਸੀਂ ਨਹੀਂ ਉਡ ਸਕਦੇ। ਜਿਤਨੀ ਸੁਤੰਤਰਤਾ ਦੇ ਨਾਲ ਮਛਲੀਆਂ ਤੈਰ ਲੈਂਦੀਆਂ ਨੇ। ਅਸੀਂ ਨਹੀਂ ਤੈਰ ਸਕਦੇ ਜਿਤਨੀ ਤੇਜ਼ੀ ਨਾਲ ਘੋੜਾ ਦੌੜ ਲੈਂਦਾ ਹੈ, ਔਰ ਜਿਤਨੀ ਦੂਰ ਤਕ ਦੌੜ ਲੈਂਦਾ ਹੈ, ਨਹੀਂ ਦੌੜ ਸਕਦੇ। ਜਿੰਨਾਂ ਭਾਰੀ ਭਰਕਮ ਸਰੀਰ ਹੈ ਹਾਥੀ ਕੋਲ, ਨਹੀਂ ਹੈ ਮਨੁੱਖ ਕੋਲ, ਲੇਕਿਨ ਅਸਵਾਰ ਬਹੁਤ ਕੰਮਜ਼ੋਰ ਹੈ। ਮਨ ਨਹੀਂ ਹੈ। ਬਹੁਤ ਛੋਟਾ ਹੈ। ਸਮਝ ਬਹੁਤ ਛੋਟੀ ਹੈ। ਦੂਸਰੇ ਪਾਸੇ ਦੇਵਤਾ ਹੈ। ਬੜਾ ਗਿਆਨ ਹੈ, ਬੜਾ ਗਿਆਨ ਹੈ। ਪੂਰਬਲੇ ਜਨਮ ਦਾ ਗਿਆਨ ਬੜਾ ਸੰਚਿਤ ਕੀਤਾ ਹੋਇਆ ਹੈ, ਬੜਾ ਸੰਗ੍ਰਹਿ ਕੀਤਾ ਹੋਇਆ ਹੈ। ਬੜੀ ਸੂਝ ਹੈ। ਸਮਝ ਹੈ। ਇਸ ਸੂਝ ਬੂਝ ਨੂੰ ਇਸ ਗਿਆਨ ਨੂੰ ਵਰਤ ਕੇ ਮੰਜ਼ਲ-ਏ-ਮਕਸੂਦ ਤੇ ਪਹੁੰਚ ਸਕੇ। ਤਨ ਨਹੀਂ ਹੈ। ਦੋਵੇਂ ਰੁਕੇ ਹੋਏ ਨੇ। ਇਸ ਵਾਸਤੇ ਸਾਰੇ ਵਿਦਵਾਨਾਂ ਨੇ ਕਿਹਾ ਮਨੁੱਖ ਮਹਾਨ ਹੈ। ਮਹਾਨ ਹੈ। ਇਸਦੇ ਕੋਲ ਤਨ ਵੀ ਹੈ, ਇਸਦੇ ਕੋਲ ਮਨ ਵੀ ਹੈ। ਅਸਵਾਰ ਵੀ ਹੈ, ਘੋੜਾ ਵੀ ਹੈ। ਲੇਕਿਨ ਹੁੰਦਾ ਕੀ ਏ ਮਨੁੱਖ ਇਸ ਘੋੜੇ ਦੀ ਸਹੀ ਵਰਤੋਂ ਨਹੀਂ ਕਰਦਾ। ਰਸਤੇ ਵਿਚ, ਪੜਾਵਾਂ ਵਿਚ ਹੀ ਭਟਕਦਾ ਰਹਿ ਜਾਂਦਾ ਹੈ। ਹੁਣ ਮੈਂ ਅਰਜ਼ ਕਰਾਂ। ਧਰਮ ਜੀਵਨ ਦਾ ਲਕਸ਼ ਹੈ। ਬਾਕੀ ਸਭ ਪੜਾਉ ਨੇ। ਪੜਾਉ ਛੋੜਨੇ ਪੈਂਦੇ ਨੇ ਘਰ ਵਾਸਤੇ। ਰਸਤੇ ਵਿਚ ਪੜਾਉ ਹੈ ਅੱਗੇ ਚਲੇ ਗਏ। ਦੂਜਾ ਪੜਾਉ ਆਇਆ ਉਹ ਛੋੜਿਆ, ਹੋਰ ਆਇਆ ਹੈ। ਪੜਾਉ ਤੇ ਛੋੜਨੇ ਪੈਣਗੇ। ਕਹਿੰਦੇ ਨੇ ਜਿਸ ਦਿਨ ਹਰ ਤਰ੍ਹਾਂ ਦੀ ਪਿਆਸ ਸਮਾਪਤ ਹੁੰਦੀ ਏ। ਪਦਾਰਥ ਦੀ ਪਿਆਸ, ਪ੍ਰਭੁਤਾ ਦੀ ਪਿਆਸ, ਉਸ ਦਿਨ ਪ੍ਰਭੂ ਦੀ ਪਿਆਸ ਪੈਦਾ ਹੁੰਦੀ ਹੈ, ਨਹੀਂ ਤੇ ਹੁੰਦੀ ਹੀ ਨਹੀਂ। ਬੜੀ ਪ੍ਰਬਲ ਪਿਆਸ ਹੈ ਪਰਵਾਰਿਕ ਸਨਬੰਧਾਂ ਦੀ। ਬੜੀ ਪਰਬਲ ਪਿਆਸ ਹੈ ਪ੍ਰਭੁਤਾ ਦੀ। ਬੜੀ ਪਰਬਲ ਪਿਆਸ ਹੈ ਪਦਾਰਥਾਂ ਦੀ। ਉਸਨੂੰ ਸਮਝ ਲੈਣਾ ਚਾਹੀਦਾ ਹੈ ਅਜੇ ਪ੍ਰਮਾਤਮਾ ਦੀ ਪਿਆਸ ਕੋਈ ਨਹੀਂ। ਸਤਿਸੰਗ ਦਾ ਲਾਭ, ਰੋਜ਼ ਰੋਜ਼ ਕਥਾ ਕੀਰਤਨ ਸੁਣਨ ਦਾ ਲਾਭ। ਅਗਰ ਸੰਸਾਰ ਦੀ ਪਿਆਸ ਘੱਟਦੀ ਜਾ ਰਹੀ ਏ। ਉਮੀਦ ਕੀਤੀ ਜਾ ਸਕਦੀ ਏ, ਨਿਰੰਕਾਰ ਦੀ ਪਿਆਸ ਪੈਦਾ ਹੋ ਜਾਏ। ਅਗਰ ਪਦਾਰਥਾਂ ਦੀ ਪ੍ਰਭੁਤਾ ਦੀ ਪਿਆਸ

ਮਿਟਦੀ ਜਾ ਰਹੀ ਏ। ਘੱਟਦੀ ਜਾ ਰਹੀ ਏ। ਪ੍ਰਭੂ ਦੀ ਪਿਆਸ, ਪ੍ਰਮਾਤਮਾ ਦੀ ਪਿਆਸ ਪੈਦਾ ਹੋ ਸਕਦੀ ਏ। ਜਿਸ ਜਿਸ ਵੀ ਮਨੁੱਖ ਦੇ ਅੰਦਰ ਨਾ ਪੈਦਾ ਹੋਈ ਹੋਵੇ ਇਹ ਪਿਆਸ, ਉਸ ਨੂੰ ਸਮਝ ਲੈਣਾ ਚਾਹੀਦਾ ਹੈ, ਅਜੇ ਪਦਾਰਥਾਂ ਦੀ ਪਿਆਸ ਬੜੀ ਪਰਬਲ ਹੈ। ਪਦਾਰਥਾਂ ਦੀ ਖਾਤਰ ਪ੍ਰਮਾਤਮਾ ਨੂੰ ਛੋੜਿਆ ਜਾ ਸਕਦਾ ਹੈ। ਪਰਵਾਰ ਦੀ ਖਾਤਰ ਕਰਤਾਰ ਛੋੜਿਆ ਜਾ ਸਕਦਾ ਹੈ। ਪ੍ਰਭੁਤਾ ਦੀ ਖਾਤਰ ਪ੍ਰਭੂ ਨੂੰ ਛੋੜਿਆ ਜਾ ਸਕਦਾ ਹੈ। ਛੋੜ ਦਿੰਦੇ ਹਨ ਲੋਗ, ਜੋ ਪ੍ਰਭੁਤਾ ਨੂੰ ਜ਼ਿਆਦਾ ਅਹਿਮੀਅਤ ਦਿੰਦੇ ਹਨ। ਪ੍ਰਭੂ ਨੂੰ ਨਹੀਂ। ਜੋ ਪਦਾਰਥਾਂ ਨੂੰ ਜ਼ਿਆਦਾ ਅਹਿਮੀਅਤ ਦਿੰਦੇ ਨੇ ਪ੍ਰਮਾਤਮਾ ਨੂੰ ਨਹੀਂ। ਇਸ ਤਰ੍ਹਾਂ ਹੁਣ ਆਪਣਾ ਮਨ ਤੋਲਣਾ ਹੈ। ਪ੍ਰਮਾਤਮਾ ਨਾਲੋਂ ਪਦਾਰਥਾਂ ਦੀ ਅਹਿਮੀਅਤ ਜ਼ਿਆਦਾ ਹੈ ਤੇ ਫਿਰ ਪ੍ਰਮਾਤਮਾ ਕੁਛ ਵੀ ਨਹੀਂ। ਕੁਛ ਵੀ ਨਹੀਂ। ਪ੍ਰਭੂ ਨਾਲੋਂ ਪ੍ਰਭੁਤਾ ਦੀ ਪਿਆਸ ਬੜੀ ਪ੍ਰਬਲ ਹੈ ਤੇ ਸਮਝ ਲੈਣਾ ਅਜੇ :—

**ਹਨੂਜ਼ ਦਿਲੀ ਦੂਰ ਅਸਤ।**

ਅਜੇ ਪ੍ਰਮਾਤਮਾ ਦੀ ਪਿਆਸ ਦੀ ਗੱਲ ਬੜੀ ਦੂਰ ਹੈ। ਫਿਰ ਕਹਿੰਦੇ ਨੇ ਪ੍ਰਮਾਤਮਾ ਦੀ ਪਿਆਸ ਇਕ ਐਸੀ ਪਿਆਸ ਹੈ। ਹਿਰਦਾ ਹਰ ਤਰ੍ਹਾਂ ਦੀ ਪਿਆਸ ਤੋਂ ਜਿਤਨੀ ਦੇਰ ਤਕ ਖਾਲੀ ਨਾ ਹੋਵੇ। ਇਹ ਪੈਦਾ ਹੀ ਨਹੀਂ ਹੁੰਦੀ। ਇਹ ਪੈਦਾ ਹੀ ਨਹੀਂ ਹੁੰਦੀ। ਹੁਣ ਇਸ ਤਰ੍ਹਾਂ ਫੈਸਲਾ ਕਰ ਲੈਣਾ ਚਾਹੀਦਾ ਹੈ। ਜਿਸ ਕਿਸੇ ਦੇ ਅੰਦਰ ਵੀ ਨਾ ਹੋਵੇ, ਕਿਉਂਕਿ ਮਨੁੱਖ ਆਪਣਾ ਹਿਰਦਾ ਪੜ੍ਹ ਸਕਦਾ ਹੈ। ਮੈਂ ਆਪਣਾ ਪੜ੍ਹ ਸਕਦਾ ਹਾਂ ਤੁਸੀ ਆਪਣਾ ਪੜ੍ਹ ਸਕਦੇ ਹੋ। ਕੋਈ ਕਿਸੇ ਦਾ ਹਿਰਦਾ ਨਹੀ ਪੜ੍ਹ ਸਕਦਾ। ਨਹੀਂ ਹੈ ਪਿਆਸ, ਅਜੇ ਪ੍ਰਭੁਤਾ ਦੀ ਪਿਆਸ ਬੜੀ ਪਰਬਲ ਹੋਵੇਗੀ। ਪਦਾਰਥਾਂ ਦੀ ਪਿਆਸ ਬੜੀ ਪਰਬਲ ਹੋਵੇਗੀ। ਕਦਮ ਕਦਮ 'ਤੇ ਦੇਖਦੇ ਹਾਂ ਮਨੁੱਖ। ਪਰਵਾਰ ਦੀ ਖਾਤਰ ਨਿਰੰਕਾਰ ਛੋੜ ਰਿਹਾ ਹੈ। ਦੁਨੀਆਂ ਦੀ ਖਾਤਰ ਦੀਨ ਛੋੜ ਰਿਹਾ ਹੈ। ਦੁਨੀਆਂ ਇਤਨੀ ਯਾਦ ਦੇ ਵਿਚ ਹੈ। ਦੇਖ ਕੇ ਭੁਲ ਹੀ ਗਿਆ ਹੈ :—

**ਦੀਨੁ ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੦੫)

ਭਗਤ ਕਬੀਰ ਜੀ, ਭੁਲ ਗਿਆ ਹੈਂ ਤੂੰ ਦੀਨ ਨੂੰ। ਕਿਉਂ ? ਯਾਦਾਂ ਵਿਚ ਦੁਨੀਆਂ ਛਾ ਗਈ ਏ। ਭੁਲ ਗਿਆ ਹੈਂ ਤੂੰ ਪ੍ਰਭੂ ਨੂੰ। ਕਾਰਣ ? ਸਿੰਮ੍ਰਤੀ ਵਿਚ ਤੇ ਪ੍ਰਭੁਤਾ ਛਾ ਗਈ ਏ। ਭੁਲ ਗਿਆ ਹੈਂ ਤੂੰ ਪ੍ਰਮਾਤਮਾ ਨੂੰ। ਯਾਦਾਂ ਵਿਚ ਪਦਾਰਥ ਛਾਏ ਹੋਏ ਨੇ। ਮੈਂ ਫਿਰ ਅਰਜ਼ ਕਰਾਂ ਰਸਤੇ ਦੇ ਪੜਾਉ ਨੇ। ਆਉਣਗੇ, ਇਨ੍ਹਾਂ ਦੀ ਲੋੜ ਹੈ। ਪਰ ਉਦੋਂ ਭਰਮ-ਭਰਾਂਤੀ ਪੈਦਾ ਹੋ ਜਾਂਦੀ ਏ ਜਦ ਕੋਈ ਪੜਾਓ ਨੂੰ ਘਰ ਸਮਝ ਬੈਠਦਾ ਹੈ। ਬਸ ਇਹੀ ਠੀਕ ਹੈ। ਪਦਾਰਥ ਤੇ ਮਿਲ ਜਾਣਗੇ, ਸਕੂਨ ਨਹੀ ਮਿਲੇਗਾ।

ਪ੍ਰਭੁਤਾ ਤੇ ਮਿਲ ਜਾਏਗੀ, ਆਰਾਮ ਨਹੀਂ ਮਿਲੇਗਾ। ਧਨ ਸੰਪਦਾ ਤੇ ਮਿਲ ਜਾਏਗੀ, ਬੇਚੈਨੀਆਂ ਤੇ ਪ੍ਰੇਸ਼ਾਨੀਆਂ ਨਹੀਂ ਮਿਟਣਗੀਆਂ। ਨਹੀਂ ਮਿਟਣਗੀਆਂ ਔਰ ਦੂਸਰਾ ਵੀ ਸੁਣ ਲਉ। ਜਿਤਨੀ ਧਨ ਸੰਪਦਾ ਵਧਦੀ ਗਈ ਉਤਨਾ ਹੀ ਮੂਰਖ ਹੁੰਦਾ ਜਾਏਗਾ। ਉਤਨਾ ਹੀ ਮੂੜ ਹੁੰਦਾ ਜਾਏਗਾ। ਕਿਉਂਕਿ ਉਤਨਾ ਹੀ ਪ੍ਰਮਾਤਮਾ ਨੂੰ ਭੁਲਦਾ ਜਾਏਗਾ। ਉਤਨਾ ਹੀ ਉਸਦੇ ਜਾਲ ਦੇ ਵਿਚ ਫਸਦਾ ਜਾਏਗਾ। ਤਖਤ ਵਿਚ ਬੈਠਾ, ਰਾਜ ਮਹਿਲਾਂ ਵਿਚ ਬੈਠਾ ਹੋਇਆ ਵੀ ਜਨਕ ਪ੍ਰਮਾਤਮਾ ਦੀ ਪਿਆਸ ਵਿਚ ਜੀਵਦਾ ਹੈ। ਇਸ ਵਾਸਤੇ ਭਾਈ ਗੁਰਦਾਸ ਨੂੰ ਕਹਿਣਾ ਪਿਆ, ਇਹ ਬਹੁਤ ਵਡਾ ਭਗਤ ਹੈ :—

**ਭਗਤੁ ਵਡਾ ਰਾਜਾ ਜਨਕੁ ਹੈ, ਗੁਰਮੁਖਿ ਮਾਇਆ ਵਿਚ ਉਦਾਸੀ।।**
(ਵਾਰ ੧੦ ਪਉੜੀ ੫ ਭਾਈ ਗੁਰਦਾਸ)

ਪਿਆਸ ਪ੍ਰਮਾਤਮਾ ਦੀ ਹੈ। ਬੈਠਾ ਤੇ ਪਰਵਾਰ ਦੇ ਵਿਚ ਮਹਿਲਾਂ ਵਿਚ ਹੈ। ਪ੍ਰਭੁਤਾ ਕੋਲ ਹੈ, ਪਿਆਸ ਪ੍ਰਭੂ ਦੀ ਹੈ। ਪਦਾਰਥਾਂ ਦੀ ਕੋਈ ਕਮੀ ਨਹੀਂ, ਪਿਆਸ ਪ੍ਰਮਾਤਮਾ ਦੀ ਹੈ। ਦੂਜੇ ਪਾਸੇ ਕਬੀਰ ਨੇ, ਰਵਿਦਾਸ ਨੇ, ਪਦਾਰਥ ਤੇ ਕੁਛ ਵੀ ਨਹੀਂ, ਪਰ ਪਿਆਸ ਪ੍ਰਮਾਤਮਾ ਦੀ ਹੈ। ਕੁਛ ਵੀ ਨਹੀਂ ਹੈ। ਉਪਜੀਵਕਾ ਚਲਾਉਣ ਵਾਸਤੇ ਪੂਰਾ ਧਨ ਵੀ ਨਹੀਂ ਹੈ, ਪਿਆਸ ਤੇ ਧਰਮ ਦੀ ਹੈ। ਪਿੰਡ ਦੇ ਚਉਧਰੀ ਵੀ ਨਹੀਂ ਹਨ, ਪਿਆਸ ਤੇ ਪ੍ਰਭੂ ਦੀ ਹੈ। ਇਸ ਤੋਂ ਪਤਾ ਚਲਦਾ ਹੈ। ਹਿਰਦੇ ਖਾਲੀ ਹੋ ਗਏ ਨੇ ਤਾਂ ਹੀ ਪ੍ਰਮਾਤਮਾ ਦੀ ਪਿਆਸ ਪੈਦਾ ਹੋਈ ਏ। ਔਰ ਇਸ ਪਿਆਸ ਦੇ ਪੈਦਾ ਹੁੰਦਿਆਂ ਕੋਈ ਹੋਰ ਪਿਆਸ ਰਹਿ ਨਹੀਂ ਜਾਂਦੀ। ਰਹਿੰਦੀ ਹੀ ਨਹੀਂ। ਇਹ ਪਿਆਸ ਪੈਦਾ ਹੁੰਦਿਆਂ ਫਿਰ ਪ੍ਰਭੂ ਤੋਂ ਬਿਨਾਂ ਜੀਵਨਾ ਔਖਾ ਹੋ ਜਾਂਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਇਸਦਾ ਇੰਝ ਜ਼ਿਕਰ ਕੀਤਾ ਹੈ :—

**ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ ਮਨਿ ਤੀਰ ਲਗਈਆ।।**
(ਸ੍ਰੀ ਗੁ. ਗ੍ਰੰ. ਸਾ. ਅੰਕ ੮੩੫)

ਅੰਦਰ ਪਿਆਸ ਪੈਦਾ ਕਿਸ ਤਰ੍ਹਾਂ ਹੋ ਗਈ। ਕਿਵੇਂ ਹੋ ਗਈ ? ਬਾਕੀਆਂ ਦੇ ਅੰਦਰ ਕਿਉਂ ਨਹੀਂ ਹੋਈ। ਕਾਰਣ ਕੀ ਹੈ ? **ਸੁਣਿ ਗੁਰ ਬਚਨ ਮਨਿ ਤੀਰ ਲਗਈਆ।** ਗੁਰੂ ਦਾ ਬੋਲ ਕੀ ਸੁਣਿਆ ਹੈ ਤੀਰ ਦੀ ਤਰ੍ਹਾਂ ਲਗਿਆ ਹੈ। ਇਹ ਤੇ ਤੀਰ ਦੀ ਤਰ੍ਹਾਂ ਲਗਿਆ ਹੈ। ਵਿੰਨ ਗਿਆ ਹੈ। ਬੜਾ ਗਹਿਰਾਈ ਨਾਲ ਸੁਣਿਆ ਹੋਵੇਗਾ। ਇਕ ਮਨ ਹੋ ਕੇ ਸੁਣਿਆ ਹੋਵੇਗਾ। ਪੂਰੀ ਇਕਾਗਰਤਾ ਨਾਲ ਸੁਣਿਆ ਹੋਵੇਗਾ। ਤਾਂ ਹੀ ਤੀਰ ਦੀ ਤਰ੍ਹਾਂ ਲਗਿਆ ਹੈ। ਨਹੀਂ ਤੇ ਰੋਜ਼ ਮਿਲਦੇ ਨੇ, ਅਸੀਂ ਜੀ ੧੦ ਪਾਠ ਕੀਤੇ ਨੇ ਜਪੁਜੀ ਸਾਹਿਬ ਦੇ। ਗੁਸਤਾਖੀ ਮੁਆਫ ਮੈਨੂੰ ਕਹਿਣਾ ਪੈਂਦਾ ਹੈ ਚਿਹਰਾ ਤੇ ਤੇਰਾ ਦਸਦਾ ਪਿਆ ਹੈ ਕਿ ਇਕ ਪੌੜੀ ਵੀ ਨਹੀਂ ਪੜ੍ਹੀ। ਛਾਪ ਹੀ ਤੇਰੇ ਚਿਹਰੇ ਦੀ ਦਸਦੀ ਪਈ ਹੈ, ਕੁਛ ਵੀ ਨਹੀਂ। ਕੁਛ ਵੀ ਨਹੀਂ। ਪੜ੍ਹੇ ਹੋਣਗੇ ਦਸ

ਪਾਠ। ਅਸੀ ਜੀ ਸੁਖਮਨੀ ਸਾਹਿਬ ਰੋਜ਼ ਪੜਦੇ ਹਾਂ। ਇਕ ਪੰਗਤੀ ਦੀ ਵੀ ਝਲਕ ਨਹੀਂ ਮਿਲਦੀ ਤੇਰੀ ਜ਼ਿੰਦਗੀ 'ਚੋਂ ਕਿ ਗਹਿਰਾਈ ਨਾਲ ਸੁਣਿਆ ਹੋਵੇਗਾ :—

**ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ ਮਨਿ ਤੀਰ ਲਗਈਆ॥**
**ਮਨ ਕੀ ਬਿਥਾ ਮਨ ਹੀ ਜਾਣੈ, ਅਵਰੁ ਕਿ ਜਾਣੈ ਕੋ ਪੀਰ ਪਰੀਆ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੩੫-੩੬)

ਸਰੀਰਕ ਪੀੜ ਨੂੰ, ਸਰੀਰਕ ਦਰਦ ਨੂੰ ਸਾਰੇ ਜਾਣਦੇ ਨੇ। ਕਿਸੇ ਦਾ ਕੰਨ ਦੁਖਿਆ ਹੈ ਉਸਨੂੰ ਪਤਾ ਹੈ ਦਰਦ ਕੀ ਹੁੰਦੀ ਹੈ। ਕਿਸੇ ਦਾ ਦੰਦ ਦੁਖਿਆ ਹੈ ਉਸਨੂੰ ਪਤਾ ਹੁੰਦਾ ਹੈ, ਕੀ ਹੁੰਦਾ ਹੈ। ਸਰੀਰ ਦਾ ਕੋਈ ਅੰਗ ਦੁਖਿਆ ਹੈ, ਜਾ ਬਹੁਤ ਸਾਰੇ ਦੰਦ ਦੁਖੇ ਨੇ, ਉਸਨੂੰ ਪਤਾ ਹੁੰਦਾ ਹੈ। ਅਸਾਧ ਰੋਗ ਦੇ ਦਰਦ ਦਾ, ਪੀੜਾ ਦਾ, ਮਨੁੱਖ ਨੂੰ ਪਤਾ ਹੁੰਦਾ ਹੈ। ਕੰਨ ਨੂੰ ਕੋਈ ਚੋਟ ਲਗ ਜਾਏ। ਗਹਿਰੀ ਸੱਟ ਲਗ ਜਾਏ ਅਚਾਨਕ ਇਸ ਦਰਦ ਦਾ ਵੀ ਮਨੁੱਖ ਨੂੰ ਪਤਾ ਹੋਵੇਗਾ। ਸ਼ਬਦ ਦਾ ਤੀਰ, ਮਨ ਨੂੰ ਲਗਿਆ ਤੇ ਪੀੜ ਪੈਦਾ ਹੋਵੇਗੀ। ਇਹ ਮਾਨਸਿਕ ਪੀੜ ਹੈ, ਇਹ ਤੀਰ ਮਨ ਨੂੰ ਲਗਦਾ ਹੈ। ਸੂਖਸ਼ਮ ਸਰੀਰ ਨੂੰ ਲਗਦਾ ਹੈ। ਤਨ ਨੂੰ ਨਹੀਂ, ਸੁਣ ਕੇ ਮਨ ਨੂੰ ਲਗਦਾ ਹੈ।...**ਸੁਣਿ ਗੁਰ ਬਚਨ ਮਨਿ ਤੀਰ ਲਗਈਆ। ਮਨ ਕੀ ਬਿਰਥਾ ਮਨ ਹੀ ਜਾਣੈ, ਅਵਰੁ ਕਿ ਜਾਣੈ ਕੋ ਪੀਰ ਪਰੀਆ।** ਇਹ ਤੀਰ, ਪੀੜ ਤੇ ਪੈਦਾ ਕਰੇਗਾ। ਹੁਣ ਹੋਰ ਵੀ ਸੁਣ ਲਉ। ਦੁਨੀਆਂ ਵਿਚ ਇਤਨੀ ਭਿਅੰਕਰ ਪੀੜਾ ਹੋਰ ਕੋਈ ਵੀ ਨਹੀਂ ਹੁੰਦੀ, ਜਦ ਸ਼ਬਦ ਦਾ ਤੀਰ ਲਗਦਾ ਹੈ ਅਤੇ ਪੀੜ ਪੈਦਾ ਹੁੰਦੀ ਹੈ। ਭਗਤ ਸ਼ਿਖਰ ਦੀ ਪੀੜਾ 'ਚੋਂ ਲੰਘਦੇ ਨੇ। ਬਹੁਤ ਭਿਅੰਕਰ ਪੀੜਾ 'ਚੋਂ ਲੰਘਦੇ ਨੇ। ਇਸਦਾ ਗੁਰਬਾਣੀ ਵਿਚ ਬਹੁਤ ਵਡਾ ਜ਼ਿਕਰ ਹੈ। ਭਾਈ ਗੁਰਦਾਸ ਨੇ ਬਹੁਤ ਵਡਾ ਨਿਖੇੜਾ ਕੀਤਾ ਹੈ। ਭਾਈ ਗੁਰਦਾਸ ਜੀ ਵੀ ਕਹਿੰਦੇ ਨੇ ਇਸ ਪੀੜਾ ਵਰਗੀ ਹੋਰ ਕੋਈ ਪੀੜਾ ਨਹੀ ਹੈ। ਅਕਸਰ ਜਦ ਇਹ ਤੀਰ ਆ ਰਿਹਾ ਹੁੰਦਾ ਹੈ। ਅਸੀਂ ਮਨ ਇਕ ਪਾਸੇ ਕਰ ਲੈਂਦੇ ਹਾਂ, ਨਾਂ ਹੀ ਲਗੇ। ਨਿਸ਼ਾਨਾ ਤੇ ਮਨ ਹੈ। ਸ਼ਬਦ ਤੀਰ ਹੈ। ਨਿਸ਼ਾਨਾ ਸਾਡਾ ਮਨ ਹੈ। ਇਸਨੂੰ ਇਕ ਪਾਸੇ ਕਰ ਲੈਂਦੇ ਹਾਂ। ਤੀਰ ਚਲਦੇ ਹੀ ਰਹਿ ਜਾਂਦੇ ਨੇ। ਇਕ ਇਕ ਪੰਗਤੀ ਇਕ ਤੀਰ ਹੈ। ਇਕ ਇਕ ਬੋਲ ਵਾਹਿਗੁਰੁ, ਵਾਹਿਗੁਰੂ ਇਕ ਤੀਰ ਹੈ। ਲਗਦਾ ਨਹੀਂ, ਕਿਉਂ ? ਮਨ ਹੀ ਤੇ ਇਕ ਨਿਸ਼ਾਨਾ ਹੈ, ਇਸਨੂੰ ਇਕ ਪਾਸੇ ਕਰ ਲੈਂਦੇ ਹਾਂ। ਲੰਘ ਜਾਂਦਾ ਹੈ ਤੀਰ, ਨਹੀਂ ਲਗਦਾ। ਅਗਰ ਲਗੇ ਤੋਂ ਪੀੜ ਪੈਦਾ ਹੋਵੇਗੀ। ਇਸ ਵਾਸਤੇ ਭਗਤ ਕਬੀਰ ਤੇ ਰਵਿਦਾਸ ਕਹਿੰਦੇ ਨੇ :—

**ਲਾਗੀ ਹੋਇ ਸੁ ਜਾਨੈ ਪੀਰ॥ਰਾਮ ਭਗਤਿ ਅਨੀਆਲੇ ਤੀਰ॥੧॥ਰਹਾਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੨੭)

ਬਹੁਤ ਗਹਿਰਾ ਤੀਰ ਤੇ ਬੜੀ ਪੀੜ ਪੈਦਾ ਕਰਦਾ ਹੈ :—

## ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੯੭)

ਸੰਸਕ੍ਰਿਤ ਦਾ ਵੇਦਨ ਸ਼ਬਦ ਬੜਾ ਕਮਾਲ ਦਾ ਹੈ। ਇਸ ਦੇ ਦੋ ਅਰਥ ਨੇ। ਇਕੋ ਹੀ ਸਮੇਂ ਦੋ ਅਰਥ ਨੇ। ਇਕੋ ਹੀ ਸਮੇਂ ਦੋ ਅਰਥ ਕਰਨੇ ਪੈਂਦੇ ਨੇ। ਇਕ ਅਰਥ ਨਾਲ ਉਸ ਸ਼ਬਦ ਦਾ ਅਨਰਥ ਹੋ ਜਾਂਦਾ ਹੈ। **ਵੇਦਨ : ਪੀੜਾ, ਵੇਦਨ : ਗਿਆਨ।** ਹਦ ਹੋ ਗਈ, ਇਕੋ ਸਮੇਂ ਇਸ ਦੇ ਦੋ ਅਰਥ ਕਿਉਂ ਕਰੀਏ। ਅੱਗੇ ਪਿੱਛੇ ਕੋਈ ਨਹੀਂ ਪਤਾ ਹੁੰਦਾ, ਕਿ ਮੂੰਹ ਵਿਚ ਕਿੰਨੇ ਕੁ ਦੰਦ ਨੇ। ਜਿਸ ਦਿਨ ਕਦੀ ਇਕ ਦੰਦ ਦੁਖਦਾ ਹੈ ਤੋਂ ਸਾਰਾ ਗਿਆਨ, ਸਾਰਾ ਧਿਆਨ ਉਸ ਦੰਦ ਤੇ ਹੀ ਰੁਕਿਆ ਹੁੰਦਾ ਹੈ। ਜਿਵੇਂ ਮੈਂ ਦੰਦ ਹੀ ਹਾਂ, ਹੋਰ ਕੁਛ ਵੀ ਨਹੀਂ। **ਵੇਦਨ, ਗਿਆਨ ਪੀੜਾ ਦਾ ਹੁੰਦਾ ਹੈ। ਜਿਥੇ ਪੀੜ ਹੁੰਦੀ ਹੈ ਧਿਆਨ ਉਥੇ ਹੁੰਦਾ ਹੈ। ਧਿਆਨ ਤੇ ਗਿਆਨ ਇਕੱਠੇ ਰਹਿੰਦੇ ਨੇ।** ਜਿਸ ਵਿਚ ਮੇਰਾ ਗਹਿਰਾ ਧਿਆਨ ਨਹੀਂ, ਉਸਦਾ ਫਿਰ ਮੈਨੂੰ ਗਿਆਨ ਵੀ ਨਹੀ ਹੈ। ਜਿਸ ਵਿਚ ਗਹਿਰਾ ਧਿਆਨ ਹੋਵੇਗਾ ਉਸੇ ਦਾ ਹੀ ਗਿਆਨ ਹੋਵੇਗਾ। ਗਹਿਰਾ ਧਿਆਨ ਪੀੜਾ ਕਰਕੇ ਹੁੰਦਾ ਹੈ। ਉਂਞ ਨਹੀਂ ਹੁੰਦਾ। ਅੱਗੇ ਪਿੱਛੇ ਤੇ ਪਤਾ ਵੀ ਨਹੀਂ ਚਲਦਾ ਕਿ ਮੇਰਾ ਸਿਰ ਹੈ ਵੀ ਕਿ ਨਹੀਂ। ਪਰ ਕਿਸੇ ਦਿਨ ਜਦ ਸਿਰ ਦੁਖਦਾ ਹੈ, ਭਿਅੰਕਰ ਪੀੜਾ ਹੁੰਦੀ ਹੈ ਸਾਰਾ ਧਿਆਨ ਮੱਥੇ ਵਿਚ ਹੁੰਦਾ ਹੈ, ਸਾਰਾ ਗਿਆਨ ਮੱਥੇ ਵਿਚ ਹੁੰਦਾ ਹੈ। ਜਿਵੇਂ ਮੈਂ ਮੱਥਾ ਹੀ ਹਾਂ। ਹੋਰ ਕੁਛ ਵੀ ਨਹੀਂ। ਵੇਦਨ : ਪੀੜਾ, ਵੇਦਨ : ਗਿਆਨ। ਇਕ ਔਸ਼ਧੀ ਹੈ ਭਾਰਤ ਵਿਚ, ਆਯੁਰਵੇਦ ਨੇ ਬਣਾਈ ਹੈ। ਉਸ ਔਸ਼ਧੀ, ਦਵਾਈ ਦਾ ਨਾਮ ਰੱਖਿਆ ਹੈ। **ਵੇਦਨਾ-ਨਿਗਰਹਿ-ਰਸ।** ਵੇਦਨਾ ਨੂੰ ਖ਼ਤਮ ਕਰਨ ਵਾਲਾ ਰਸ। **ਵੇਦਨਾ ਨੂੰ ਖ਼ਤਮ ਕਰਨ ਵਾਲੀ ਔਸ਼ਧੀ। ਵੇਦਨਾ : ਪੀੜਾ। ਵੇਦਨਾ : ਦਰਦ। ਵੇਦਨਾ : ਪੀੜਾ। ਵੇਦਨ : ਗਿਆਨ। ਬਹੁਵਚਨ, ਵੇਦਨਾ। ਵੇਦਨ ਇਕ-ਵਚਨ। ਵੇਦਨ : ਪੀੜਾ। ਵੇਦਨ : ਗਿਆਨ।** ਅੱਗੇ ਪਿੱਛੇ ਤੇ ਮਨੁੱਖ ਨੂੰ ਪਤਾ ਹੀ ਨਹੀਂ ਚਲਦਾ। **ਬੰਦੇ ਦੇ ਦੋ ਗੋਡੇ ਹੈਨ ਵੀ ਨਹੀਂ, ਹੈਨ ਵੀ ਸੀ ਕਿ ਨਹੀਂ। ਪਰ ਜਦੋਂ ਦੁਖਣੇ ਆ ਜਾਂਦੇ ਨੇ, ਉਸ ਦਿਨ ਪਤਾ ਚਲਦਾ ਹੈ ਕਿ ਮੈਂ ਗੋਡਾ ਹੀ ਹਾਂ ਹੋਰ ਕੁਝ ਹੈ ਹੀ ਨਹੀਂ। ਸਾਰਾ ਧਿਆਨ ਉਥੇ ਹੈ। ਸਾਰਾ ਗਿਆਨ ਉਥੇ ਹੈ।** ਅੱਗੇ ਪਿੱਛੇ ਨਹੀਂ ਪਤਾ ਚਲਦਾ, ਅੱਖਾਂ ਹੈਨ ਵੀ ਸੀ ਕਿ ਨਹੀਂ। ਪਰ ਜਿਸ ਦਿਨ ਕਦੀ ਦੁਖਣੇ ਆ ਜਾਂਦੀਆਂ ਨੇ, ਸਾਰਾ ਧਿਆਨ ਫਿਰ ਅੱਖਾਂ ਵਿਚ। ਸਾਰਾ ਗਿਆਨ ਅੱਖਾਂ ਵਿਚ। ਧਿਆਨ ਤੇ ਗਿਆਨ ਦੋਵੇਂ ਇਕੱਠੇ ਰਹਿੰਦੇ ਨੇ ਤੇ ਧਿਆਨ ਅਧਿਕ ਪੀੜਾ ਵਿਚ ਹੁੰਦਾ ਹੈ। ਪੀੜਾ ਖਿਚਦੀ ਹੈ, ਪੀੜਾ ਧਿਆਨ ਨੂੰ ਖਿੱਚ ਲੈਂਦੀ ਹੈ। ਆਪ ਸਾਰੇ ਸਿਆਣੇ ਪੜ੍ਹ ਰਹੇ ਹੋ ਜ਼ਰੂਰ ਗੱਲ ਪਕੜ ਵਿਚ ਆ ਰਹੀ ਹੋਵੇਗੀ। ਮੈਨੂੰ ਹੋਰ ਤੇ ਕੋਈ ਲਫਜ਼ ਲਭਦੇ ਨਹੀਂ ਪਏ। ਪੀੜਾ ਧਿਆਨ ਨੂੰ ਖਿੱਚੇਗੀ। ਮਨੁੱਖ ਦਾ ਸਾਰਾ ਧਿਆਨ ਉਥੇ ਕੇਂਦਰਿਤ ਹੋ ਜਾਏਗਾ ਜਿਥੇ ਦਰਦ ਹੈ। ਜਿਥੇ ਪੀੜਾ ਹੈ। ਜਦ ਸਾਰਾ ਧਿਆਨ ਉਥੇ ਹੀ ਕੇਂਦਰਿਤ ਹੋ ਗਿਆ ਹੈ। ਫਿਰ ਗਿਆਨ ਵੀ ਹੋਵੇਗਾ। ਸੰਸਕ੍ਰਿਤ ਭਾਸ਼ਾ ਇਕ ਐਸੀ ਭਾਸ਼ਾ ਹੈ, ਪਈ ਇਕ ਸ਼ਬਦ ਦੇ ਵਿਚ ਹੀ ਦੋ ਅਰਥ ਬਿਆਨ ਹੋ ਜਾਣ। ਦੋ ਸ਼ਬਦਾਂ ਦੀ ਲੋੜ ਨਹੀਂ ਇਕੋ। ਇਸ ਤਰ੍ਹਾਂ ਦੀ ਕਲਾ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਬੜੀ ਵਰਤੀ ਹੈ। ਜਾਪੁ ਸਾਹਿਬ ਵਿਚ ਵੀ ਤੇ ਬਾਕੀ ਸ਼ਬਦਾਂ ਵਿਚ ਵੀ। ਇਸ ਤਰ੍ਹਾਂ ਦਾ ਇਕ ਪਦਾ ਮੈਂ ਤੁਹਾਡੇ ਸਾਹਮਣੇ ਰੱਖਾਂ। ਜੈ ਦੇਵ ਦਾ। ਕਿਉਂਕਿ ਸੰਸਕ੍ਰਿਤ ਦਾ ਮਹਾਨ ਪੰਡਿਤ ਸੀ। ਜ਼ਾਤ ਤੋਂ ਬ੍ਰਾਹਮਣ ਸੀ ਜੈ ਦੇਵ। ਬੜਾ ਕੀਮਤੀ ਪਦਾ ਹੈ। ਦਰਬਾਰ ਸਾਹਿਬ ਵਿਚ ਜਿਸਨੂੰ ਅਖੰਡ ਪਾਠੀ ਰੱਖਣਾ ਹੋਵੇ ਕਹਿੰਦੇ ਨੇ ਇਹ ਪਦਾ ਪਹਿਲੇ ਸੁਣਾ। ਉਂਝ ਨਹੀਂ ਰੱਖਦੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਗਿਆਨੀ ਚੇਤ ਸਿੰਘ ਕਹਿੰਦੇ ਹੁੰਦੇ ਸਨ, ਇਹ ਪੜ੍ਹ ਕੇ ਸੁਣਾ। ਉਹ ਇਮਤਿਹਾਨ ਲੈਂਦੇ ਹੁੰਦੇ ਸਨ। ਸਹਸਕ੍ਰਿਤ ਸਲੋਕ ਪੜ੍ਹ ਕੇ ਸੁਣਾ। ਭਟਾਂ ਦੇ ਸਵੱਯੇ ਪੜ੍ਹ ਕੇ ਸੁਣਾ। ਨਹੀਂ ਸੁਣਾ ਸਕਦਾ, ਨਹੀਂ ਤੂੰ ਪਾਠੀ ਨਹੀਂ ਹੈਂ। ਤੂੰ ਪਾਠ ਨਹੀਂ ਕਰ ਸਕਦਾ :—

**ਪਰਮਾਦਿ ਪੁਰਖਮਨੋਪਿਮ ਸਤਿ ਆਦਿ ਭਾਵ ਰਤੰ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ॥੧॥**
**ਕੇਵਲ ਰਾਮ ਨਾਮ ਮਨੋਰਮੰ॥ਬਦਿ ਅੰਮ੍ਰਿਤ ਤਤ ਮਇਅੰ॥**
**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥੧॥ਰਹਾਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੨੬)

**ਪਰਮਾਦਿ ਦੋ ਸ਼ਬਦ ਨੇ।** ਪਰਮ ਆਦਿ। ਇਸ ਵਿਚੋਂ ਅ ਕਢ ਦਿੱਤਾ ਹੈ, ਪਰਮਾਦਿ। ਇਕੋ ਸ਼ਬਦ, ਅਰਥ ਦੋ ਕਰ ਦਿਤੇ ਨੇ। ਇਹ ਸੰਸਕ੍ਰਿਤ ਵਿਚ ਇਸ ਤਰ੍ਹਾਂ ਹੈ। **ਮਨੋਪਿਮ**, ਮਨ ਦੀ ਉਪਮਾ ਤੋਂ ਰਹਿਤ, ਮਨ ਉਸਨੂੰ ਪੂਰਾ ਸਮਝ ਨਹੀਂ ਸਕਦਾ। ਇਸ ਵਾਸਤੇ ਮਨ ਉਸਦੀ ਪੂਰੀ ਉਪਮਾ ਨਹੀਂ ਕਰ ਸਕਦਾ। **ਮਨੋਪਿਮ**, ਇਸ ਵਿਚੋਂ ਵੀ ਅ ਕਢ ਦਿੱਤਾ ਟਿੱਪੀ ਕਢ ਦਿਤੀ, **ਮਨੋਪਿਮ**। ਇਕੋ ਹੀ ਸ਼ਬਦ, ਅਰਥ ਦੋ। **ਪਰਮਾਦਿ ਪੁਰਖਮਨੋਪਿਮ ਸਤਿ ਆਦਿ ਭਾਵ ਰੰਤ॥ ਪਰਮ-ਅਦਭੁਤੰ**, ਦੋ ਸ਼ਬਦ ਨੇ। ਮਹਾਨ ਅਸਚਰਜ। **ਅਸਚਰਜ ਕਿਸ ਨੂੰ ਕਹਿੰਦੇ ਨੇ, ਵੇਖੀਏ ਤੇ ਪੂਰਾ ਵੇਖ ਨਾ ਸਕੀਏ, ਅਸਚਰਜ। ਸੁਣੀਏ ਤੇ ਪੂਰਾ ਸੁਣ ਨਾ ਸਕੀਏ। ਅਸਚਰਜ। ਸਮਝੀਏ ਤੇ ਪੂਰਾ ਸਮਝ ਨਾ ਸਕੀਏ, ਅਸਚਰਜ। ਕਥਨ ਕਰੀਏ ਤੇ ਪੂਰਾ ਕਥਨ ਨਾ ਕਰ ਸਕੀਏ, ਅਸਚਰਜ। ਬਿਸਮਾਦ, ਅਸਚਰਜ, ਉਰਦੂ ਵਿਚ ਕਹਿੰਦੇ ਨੇ ਹੈਰਾਨ ਕੁਨ। ਬਈ ਹੈਰਾਨ ਹੋ ਗਏ। ਹੈਰਾਨ-ਕੁਨ ਅਵਸਥਾ ਬਣ ਗਈ। ਇਸਨੂੰ ਸੰਸਕ੍ਰਿਤ ਵਿਚ ਕਹਿੰਦੇ ਨੇ ਪਰਮ-ਅਦਭੁਤੰ। ਦੋ ਸ਼ਬਦਾਂ ਨੂੰ ਇਕ ਸ਼ਬਦ ਵਿਚ ਬਿਆਨ ਕਰ ਦਿੱਤਾ ਹੈ, ਦੋ ਅਰਥ ਇਕੋ ਹੀ ਸ਼ਬਦ। ਪਰਮ-ਅਦਭੁਤੰ**। ਦੋ ਸ਼ਬਦਾਂ ਨੂੰ ਇਕ ਸ਼ਬਦ ਵਿਚ ਬਿਆਨ ਕਰ ਦਿੱਤਾ ਹੈ, ਦੋ ਅਰਥ, ਇਕੋ ਹੀ ਸ਼ਬਦ। **ਪਰਮ-ਅਦਭੁਤੰ**। ਇਸ ਤਰ੍ਹਾਂ ਵੇਦਨਾ : ਗਿਆਨ, ਵੇਦਨਾ : ਪੀੜਾ, ਦਰਦ, ਧਿਆਨ ਕਿਥੇ ਹੁੰਦਾ ਹੈ ਜਿਥੇ ਪੀੜਾ ਹੋਵੇ। ਗਿਆਨ ਕਿਸ ਦਾ ਹੁੰਦਾ ਹੈ ਪੀੜਾ ਦਾ, ਪੀੜਾ ਦਾ। ਬੜੀ ਰੁਚਿਕਤਾ ਦੇ ਨਾਲ ਬੜੇ ਵਿਸਥਾਰ ਪੂਰਕ ਲੋਕੀ ਆਪਣੇ ਦੁਖਾਂ ਨੂੰ ਸੁਣਾਉਂਦੇ ਨੇ। ਆਪ ਪੜ੍ਹ ਕੇ ਹੈਰਾਨ ਹੋਵੋਗੇ। ਇਸ ਵਿਸ਼ੇ ਦਾ ਹਰ ਮਨੁੱਖ ਬੜਾ ਸੋਹਣਾ ਵਕਤਾ ਹੈ। ਕਿਸੇ ਕੋਲੋਂ ਵੀ ਪੜ੍ਹ ਲਉ ਉਸਦੇ ਦੁੱਖ, ਬੜੇ ਸੋਹਣੇ ਢੰਗ ਨਾਲ ਸੁਣਾਏਗਾ। ਬਹੁਤ ਹੀ ਸੋਹਣੇ ਢੰਗ ਨਾਲ ਸੁਣਾਏਗਾ। ਹਰ ਮਨੁੱਖ ਇਸਤ੍ਰੀ ਪੁਰਸ਼ ਦੁੱਖਾਂ ਦਾ ਬਹੁਤ ਵਧੀਆ ਵਕਤਾ ਹੈ, ਸੁਖਾਂ ਦਾ ਤੇ ਕੋਈ ਪਤਾ ਹੀ ਨਹੀਂ। ਜਿਸ ਨੂੰ ਸੁਖ ਸਮਝਦਾ ਹੈ

ਉਸਦਾ ਕੋਈ ਪਤਾ ਹੀ ਨਹੀਂ। ਹਰ ਸੁਖ ਦੁੱਖ ਦੇ ਵਿਚ ਬਦਲ ਜਾਂਦਾ ਹੈ। ਇਸ ਵਾਸਤੇ ਦੁੱਖ ਦੇ ਵਕਤੇ ਤੇ ਸਾਰੇ ਹੀ ਨੇ। ਕਿਸੇ ਕੋਲ ਬੈਠੋ, ਜ਼ਰਾ ਢੰਗ ਨਾਲ ਬੈਠੋ ਤੇ, ਰਿਸ਼ਤਾ ਢੰਗ ਦਾ ਜੁੜ ਜਾਏ ਉਹ ਆਪਣੇ ਦੁੱਖ ਹੀ ਸੁਣਾਏਗਾ। ਸਤਿਗੁਰ ਕਹਿੰਦੇ ਨੇ :—

ਕਿਸੁ ਪਹਿ ਖੋਲ੍ਹਉ ਗੰਠੜੀ ਦੂਖੀ ਭਰਿ ਆਇਆ॥

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੭)

ਮੈਂ ਵੀ ਆਪਣੀ ਦੁੱਖਾਂ ਦੀ ਪੰਡ ਕਿਸੇ ਦੇ ਅਗੇ ਖੋਲ੍ਹਣਾ ਚਾਹੁੰਦਾ ਹਾਂ। ਹਰ ਬੰਦੇ ਕੋਲ ਦੁੱਖਾਂ ਦੀ ਪੰਡ ਦੇ ਇਲਾਵਾ ਹੋਰ ਹੈ ਕੀ ? ਕੁਛ ਵੀ ਨਹੀਂ ਹੈ। ਹਰ ਮਨੁੱਖ ਕੋਲ ਦੁੱਖਾਂ ਦੀ ਪੰਡ ਤੋਂ ਇਲਾਵਾ ਕੁਛ ਵੀ ਨਹੀਂ ਹੈ। ਸਿਆਣਾ ਮਨੁੱਖ ਕਤਈ ਦੁੱਖਾਂ ਦੀ ਪੰਡ ਕਿਸੇ ਦੇ ਅੱਗੇ ਨਹੀਂ ਖੋਲ੍ਹਦਾ। ਪਤਾ ਹੈ ਕਿਉਂ ? ਉਸਨੂੰ ਪਤਾ ਹੈ ਮੈਂ ਖੋਲ੍ਹਿਆ, ਅਜੇ ਮੈਂ ਇਕ ਦੁਖ ਸੁਣਾਵਾਂਗਾ ਉਸਨੇ ਸੈਂਕੜੇ ਦੁੱਖ ਸੁਣਾਉਣੇ ਨੇ। ਚੁਪ ਹੀ ਨਹੀਂ ਕਰਨਾ। ਕੀ ਆਪਣਾ ਇਕ ਦੁੱਖ ਸੁਣਾਉਣਾ ਉਸਦੇ ਸੈਂਕੜੇ ਦੁੱਖ ਸੁਣਨੇ ਪੈਣਗੇ। ਉਹ ਮੇਰੀ ਪੰਡ ਹੋਰ ਭਾਰੀ ਕਰ ਦੇਵੇਗਾ। ਇਕ ਤੇਂ ਮੇਰੀ ਆਪਣੇ ਦੁੱਖਾਂ ਦੀ ਪੰਡ। ਇਕ ਉਹ ਸੁਣਾ ਸੁਣਾ ਕੇ ਭਾਰੀ ਕਰ ਦੇਵੇਗਾ। ਸਿਆਣਾ ਮਨੁੱਖ ਆਪਣੇ ਦੁੱਖਾਂ ਦੀ ਪੋਟਲੀ ਕਿਸੇ ਦੇ ਅਗੇ ਨਹੀਂ ਖੋਲ੍ਹਦਾ। ਤੁਸੀ ਖੋਲ੍ਹ ਕੇ ਦੇਖਣਾ। ਇਕ ਦੁੱਖ ਆਪਣਾ ਸੁਣਾਊ ਹੁਣ ਬਾਕੀ ਉਸਦੇ ਸੁਣੋ। ਉਹ ਚੁਪ ਹੀ ਨਹੀਂ ਕਰੇਗਾ :—

ਕਿਸੁ ਪਹਿ ਖੋਲ੍ਹਉ ਗੰਠੜੀ ਦੂਖੀ ਭਰਿ ਆਇਆ॥

ਮੈਂ ਆਪਣੇ ਦੁੱਖਾਂ ਦੀ ਪੰਡ ਕਿਸ ਦੇ ਅੱਗੇ ਖੋਲ੍ਹਾਂ, ਅਗਲਾ ਪਹਿਲੇ ਹੀ ਖੋਲ੍ਹ ਕੇ ਰੱਖ ਦਿੰਦਾ ਹੈ। ਸਿਆਣੇ ਮਨੁੱਖ ਨਹੀਂ ਸੁਣਾਉਂਦੇ। ਇਹ ਗਲ ਵੱਖਰੀ ਹੈ, ਸਿਆਣੇ ਮਨੁੱਖਾਂ ਕੋਲ ਦੁੱਖਾਂ ਦੀ ਪੰਡ ਭਾਰੀ ਬਹੁਤ ਜ਼ਿਆਦਾ ਹੁੰਦੀ ਹੈ। ਸਿਆਣੇ ਨੂੰ ਦੁੱਖ ਬਹੁਤ ਜ਼ਿਆਦਾ ਮਹਿਸੂਸ ਹੁੰਦਾ ਹੈ। ਛੋਟਾ ਵੀ ਵਡਾ ਮਹਿਸੂਸ ਹੁੰਦਾ ਹੈ। ਕਾਰਣ ? ਸੁਚੇਤ ਹੈ, ਸਿਆਣਾ ਹੈ। ਦੁੱਖ ਨਾ ਮਹਿਸੂਸ ਹੋਵੇ, ਪੀੜਾ ਨਾ ਮਹਿਸੂਸ ਹੋਵੇ, ਉਸ ਜਗ੍ਹਾ ਨੂੰ ਡਾਕਟਰ ਸੁੰਨ ਕਰ ਦਿੰਦਾ ਹੈ, ਉਪਰੇਸ਼ਨ (Operation) ਕਰਨ ਲਗਿਆਂ। ਇਸ ਵਾਸਤੇ ਕੁਛ ਜਾਨਵਰ ਨੇ, ਕੁਛ ਪਸ਼ੂ ਨੇ ਇਤਨੀ ਪੀੜਾ ਨਹੀਂ ਮਹਿਸੂਸ ਕਰਦੇ, ਜਿਤਨਾ ਮਨੁੱਖ ਕਰਦਾ ਹੈ। ਇਸ ਵਾਸਤੇ ਕੁਛ ਵਿਦਵਾਨਾਂ ਨੇ, ਜੀਵ-ਸ਼ਾਸਤਰੀਆਂ ਨੇ ਐਸਾ ਵੀ ਕਹਿ ਦਿੱਤਾ ਹੈ ਕਿ ਐਸੇ ਵੀ ਜੀਵ ਨੇ, ਪੀੜਾ ਮਹਿਸੂਸ ਕਰ ਸਕਣ ਇਤਨੀ ਸਮਰੱਥਾ ਹੀ ਨਹੀਂ ਹੈ। ਜੀਵ ਤਾਂ ਦਾਣਿਆਂ ਦੇ ਵਿਚ ਵੀ ਹਨ :—

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥

(ਆਸਾ ਦੀ ਵਾਰ ਸਲੋਕ ਮ: ੧)

ਅਚੇਤ ਨੇ, ਪੀੜਾ ਮਹਿਸੂਸ ਨਹੀਂ ਕਰ ਸਕਦੇ। ਘਾਸ ਦੇ ਵਿਚ ਵੀ ਜੀਵ ਨੇ, ਬੜਾ ਪ੍ਰਬਲ ਹੈ। ਇਹ ਗਲ ਵੱਖਰੀ ਏ ਕਿ ਹਿਰਦਾ ਕੋਮਲ ਹੋ ਜਾਏ ਤੇ ਖੇਡ ਕੁਝ

ਹੋਰ ਬਣ ਜਾਂਦੀ ਏ। ਰਾਵੀਆ ਇਕ ਦਿਨ ਘਾਸ ਤੇ ਬੈਠੀ ਸੀ ਤੇ ਕੁਰਾਨ ਪੜ੍ਹ ਰਹੀ ਸੀ। ਹਸਨ ਨੇ ਕਿਹਾ, ਰਾਵੀਆ ਘਾਸ ਦੇ ਵਿਚ ਵੀ ਜੀਵ ਹੁੰਦੇ ਨੇ। ਤੂੰ ਘਾਸ ਤੇ ਬੈਠੀ ਏਂ। ਰਾਵੀਆ ਨੇ ਵੀ ਆਖਿਆ ਕਿ ਤੂੰ ਵੀ ਤੇ ਘਾਸ 'ਤੇ ਚਲ ਕੇ ਆ ਰਿਹਾ ਹੈਂ। ਤੂੰ ਵੀ ਤੇ ਲਿਤਾੜਦਾ ਆ ਰਿਹਾ ਹੈਂ, ਔਰ ਕਹਿ ਦਿੱਤਾ। ਮੈਨੂੰ ਅਹਿਸਾਸ ਕਰਾਇਆ ਹੈ ਤੂੰ, ਬੇਹਤਰ ਹੈ ਪਰ ਮੈਂ ਕੀ ਕਰਾਂ ? ਇਸ ਤੋਂ ਇਲਾਵਾ ਕਿੱਥੇ ਬੈਠਾਂ। ਅਚੇਤ ਨੇ। ਅਚੇਤ ਸੁਚੇਤ ਦਾ ਵਰਤਣ-ਵਲੇਵਾ ਹੈ। ਅਚੇਤ, ਸੁਚੇਤ ਦੀ ਖੁਰਾਕ ਵੀ ਹੈ। ਘਾਸ ਨਾਲੋਂ ਗਊਆਂ, ਮਝਾਂ, ਭੇਡਾਂ, ਬਕਰੀਆਂ ਜ਼ਿਆਦਾ ਸੁਚੇਤ ਨੇ। ਬਨਸਪਤੀ, ਘਾਸ ਉਨ੍ਹਾਂ ਦੀ ਖ਼ੁਰਾਕ ਹੈ। ਭੇਡਾਂ, ਬਕਰੀਆਂ ਹਿਰਨੀਆਂ ਨਾਲੋਂ, ਖ਼ਰਗੋਸ਼ਾਂ ਨਾਲੋਂ ਸ਼ੇਰ ਜ਼ਿਆਦਾ ਸੁਚੇਤ ਹੈ। ਸਭ ਉਨ੍ਹਾਂ ਦੀ ਖੁਰਾਕ ਨੇ। ਖੁਰਾਕ ਕੁਦਰਤ ਜ਼ਿਆਦਾ ਪੈਦਾ ਕਰਦੀ ਹੈ। ਜਿਤਨਾ ਘਾਸ ਪੈਦਾ ਕਰਦੀ ਹੈ ਜੰਗਲਾਂ ਵਿਚ, ਇਤਨੇ ਹਿਰਨ ਨਹੀਂ ਹਨ। ਇਤਨੇ ਸਾਂਬਰ ਤੇ ਚਿੱਤਰੇ ਨਹੀਂ ਹਨ। ਈਸ਼ਵਰ ਜਿਤਨੇ ਹਿਰਨ ਚਿਤਰੇ ਪੈਦਾ ਕਰਦਾ ਹੈ ਇਤਨੇ ਸ਼ੇਰ ਨਹੀਂ ਹਨ। ਉਨ੍ਹਾਂ ਨੂੰ ਖਾਣ ਵਾਲੇ ਇਤਨੇ ਨਹੀਂ ਹਨ। ਰਿਜ਼ਕ ਖਾਣ ਵਾਲੇ ਤੋਂ ਰਿਜ਼ਕ ਹਮੇਸ਼ਾਂ ਹੀ ਜ਼ਿਆਦਾ ਹੁੰਦਾ ਹੈ। ਫਿਰ ਰਿਜ਼ਕ ਖਾਣ ਵਾਲਾ ਬਾਅਦ ਵਿਚ ਪੈਦਾ ਹੁੰਦਾ ਹੈ, ਰਿਜ਼ਕ ਪਹਿਲ਼ੇ ਪੈਦਾ ਹੁੰਦਾ ਹੈ :—

**ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੦)

ਰਿਜ਼ਕ ਪਹਿਲੇ ਪੈਦਾ ਹੁੰਦਾ ਹੈ, ਰਿਜ਼ਕ ਨੂੰ ਖਾਣ ਵਾਲਾ ਬਾਅਦ ਦੇ ਵਿਚ। ਇਸਦੇ ਵਿਚ ਉਦਾਹਰਣ ਇਕ ਬੜਾ ਬਾ-ਕਮਾਲ ਦਿੱਤਾ ਹੈ। ਈਰਾਨੀ ਸੂਫੀ ਸੰਤ ਨੇ। ਉਹ ਕਹਿੰਦਾ ਹੈ :—

*ਗ਼ਮੇਂ ਰੋਜ਼ੀ ਮਖ਼ੁੱਲ*
ਰਿਜ਼ਕ ਦਾ ਗ਼ਮ ਨਾ ਕਰੀਂ, ਉਕਾ ਹੀ ਨਾ ਕਰੀਂ। ਕਿਉਂ ?
*ਗ਼ਮੇਂ ਰੋਜ਼ੀ ਮਖ਼ੁੱਲ, ਮਜ਼ਨ ਅਉਜਾ ਕੇ ਦਫਤਰਾ*
*ਕਿ ਪੇਸ਼ੇ ਹਸਤੀ ਫਲ ਏਜ਼ਦ, ਕਲ ਕੁਨਦ ਪਸਤਾਨੇ ਮਾਦਰਾ।*

ਮਾਂ ਦੇ ਅਸਥਨਾਂ ਵਿਚ ਦੁੱਧ ਪਹਿਲੇ ਪੈਦਾ ਹੁੰਦਾ ਹੈ, ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ। ਰਿਜ਼ਕ ਪਹਿਲੇ ਹੁੰਦਾ ਹੈ। ਸ਼ੇਖ ਸਾਅਦੀ। ਮੈਂ ਕਿਉਂ ਗ਼ਮ ਕਰਾਂ। ਬੱਚੇ ਦਾ ਜਨਮ ਬਾਅਦ ਦੇ ਵਿਚ ਹੁੰਦਾ ਹੈ ਰਿਜ਼ਕ ਪਹਿਲੇ ਬਣ ਜਾਂਦਾ ਹੈ। **ਪਹਿਲੋ ਦੇ ਤੈਂ ਰਿਜ਼ਕ ਸਮਾਹਾ।** ਸਤਿਗੁਰਾਂ ਦੀ ਬਾਣੀ। **ਪਿਛੋ ਦੇ ਤੈਂ ਜੰਤੁ ਉਪਾਹਾ।** ਜੋ ਜਿਤਨਾ ਅਚੇਤ ਹੈ ਉਸ ਤੋਂ ਉੱਚਾ ਜੋ ਸੁਚੇਤ ਹੈ ਉਸਦੀ ਉਹ ਖੁਰਾਕ ਹੈ। ਜਿਤਨਾ ਸੁਚੇਤ ਮਨੁੱਖ ਪ੍ਰਾਣੀ ਹੋਵੇਗਾ ਉਤਨਾ ਪੀੜਾ ਨੂੰ ਜ਼ਿਆਦਾ ਮਹਿਸੂਸ ਕਰੇਗਾ। ਦੁਖ ਜ਼ਿਆਦਾ ਮਹਿਸੂਸ ਕਰੇਗਾ। ਸਾਰੀ ਕਾਇਨਾਤ ਵਿਚ ਮਨੁੱਖ ਜ਼ਿਆਦਾ ਸੁਚੇਤ ਹੈ ਇਸ ਵਾਸਤੇ ਇਹ ਦੁਖ ਇਸਨੂੰ ਜ਼ਿਆਦਾ ਮਹਿਸੂਸ ਹੁੰਦਾ ਹੈ। ਫਿਰ ਮਨੁੱਖਾਂ ਵਿਚੋਂ ਜਿਹੜਾ ਦਾਰਸ਼ਨਿਕ, ਚਿੰਤਕ, ਫਿਲਾਸਫਰ

ਗਹਿਰ-ਗੰਭੀਰ ਹੈ। ਉਹ ਜਿਤਨੀ ਪੀੜਾ ਮਹਿਸੂਸ ਕਰਦਾ ਹੈ ਆਮ ਮਨੁੱਖ ਉਤਨੀ ਪੀੜਾ ਮਹਿਸੂਸ ਨਹੀ ਕਰਦਾ। ਉਹ ਜ਼ਿਆਦਾ ਕਰਦਾ ਹੈ ਕਿਉਂਕਿ ਉਹ ਜ਼ਿਆਦਾ ਸੁਚੇਤ ਹੈ। ਜੈਸੇ ਜੈਸੇ ਕੋਈ ਅਚੇਤ ਹੋਵੇਗਾ ਪੀੜਾ ਘੱਟ ਮਹਿਸੂਸ ਹੋਵੇਗੀ। ਕੋਈ ਇਕ ਐਸਾ ਵੀ ਹੁੰਦਾ ਹੈ, ਚਲੋ ਇਕ ਇਸ਼ਾਰਾ ਕਰ ਦੇਈਏ। ਕੁਛ ਘੋੜੇ ਐਸੇ ਨੇ ਜਿੰਨੀ ਦੇਰ ਤਕ ਚਾਬਕ ਨਾ ਮਾਰੋ ਨਹੀਂ ਚਲਦੇ। ਕੁਛ ਐਸੇ ਨੇ ਮਾਰਨਾ ਤੇ ਨਹੀਂ ਪੈਂਦਾ, ਫਿਟਕਾਰਨਾ ਨਹੀ ਪੈਂਦਾ, ਆਪੇ ਚਲ ਪੈਂਦੇ ਨੇ। ਕੁਛ ਸਿਰਫ ਆਵਾਜ਼ ਕਰਨੀ ਪੈਂਦੀ ਹੈ ਚਲ ਪੈਂਦੇ ਨੇ। ਪਰ ਅਤਿਅੰਤ ਸਿਆਣਾ ਘੋੜਾ ਇਸ਼ਾਰੇ ਨਾਲ ਹੀ ਚਲ ਪੈਂਦਾ ਹੈ। ਇਸ਼ਾਰੇ ਨਾਲ ਹੀ। ਇਸਨੂੰ ਇੰਝ ਬਿਆਨ ਕੀਤਾ ਜਾਂਦਾ ਹੈ। ਜਿਹੜਾ ਮਨੁੱਖ ਸਿਰਫ ਇਸ਼ਾਰਾ ਹੀ ਸਮਝ ਜਾਂਦਾ ਹੈ, ਬਹੁਤ ਸਿਆਣਾ ਹੈ, ਬਹੁਤ ਸਿਆਣਾ ਹੈ। ਜੋ ਕਹਿਣ ਤੇ ਥੋੜਾ ਜਿਹਾ ਸਮਝਦਾ ਹੈ ਉਨ੍ਹਾਂ ਦੀਆਂ ਬਕਾਇਦਾ ਅਵਸਥਾਵਾਂ ਬਣਾਈਆਂ ਹੋਈਆਂ ਨੇ, ਨਾਮ ਦਿਤੇ ਹੋਏ ਨੇ, ਜੋ ਇਸ਼ਾਰੇ ਨੂੰ ਸਮਝ ਜਾਂਦਾ ਹੈ ਦੇਵਤਾ ਹੈ, ਫਰਿਸ਼ਤਾ ਹੈ। ਜੋ ਕਹਿਣ ਤੇ ਸਮਝਦਾ ਹੈ ਉਹ ਮਨੁੱਖ ਹੈ। ਜੋ ਕਹਿਣ ਤੇ ਵੀ ਨਹੀਂ ਸਮਝਦਾ ਉਸਨੂੰ ਮਨੁੱਖ ਕਹਿਣ ਦੀ ਲੋੜ ਨਹੀਂ, ਪਸ਼ੂ ਹੈ, ਪਸ਼ੂ ਹੈ। ਜਿਥੇ ਬੋਲਿਆ ਵੀ ਵਿਅਰਥ ਚਲਾ ਜਾਂਦਾ ਹੈ। ਜਿਥੇ ਬੜੇ ਬੜੇ ਅਵਤਾਰਾਂ ਦੇ ਬੋਲ ਵੀ ਵਿਅਰਥ ਚਲੇ ਜਾਂਦੇ ਨੇ। ਜਿਥੇ ਗੁਰੂ ਪੈਗੰਬਰਾਂ ਦੇ ਬੋਲ ਵੀ ਵਿਅਰਥ ਚਲੇ ਜਾਂਦੇ ਨੇ। ਬੜੇ ਬੜੇ ਬਜ਼ੁਰਗਾਂ ਦੇ ਬੋਲ ਵੀ ਵਿਅਰਥ ਚਲੇ ਜਾਂਦੇ ਨੇ। ਇਸਨੂੰ ਮਨੁੱਖ ਕਹਿਣ ਦੀ ਵੀ ਕੀ ਲੋੜ ਹੈ। ਇਹ ਤੇ ਪਸ਼ੂ ਹੈ। ਇਸ਼ਾਰਾ ਸਮਝਦਾ ਹੈ, ਫਰਿਸ਼ਤਾ ਹੈ, ਦੇਵਤਾ ਹੈ। ਜੋ ਇਤਨਾ ਸਿਆਣਾ ਮਨੁੱਖ ਹੈ ਦੇਵਤਾ ਹੈ ਇਸਨੂੰ ਪੀੜਾ ਜ਼ਿਆਦਾ ਹੋਵੇਗੀ। ਦੁੱਖ ਜ਼ਿਆਦਾ ਹੋਵੇਗਾ। ਜਿਤਨਾ ਅਚੇਤ ਹੈ ਬਹੁਤ ਵੱਡੀ ਪੀੜਾ, ਛੋਟੀ ਲਗੇਗੀ। ਕਿਸੇ ਨੂੰ ਮਾਮੂਲੀ ਜਿਹਾ ਵੀ ਅਪਜਸ ਆਤਮ ਹਤਿਆ ਤੇ ਮਜ਼ਬੂਰ ਕਰ ਦਿੰਦਾ ਹੈ। ਕਿਸੇ ਦਾ ਰੋਜ਼ ਪਹਾੜਾਂ ਜੈਸਾ ਅਪਜਸ ਹੁੰਦਾ ਹੈ ਸਿਰ ਤੇ ਜੂੰ ਵੀ ਨਹੀ ਸਰਕਦੀ। ਕੁਛ ਵੀ ਨਹੀਂ। **ਜਿਤਨਾ ਸਿਆਣਾ ਮਨੁੱਖ ਹੋਵੇਗਾ, ਉਤਨੀ ਮਾਨਸਿਕ ਤੇ ਸਰੀਰਕ ਪੀੜਾ ਜ਼ਿਆਦਾ ਮਹਿਸੂਸ ਕਰੇਗਾ। ਕਿਉਂਕਿ ਜ਼ਿਆਦਾ ਮਹਿਸੂਸ ਕਰਨ ਵਾਸਤੇ ਉਸ ਕੋਲ ਜ਼ਿਆਦਾ ਸਮਝ ਹੈ। ਜ਼ਿਆਦਾ ਚੇਤਨਾ ਹੈ। ਜ਼ਿਆਦਾ ਸੁਚੇਤ ਹੈ।** ਇਹੀ ਤੇ ਕਾਰਣ ਹੈ ਜਦੋਂ ਡਾਕਟਰ ਉਪਰੇਸ਼ਨ ਕਰਦਾ ਹੈ। ਅਚੇਤ ਕਰ ਦਿੰਦਾ ਹੈ। ਸੁੰਨ ਕਰ ਦਿੰਦਾ ਹੈ। ਬੇਹੋਸ਼ ਕਰ ਦਿੰਦਾ ਹੈ। ਬੇਹੋਸ਼ ਮਨੁੱਖ ਨੂੰ ਪੀੜਾ ਨਹੀਂ ਹੁੰਦੀ। ਬੇਹੋਸ਼ ਮਨੁੱਖ ਨੂੰ ਦਰਦ ਨਹੀ ਹੁੰਦਾ। ਜੀਵ ਵੀ ਕਈ ਐਸੇ ਨੇ ਜਨਮ ਤੋਂ ਲੈ ਕੇ ਮਰਨ ਤਕ ਬੇਹੋਸ਼ ਹੀ ਨੇ। ਪੀੜਾ ਨਹੀ ਮਹਿਸੂਸ ਕਰਦੇ। ਮਨੁੱਖਾਂ ਵਿਚੋਂ ਜੋ ਸਭ ਤੋਂ ਸਿਆਣਾ ਹੈ, ਪੀੜਾ ਮਹਿਸੂਸ ਕਰਦਾ ਹੈ। ਇਹ ਬਹੁਤ ਸਿਆਣਾ ਮਨੁੱਖ ਹੋਵੇਗਾ। ਜਿਸਨੂੰ ਗੁਰੂ ਦਾ ਸ਼ਬਦ ਤੀਰ ਦੀ ਤਰ੍ਹਾਂ ਲਗੇ। ਨਹੀਂ ਲਗਦਾ। ਬਥੇਰਿਆਂ ਨੂੰ ਨਹੀਂ ਲਗਦਾ। ਤੀਰ ਵੀ ਇੰਝ ਲਗਿਆ ਜਿਵੇਂ ਦਿਲ ਵਿਚ ਨਹੀਂ ਲਗਿਆ, ਪੱਥਰ ਤੇ ਲਗਿਆ ਹੈ। ਕੀ ਲਗਿਆ ਕੁਛ ਵੀ ਨਹੀ ਲਗਿਆ। ਕੁਛ ਵੀ ਨਹੀ ਹੋਇਆ। ਇਹ ਚੇਤੰਨ ਨਹੀ ਹੈ ਅਚੇਤ ਹੈ। ਜੜ੍ਹ ਹੈ। ਹੋ ਰਿਹਾ ਹੈ ਪਾਠ, ਹੋ ਰਿਹਾ ਹੈ ਕੀਰਤਨ, ਹੋ ਰਹੀ ਹੈ ਕਥਾ, ਪੜ੍ਹ ਰਿਹਾ ਹੈ ਬਾਣੀ, ਕੁਛ ਵੀ ਨਹੀਂ ਹੋ ਰਿਹਾ। ਅਚੇਤ ਹੈ, ਬਹੁਤ ਅਚੇਤ ਹੈ। ਥੋੜ੍ਹਾ ਜਿਹਾ ਧਿਆਨ ਦੇਵੇਗਾ ? ਇਸਦਾ ਸੁਚੇਤ-ਪੁਣਾ ਵਧੇਗਾ। ਏਸੇ ਵਾਸਤੇ ਧਰਮ ਨੂੰ ਧਿਆਨ ਸਾਧਨਾ ਕਿਹਾ ਹੈ। ਔਰ ਜਿਤਨਾ ਸੁਚੇਤ ਹੋਵੇਗਾ,

ਪੀੜਾ ਵਧੇਰੀ। ਗੁਰੂ ਰਾਮਦਾਸ ਜੀ ਮਹਾਰਾਜ ਫ਼ਰਮਾਨ ਕਰਦੇ ਨੇ। ਗੁਰੂ ਦਾ ਬਚਨ ਕੀ ਸੁਣਿਆ ਤੀਰ ਦੀ ਤਰ੍ਹਾਂ ਲਗਿਆ ਹੈ :-

**ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ ਮਨਿ ਤੀਰ ਲਗਈਆ।।**
**ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ।।**

(ਸ੍ਰੀ ਗੁ. ਗ੍ਰੀ. ਸਾ. ਅੰਕ ੮੩੫-੩੬)

ਇਹ ਪੀੜ ਦੂਜਾ ਕਿਸ ਤਰ੍ਹਾਂ ਜਾਣੇ :—

**ਲਾਗੀ ਹੋਇ ਸੁ ਜਾਨੈ ਪੀਰ।।**

(ਸ੍ਰੀ ਗੁ. ਗ੍ਰੀ. ਸਾ. ਅੰਕ ੩੨੭)

ਕਦੇ ਕਿਸੇ ਦਾ ਕੰਨ ਦੁਖਿਆ ਹੈ, ਤਾਂ ਉਸਨੂੰ ਪਤਾ ਹੈ, ਕੰਨ ਦਾ ਦਰਦ ਕੀ ਹੁੰਦਾ ਹੈ। ਦਾੜ੍ਹ ਦੁਖੀ ਹੈ, ਤੇ ਫਿਰ ਉਸਨੂੰ ਪਤਾ ਚਲਦਾ ਹੈ, ਦਾੜ੍ਹ ਦੁਖਣ ਦੀ ਪੀੜਾ ਕੀ ਹੁੰਦੀ ਹੈ। ਇਹ ਦਰਦ ਸ਼ਬਦ ਦਾ ਤੀਰ ਲਗਿਆ ਹੋਇਆ ਹੋਵੇ। ਇਹ ਤੇ ਉਝ ਵੀ ਕੋਈ ਹਜ਼ਾਰਾਂ 'ਚੋਂ ਇਕ ਅੱਧ ਹੁੰਦਾ ਹੈ। ਬਹੁਤ ਥੋੜ੍ਹੇ ਹੁੰਦੇ ਨੇ। ਰੂਹੇ-ਜ਼ਮੀਨ ਤੇ ਇਸ ਤਰ੍ਹਾਂ ਦੀ ਕੋਈ ਪੀੜ ਨਹੀਂ, ਜੈਸੀ ਇਹ ਪੀੜ ਹੈ। ਕਿਉਂ ? ਇਹ ਮਨੁੱਖ ਜਿਤਨਾ ਸੁਣ ਸੁਣ ਕੇ ਸੁਚੇਤ ਹੁੰਦਾ ਹੈ, ਸ਼ਬਦ ਦਾ ਤੀਰ ਉਸੇ ਨੂੰ ਲਗਦਾ ਹੈ ਦੂਜੇ ਨੂੰ ਨਹੀਂ ਲਗਦਾ। ਨਹੀ ਲਗਦਾ। ਕਤਈ ਨਹੀਂ ਲਗਦਾ। ਇਸ ਵਾਸਤੇ ਮੈਨੂੰ ਮਹਾਤਮਾ ਬੁੱਧ ਦੀ ਕਥਾ ਯਾਦ ਆ ਗਈ ਹੈ ਸਾਹਮਣੇ।

ਇਕ ਦਿਨ ਇਕ ਚਟਾਨ ਸੀ ਬਹੁਤ ਵੱਡੀ। ਉਸਨੂੰ ਢੋ ਲਾ ਕੇ, ਵਡੇਰੀ ਉਮਰ ਦੇ ਹੋ ਗਏ ਸਨ। ੮੪ ਸਾਲ ਤਕ ਜ਼ਿੰਦਾ ਰਹੇ ਨੇ ਮਹਾਤਮਾ ਬੁੱਧ। ਬਜ਼ੁਰਗ ਹੋ ਗਏ ਸਨ। ਬ੍ਰਿਧ ਹੋ ਗਏ ਸਨ। ਉਸ ਪੱਥਰ ਦੀ ਚਟਾਨ ਨਾਲ ਢੋ ਲਾ ਕੇ ਬੈਠਣਾ। ਸ਼ਾਮ ਦੇ ਸਮੇਂ ਆਪਣੇ ਸਰੋਤਿਆਂ ਨੂੰ ਸੁਣਾਉਂਦੇ ਸਨ। ਇਕ ਦਿਨ ਗਲ ਨਿਰਾਲੀ ਹੋ ਗਈ। ਚਟਾਨ ਦੀ ਤਰਫ ਮੂੰਹ ਕਰ ਬੈਠੇ। ਸਰੋਤਿਆਂ ਦੀ ਤਰਫ ਪਿਠ ਕਰ ਬੈਠੇ। ਇਸ ਤਰ੍ਹਾਂ ਕਦੀ ਹੋਇਆ ਨਹੀਂ ਸੀ। ਅਜ ਇਸ ਤਰ੍ਹਾਂ ਕਰ ਬੈਠੇ। ਜੋ ਸਭ ਤੋਂ ਨਿਕਟਵਰਤੀ ਸੀ, ਉਨ੍ਹਾਂ ਦਾ ਚਚੇਰਾ ਭਰਾ, ਜੋ ਚੇਲਾ ਬਣ ਗਿਆ ਸੀ। **ਅਨੰਤ** ਉਸਨੇ ਆਖਿਆ ਭਗਵਾਨ! ਆਪ ਤੇ ਚਟਾਨ ਦੀ ਤਰਫ ਮੂੰਹ ਕਰ ਬੈਠੇ ਹੋ ਪੱਥਰ ਦੀ ਤਰਫ। ਸਰੋਤੇ ਤੇ ਇਧਰ ਬੈਠੇ ਨੇ। ਪਤਾ ਹੈ ਮਹਾਤਮਾ ਬੁੱਧ ਨੇ ਸਮਝਾਉਣ ਵਾਸਤੇ ਕੀ ਆਖਿਆ। ਮੈਂ ਇਸ ਪੱਥਰ ਦੇ ਵਿਚ ਤੇ ਇਨ੍ਹਾਂ ਸਰੋਤਿਆਂ ਵਿਚ ਕੋਈ ਫਰਕ ਨਹੀਂ ਸਮਝਦਾ। ਉਧਰ ਮੂੰਹ ਕਰ ਦਿਤਾ ਇਧਰ ਮੂੰਹ ਕਰ ਦਿਤਾ। ਇਕੋ ਹੀ ਗੱਲ ਹੈ। ਮੇਰੇ ਕਹਿਣ ਨਾਲ ਨਾ ਉਨ੍ਹਾਂ ਨੇ ਬਦਲਨਾ ਹੈ, ਨਾ ਇਸਨੇ ਬਦਲਨਾ ਹੈ। ਇਕੋ ਹੀ ਕੁਛ। ਅਗਲੀ ਗੱਲ ਜਿਹੜੀ ਉਸਨੇ ਕਹੀ ਏ ਧੰਮਪਤ ਵਿਚ ਲਿਖੀ ਹੋਈ ਏ। ਰੋਜ਼ ਬੋਲਦਾ ਹਾਂ, ਮੈਂ ਰੋਜ਼ ਬੋਲਦਾ ਹਾਂ ਪਰ ਪੱਥਰਾਂ ਵਿਚ ਬੋਲਦਾ ਹਾਂ ਤੇ ਪੱਥਰਾਂ ਦੇ ਇਕੱਠ ਵਿਚ ਬੋਲਦਾ ਹਾਂ। ਵੰਨਗੀ ਵੰਨਗੀ ਦੇ ਪੱਥਰ। ਛੋਟੇ ਵੱਡੇ ਪੱਥਰ। ਇੰਝ ਕਹਿ ਦਿਤਾ, ਧੰਮਪਤ ਦੀ ਇਹ ਗਾਥਾ

ਬੋਧੀਆਂ ਦਾ ਜਿਹੜਾ ਧਰਮ ਗ੍ਰੰਥ ਹੈ। ਧੰਮਪਤ। ਮਹਾਤਮਾ ਬੁੱਧ ਕਹਿੰਦੇ ਮੈਂ ਰੋਜ਼ ਪੱਥਰਾਂ ਵਿਚ ਬੋਲਦਾ ਹਾਂ। ਮਨੁੱਖ ਤਾਂ ਕਦੀ ਕਦਾਈਂ ਇਕ ਅੱਧ ਮਿਲਦਾ ਹੈ। ਪੱਥਰਾਂ ਵਿਚ ਬੋਲਦਾ ਹਾਂ। ਮੇਰੇ ਕਹਿਣ ਨਾਲ ਜੈਸੇ ਪੱਥਰ ਨਹੀ ਬਦਲਦੇ। ਇਹ ਵੀ ਨਹੀ ਬਦਲਦੇ। ਬਿਲਕੁਲ ਅਚੇਤ, ਬਿਲਕੁਲ ਅਚੇਤ। ਥੋੜ੍ਹਾ ਜਿਹਾ ਵੀ ਧਿਆਨ ਦੇਣ ਤਾਂ ਸੁਚੇਤ ਹੋ ਜਾਣ। ਨਹੀਂ ਦਿੰਦੇ। ਥੋੜ੍ਹੇ ਜਿਹਾਂ ਵੀ ਬਾਣੀ ਧਿਆਨ ਪੂਰਵਕ ਪੜ੍ਹਨ ਤੇ ਸੁਚੇਤ ਹੋ ਜਾਣ। ਜਿਤਨੇ ਸੁਚੇਤ ਹੁੰਦੇ ਜਾਣਗੇ ਪੀੜਾ ਵੱਧਦੀ ਜਾਏਗੀ। ਸ਼ਬਦ ਤੀਰ ਦੀ ਤਰ੍ਹਾਂ ਉਸਨੂੰ ਲਗੇਗਾ। ਜੋ ਬਹੁਤ ਜ਼ਿਆਦਾ ਸੁਚੇਤ ਹੋ ਗਿਆ। **ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ ਮਨਿ ਤੀਰ ਲਗਈਆ।** ਤੀਰ ਦਾ ਕੰਮ ਕੀ ਏ ਤਨ ਨੂੰ ਲਗੇ, ਖੂਨ ਨਿਕਲਦਾ ਹੈ। ਖੂਨ ਦੇ ਫੁਹਾਰੇ ਛੁਟ ਪੈਂਦੇ ਨੇ। ਐਸੀ ਹਾਲਤ ਵਿਚ ਕੰਠ ਖੁਸ਼ਕ ਹੋ ਜਾਂਦਾ ਹੈ। ਜਦ ਖੂਨ ਬਹੁਤਾ ਨਿਕਲੇ, ਤੜਫਦਾ ਹੋਇਆ ਮਨੁੱਖ ਕਹਿੰਦਾ ਹੈ ਹਾਏ ਪਾਣੀ, ਹਾਏ ਪਾਣੀ, ਹਾਏ ਪਾਣੀ। ਇਸ ਨੂੰ ਪਾਣੀ ਚਾਹੀਦਾ ਹੈ। ਆਯੁਰਵੇਦ ਅਚਾਰੀਆ ਤੇ ਐਸਾ ਕਹਿੰਦੇ ਨੇ ਕਿ ਤੜਫਦੇ ਹੋਏ ਮਨੁੱਖ ਦੇ ਮੂੰਹ ਦੇ ਵਿਚ ਪਾਣੀ ਪਾ ਦੇਈਏ ਉਸਨੂੰ ਵਕਤੀ ਤੌਰ ਤੇ ਬਚਾਇਆ ਜਾ ਸਕਦਾ ਹੈ। ਤੜਫਦੇ ਮਨੁੱਖਾਂ ਦੇ ਮੂੰਹ ਵਿਚ ਹੀ **ਭਾਈ ਕਨਹਈਆ ਜੀ** ਪਾਣੀ ਪਾਉਂਦੇ ਸਨ। ਉਹ ਤੜਫ ਰਿਹਾ ਹੈ, ਉਹ ਤੜਫ ਰਿਹਾ ਹੈ। ਉਹ ਤੜਫ ਰਿਹਾ ਹੈ। ਪਾਣੀ ਪਾਉਣਾ ਹੈ। ਤੜਫਦਾ ਹੋਇਆ ਮਨੁੱਖ, ਜਿਸ 'ਚੋਂ ਖੂਨ ਬਹੁਤਾ ਨਿਕਲ ਗਿਆ ਹੈ। ਉਸਦੀ ਜ਼ਬਾਨ, ਉਸਦੇ ਕੰਠ 'ਚੋਂ ਇਕੋ ਹੀ ਸ਼ਬਦ ਨਿਕਲਦਾ ਹੈ। ਹਾਏ ਪਾਣੀ, ਹਾਏ ਪਾਣੀ, ਹਾਏ ਪਾਣੀ। ਸ਼ਬਦ ਦਾ ਤੀਰ ਮਨ ਨੂੰ ਲਗਿਆ ਹੈ, ਮਨ ਵਿਚੋਂ ਲੋਭ ਨਿਕਲ ਜਾਂਦਾ ਹੈ, ਮਨ ਵਿਚੋਂ ਹੰਕਾਰ ਨਿਕਲ ਜਾਂਦਾ ਹੈ। ਮਨ 'ਚੋਂ ਵਾਸ਼ਨਾ ਛੀਨ ਹੁੰਦੀ ਏ। ਏਹੀ ਮਨ ਦੀ ਜ਼ਿੰਦਗੀ ਏ। ਇਹ ਖੂਨ ਤਨ ਦੀ ਜ਼ਿੰਦਗੀ ਏ। ਵਾਸ਼ਨਾ ਮਨ ਦੀ ਜ਼ਿੰਦਗੀ ਏ। ਇਹ ਖੂਨ ਤਨ ਦਾ ਜੀਵਨ ਹੈ। ਹੰਕਾਰ ਮਨ ਦਾ ਜੀਵਨ ਹੈ। ਇਸੇ ਤੇ ਤਾਂ ਜੀਉ ਰਿਹਾ ਹੈ। ਇਹ ਖੂਨ ਤਨ ਦੀ ਜ਼ਿੰਦਗੀ ਏ। ਇਹ ਲੋਭ ਮਨ ਦੀ ਜ਼ਿੰਦਗੀ ਏ। ਏਸੇ ਦੇ ਆਸਰੇ ਤੇ ਜੀਉ ਰਿਹਾ ਹੈ ਮਨ ਦਾ ਢਾਂਚਾ। ਖੜਾ ਹੈ। ਸ਼ਬਦ ਦਾ ਤੀਰ ਲਗਿਆ ਹੈ। ਲੋਭ ਨਿਕਲਨਾ ਸ਼ੁਰੂ ਹੋਇਆ ਹੈ। ਹੰਕਾਰ ਨਿਕਲਨਾ ਸ਼ੁਰੂ ਹੋਇਆ ਹੈ। ਵਾਸ਼ਨਾ ਨਿਕਲਨੀ ਸ਼ੁਰੂ ਹੋਈ ਏ। ਇਹ ਤੜਫਦਾ ਹੋਇਆ ਮਨ ਜ਼ਬਾਨ ਨੂੰ ਵਰਤ ਕੇ ਕਹਿੰਦਾ ਹੈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਇਕ ਪਿਆਸਾ ਮਨੁੱਖ ਜਦ ਕਹਿੰਦਾ ਹੈ ਹਾਏ ਪਾਣੀ, ਹਾਏ ਪਾਣੀ ਉਹ ਗੱਲ ਕੁਛ ਹੋਰ ਹੈ। ਤੀਰ ਲਗਿਆ ਹੀ ਨਹੀਂ। ਅਜੇ ਕੋਈ ਚੋਟ ਨਹੀਂ ਖਾਧੀ ਮਨ ਨੇ, ਤੇ ਕਰ ਰਿਹਾ ਹੈ ਵਾਹਿਗੁਰੂ ਵਾਹਿਗੁਰੂ। ਇਨ੍ਹਾਂ ਦੋਨਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਦਸ ਬੰਦੇ ਜਪ ਕਰ ਰਹੇ ਹੋਣ। ਦਸਾਂ ਦੀ ਮਾਨਸਿਕ ਅਵਸਥਾ ਅਲਗ ਹੋਵੇਗੀ। ਜਿਸਦਾ ਧਿਆਨ ਜਿਤਨਾ ਗਹਿਰਾ ਹੋਵੇਗਾ, ਸ਼ਬਦਾਂ ਦਾ ਉਤਨਾ ਹੀ ਅਸਰ ਹੋਵੇਗਾ। ਉਸਦੇ ਧਿਆਨ ਨੂੰ ਹੋਰ ਜਗਾਉਂਦਾ ਜਾਵੇਗਾ। ਸ਼ਬਦ ਹੁਣ ਤੀਰ ਦੀ ਤਰ੍ਹਾਂ ਲਗਿਆ ਹੈ, ਧਿਆਨ ਹੁਣ ਬਹੁਤਾ ਜਾਗ ਪਿਆ ਹੈ। ਬਹੁਤ ਸੁਚੇਤ ਹੋ ਗਿਆ ਹੈ। ਇਸਨੇ ਤੇ ਪੀੜਾ ਪੈਦਾ ਕਰ ਦਿੱਤੀ ਹੈ। ਇਹ ਪੀੜਾ ਕਿਤਨੀ ਕੁ ਹੈ। ਕੰਨ ਦਾ ਜੋ ਦਰਦ ਹੁੰਦਾ ਹੈ, ਜਾਂ ਦਾੜ੍ਹ ਦੁਖਦੀ ਏ ਜਾਂ ਮੱਥਾ ਜੋ ਦੁਖਦਾ ਹੈ। ਕਿਹੜੀ ਪੀੜਾ

ਨਾਲ ਤਸ਼ਬੀਹ ਦੇਈਏ। ਭਾਈ ਗੁਰਦਾਸ ਜੀ ਨੇ ਜੋ ਦਿਤੀ ਏ ਮੈਂ ਤੁਹਾਡੇ ਸਾਹਮਣੇ ਰੱਖਾਂ। ਭਾਈ ਸਾਹਿਬ ਭਾਈ ਗੁਰਦਾਸ ਜੀ। ਗੁਰੂ ਘਰ ਦੇ ਵੇਦ ਵਿਆਸ। ਗੁਰਬਾਣੀ ਦੇ ਪਹਿਲੇ ਟੀਕਾਕਾਰ। ਇਸ ਕਰਕੇ ਆਪ ਦੇ ਕਲਾਮ-ਏ-ਪਾਕ ਨੂੰ ਕੁੰਜੀ ਕਿਹਾ ਜਾਂਦਾ ਹੈ। ਸ਼ਬਦਾਂ ਦੀ ਕੁੰਜੀ। ਖੋਲ੍ਹਦੇ ਨੇ ਇਹ ਪੀੜਾ ਕਿਤਨੀ ਹੁੰਦੀ ਏ। ਹੁਣ ਜਿਤਨੀ ਪੀੜਾ ਦਾ ਉਹ ਜ਼ਿਕਰ ਕਰਦੇ ਨੇ ਇਹ ਹੁਣ ਤੁਸੀਂ ਆਪ ਦੇਖਦੇ ਜਾਣਾ :—

**ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥...੫੭੨॥**

(ਕਬਿੱਤ ਭਾਈ ਗੁਰਦਾਸ ਜੀ)

ਬਲਦੀ ਹੋਈ ਅੱਗ ਦੇ ਵਿਚ ਮਨੁੱਖ ਗਿਰ ਜਾਏ। ਜ਼ਿੰਦਾ ਤੇ ਨਿਕਲਣ ਦਾ ਕੋਈ ਸਾਧਨ ਨਾ ਹੋਵੇ। ਜ਼ਿੰਦਾ ਅੱਗ ਦੇ ਵਿਚ ਜਲ ਰਿਹਾ ਹੋਵੇ। ਭਾਈ ਸਾਹਿਬ ਕਹਿੰਦੇ ਨੇ ਇਹ ਪੀੜਾ ਇਕੱਠੀ ਕਰੀਏ। **ਅਗਨਿ ਜਰਤ, ਜਲ, ਬੂਡਤ...।** ਬੜੇ ਗਹਿਰੇ ਪਾਣੀ ਵਿਚ ਡੁਬਕੀ ਲਗ ਰਹੀ ਹੋਵੇ। ਗੋਤੇ ਖਾ ਰਿਹਾ ਹੋਵੇ, ਡੁੱਬ ਰਿਹਾ ਹੋਵੇ ਤੇ ਬਚਣ ਦਾ ਕੋਈ ਸਾਧਨ ਨਾ ਹੋਵੇ। ਉਸ ਵਕਤ ਸਰੀਰਕ ਤੇ ਮਾਨਸਿਕ ਜੋ ਪੀੜਾ ਹੁੰਦੀ ਹੈ, ਭਾਈ ਜੀ ਕਹਿੰਦੇ ਨੇ ਉਹ ਵੀ ਇਕੱਠੀ ਕਰੀਏ। **ਅਗਨਿ ਜਰਤ, ਜਲ ਬੂਡਤ ਸਰਪ ਗ੍ਰਸਹਿ॥** ਕੋਬਰਾ, ਫਨੀਅਰ ਨਾਗ, ਸਪ ਡੰਗ ਮਾਰ ਜਾਏ, ਜ਼ਹਿਰ ਚੜ੍ਹਨੀ ਸ਼ੁਰੂ ਹੋ ਜਾਏ ਤੇ ਉਸਦਾ ਸਦਕਾ ਪ੍ਰਾਣ ਨਿਕਲਣੇ ਸ਼ੁਰੂ ਹੋ ਜਾਣ। ਉਸ ਸਮੇਂ ਜੋ ਸਰੀਰਕ ਤੇ ਮਾਨਸਿਕ ਪੀੜਾ ਹੁੰਦੀ ਹੈ, ਭਾਈ ਜੀ ਕਹਿੰਦੇ ਨੇ ਇਹ ਵੀ ਇਕੱਠੀ ਕਰੀਏ। ਜੋੜਦੇ ਜਾ ਰਹੇ ਨੇ। **ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ, ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥** ਅਨੇਕਾਂ ਤਰ੍ਹਾਂ ਦੇ ਸ਼ਸਤ੍ਰਾਂ ਨਾਲ ਰੋਮ ਰੋਮ ਜ਼ਖਮੀ ਹੋਵੇ। ਰੋਮ ਰੋਮ ਵਿਚੋਂ ਖ਼ੂਨ ਨਿਕਲ ਰਿਹਾ ਹੋਵੇ। ਕਿਤਨੀ ਪੀੜਾ ਹੋਵੇਗੀ, ਇਕ ਰੋਮ ਜ਼ਖਮੀ ਨਹੀਂ, ਸਾਰੇ ਹੀ। ਮੌਲਾਨਾ ਰੋਮ ਤੇ ਕਹਿੰਦੇ ਨੇ :—

*ਹਮਾਂ ਤਨ ਦਾਗ਼ ਦਾਰ ਸ਼ੁਦਮ, ਉਸ਼ਭਾ ਕੁਜਾ ਕੁਜਾ ਨਿਹਮ॥*

ਹਕੀਮ ਨੂੰ ਕਹਿੰਦੇ ਨੇ, ਕਿਹੜੀ ਕਿਹੜੀ ਥਾਂ 'ਤੇ ਫਾਹਿਆ ਲਾਏਂਗਾ। ਕਿਹੜੀ ਕਿਹੜੀ ਥਾਂ 'ਤੇ ਮਲੱਹਮ ਪਟੀ ਕਰੇਂਗਾ। **ਹਮਾ ਤਨ ਦਾਗਦਾਰ ਸ਼ੁਦੱਮ।** ਰੋਮ ਰੋਮ ਵਿਚ ਜ਼ਖਮ ਹੈ। ਸਾਰਾ ਤਨ ਜ਼ਖਮੀ ਹੈ, ਕਿਥੇ ਫਾਹਿਆ ਲਾਏਂਗਾ। ਪਟੀ ਕਿਥੇ ਬੰਨੇਗਾ। **ਹਮਾ ਤਨ ਦਾਗਦਾਰ ਸ਼ੁਦੱਮ ਉਸ਼ਭਾ ਕੁਜਾ ਕੁਜਾ ਨਿਹਮ॥** ਇਹ ਫਕੀਰ ਇਸ ਪੀੜਾ ਵਿਚੋਂ ਨਿਕਲਿਆ ਹੈ ਤਾਂ ਜ਼ਿਕਰ ਕਰ ਰਿਹਾ ਹੈ। ਇਸ ਦਰਦ 'ਚੋਂ ਨਿਕਲਿਆ ਹੈ, ਤਾਂਹੀ ਇਸ ਤੋਂ ਨਿਕਲਿਆ ਹੈ। ਐਵੇ ਨਹੀਂ ਗੁਰੂ ਰਾਮਦਾਸ ਜੀ ਮਹਾਰਾਜ ਕਹਿ ਰਹੇ :—

**ਮਨ ਕੀ ਬਿਰਥਾ ਮਨ ਹੀ ਜਾਣੈ...।**

ਇਸ ਅਵਸਥਾ ਦਾ ਜ਼ਿਕਰ ਉਹੀ ਕਰ ਸਕਦਾ ਹੈ ਜਿਸਨੂੰ ਇਹ ਪੀੜਾ ਹੋਈ ਏ।

ਲਾਗੀ ਹੋਇ ਸੁ ਜਾਨੈ ਪੀਰ॥, *ਹਮਾ ਤਨ ਦਾਗਦਾਰ ਸ਼ੁਦੱਮ, ਉਸ਼ਭਾ ਕੁਜਾ ਕੁਜਾ ਨਿਹਮ॥* ਕਈ ਹੈਰਾਨ ਵੀ ਹੁੰਦੇ ਨੇ, ਇਤਨੀ ਪੀੜਾ। ਈਸ਼ਵਰੀ ਨਿਯਮ ਹੈ, ਰੱਬੀ ਨਿਯਮ ਹੈ। ਪ੍ਰਸੂਤ ਦੀ ਪੀੜਾ ਤੋਂ ਲੰਘੇ ਬਿਨਾ, ਕੋਈ ਇਸਤ੍ਰੀ ਮਾਂ ਨਹੀਂ ਬਣ ਸਕਦੀ, ਈਸ਼ਵਰੀ ਨਿਯਮ ਹੈ, ਰੱਬੀ ਨਿਯਮ ਹੈ। ਪੀੜਾ ਤੋਂ ਲੰਘੇ ਬਿਨਾਂ, ਕੋਈ ਇਸਤ੍ਰੀ ਮਾਂ ਨਹੀਂ ਬਣ ਸਕਦੀ। ਕਿਸੇ ਦੀ ਗੋਦ ਹਰੀ ਨਹੀਂ ਹੁੰਦੀ। ਆਪਣੀ ਗੋਦ ਵਿਚ ਉਸਨੇ ਕੋਈ ਲਾਲ ਦੇਖਣਾ ਹੈ, ਪ੍ਰਸੂਤ ਪੀੜਾ ਤੋਂ ਤੇ ਲੰਘਣਾ ਪੈਂਦਾ ਹੈ। ਇਕ ਤਨ ਦੇ ਵਿਚੋਂ ਹੋਰ ਤਨ ਨੂੰ ਜਨਮ ਦੇਣਾ ਹੈ। ਬੜੀ ਭਾਰੀ ਤਨ ਦੀ ਪੀੜਾ ਵਿਚੋਂ ਲੰਘਣਾ ਪੈਂਦਾ ਹੈ। ਆਪਣੇ ਮਨ ਦੇ ਵਿਚੋਂ ਹੀ ਪ੍ਰਮਾਤਮਾ ਨੂੰ ਜਨਮ ਦੇਣਾ ਹੈ :–

**ਮਨ ਤੂੰ ਜੋਤਿ ਸਰੂਪੁ ਹੈ...॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੪੧)

ਬੜੀ ਭਿਅੰਕਰ ਪੀੜਾ 'ਚੋਂ ਲੰਘਣਾ ਪੈਂਦਾ ਹੈ, ਈਸ਼ਵਰੀ ਨਿਯਮ ਹੈ, ਰੱਬੀ ਨਿਯਮ ਹੈ। ਪੀੜਾ ਤੜਪਾਵੇਗੀ, ਪੀੜਾ ਰੁਲਾਵੇਗੀ, ਚਾਹੇ ਤਨ ਦੀ ਪੀੜਾ ਹੈ, ਸੀਮਾ ਤੋਂ ਵੱਧ ਗਈ ਏ, ਤੜਪਾ ਦੇਵੇਗੀ, ਰੁਲਾ ਦੇਵੇਗੀ। ਚਾਹੇ ਤਨ ਦੀ ਪੀੜਾ ਹੈ ਸੀਮਾ ਤੋਂ ਵੱਧ ਗਈ ਏ ਤੜਪਾ ਦੇਵੇਗੀ, ਰੁਲਾ ਦੇਵੇਗੀ। ਪੀੜਾ ਚਾਹੇ ਮਾਨਸਿਕ ਹੈ ਸੀਮਾ ਤੋਂ ਵੱਧ ਗਈ ਹੈ, ਤੜਪਾ ਦੇਵੇਗੀ, ਰੁਲਾ ਦੇਵੇਗੀ। ਮੈਂ ਤੇ ਐਸਾ ਕਹਿਣ ਵਿਚ ਕੋਈ ਸੰਕੋਚ ਨਹੀਂ ਕਰਦਾ ਜਿਨ੍ਹੇ ਭਗਤ ਸੰਤ ਹੋਏ ਨੇ, ਜਿਤਨੇ ਉਹ ਰੋਏ ਨੇ, ਕੀ ਦੁਨੀਆਦਾਰ ਰੋਏਗਾ। ਕੋਈ ਪੁੱਤਰ ਦੇ ਵਿਛੋੜੇ 'ਚ ਰੋਇਆ, ਕੋਈ ਪ੍ਰਭੁਤਾ ਦੇ ਵਿਛੋੜੇ ਵਿਚ ਰੋਇਆ, ਕੋਈ ਧਨ ਸੰਪਦਾ ਦੇ ਵਿਛੋੜੇ ਵਿਚ ਰੋਇਆ। ਭਗਤ ਵੀ ਰੋਂਦੇ ਨੇ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ :–

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ**
**ਮੈ ਨੀਰੁ ਵਹੇ ਵਹਿ ਚਲੈ ਜੀਉ॥੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੪)

ਬੜੀ ਭਿਅੰਕਰ ਪੀੜਾ। ਪੀੜਾ ਤੜਪਾ ਕੇ ਰੁਲਾ ਦੇਵੇਗੀ। ਕਹਿੰਦੇ ਨੇ ਕਿਸੇ ਵੀ ਤੀਰਥ ਦਾ ਜਲ ਮਨੁੱਖ ਦੇ ਗੁਨਾਹਾਂ ਨੂੰ ਨਹੀਂ ਧੋਂਦਾ। ਪ੍ਰਭੂ ਵਿਛੋੜਾ ਪੀੜਾ ਵਿਚ, ਤੜਪਿਆ ਹੋਇਆ ਮਨ, ਨਿਕਲੇ ਹੋਏ ਦੋ ਹੰਝੂ ਜਨਮਾਂ-ਜਨਮਾਂਤਰਾਂ ਦੇ ਪਾਪਾਂ ਨੂੰ ਧੋ ਦਿੰਦੇ ਨੇ। ਜਨਮਾਂ-ਜਨਮਾਂਤਰਾਂ ਦੇ ਗੁਨਾਹਾਂ ਨੂੰ ਧੋ ਦਿੰਦੇ ਨੇ। ਪਾਣੀ ਨੇ ਨਹੀਂ ਧੋਣੇ। ਭਾਈ ਸਾਹਿਬ ਕਹਿੰਦੇ ਨੇ, ਅਨੇਕਾਂ ਤਰ੍ਹਾਂ ਦੇ ਸ਼ਸਤ੍ਰਾਂ ਦੇ ਨਾਲ ਰੋਮ ਰੋਮ ਜ਼ਖਮੀ ਹੋਵੇ। ਇਸ ਪੀੜਾ ਨੂੰ ਵੀ ਇਕੱਠਾ ਕਰੀਏ, ਇਕ ਪੰਗਤੀ। **ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ, ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥ ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ, ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥** ਦੂਸਰੀ ਪੰਗਤੀ।

ਲੋੜਾਂ ਅਨੇਕ ਹੋਵਨ ਅਤੇ ਪੂਰੀ ਇਕ ਵੀ ਨਾ ਹੋਵੇ, ਐਸੀ ਹਾਲਤ ਵਿਚ ਸਰੀਰਕ ਤੇ ਮਾਨਸਿਕ ਜੋ ਪੀੜਾ ਹੁੰਦੀ ਹੈ ਉਹ ਵੀ ਇਕੱਠੀ ਕਰੀਏ। ਬਹੁਤ ਸਾਰੀਆਂ ਲੋੜਾਂ ਹੋਵਣ ਤਨ ਦੀਆਂ, ਮਨ ਦੀਆਂ, ਪੂਰੀ ਇਕ ਵੀ ਨਾ ਹੋਵੇ। ਪੂਰੀ ਕਰਨ ਦਾ ਸਾਧਨ ਹੈ ਹੀ ਕੋਈ ਨਹੀਂ। ਉਸ ਸਮੇਂ ਤਨ, ਸਰੀਰਕ ਤੇ ਮਾਨਸਿਕ ਜੋ ਪੀੜਾ ਹੁੰਦੀ ਹੈ ਭਾਈ ਜੀ ਕਹਿੰਦੇ ਨੇ ਉਹ ਵੀ ਇਕੱਠੀ ਕਰੀਏ। **ਬਿਰਥਾ ਅਨੇਕ, ਅਪਦਾ ਅਧੀਨ ਦੀਨ ਗਤਿ!** ਪਰਾਈ ਅਧੀਨਗੀ ਵਿਚ ਰਹਿਣਾ ਪੈ ਰਿਹਾ ਹੋਵੇ। ਕਸੂਰ ਕੁਛ ਵੀ ਨ ਹੋਵੇ ਤੇ ਕੋਈ ਗਾਲ੍ਹਾਂ ਕੱਢੀ ਜਾਏ। ਗਲਤੀ ਕੁਛ ਵੀ ਨਹੀਂ ਤੇ ਤਾੜਨਾ ਕਰੀ ਜਾਏ। ਉਸ ਸਮੇਂ ਜੋ ਮਾਨਸਿਕ ਪੀੜਾ ਹੁੰਦੀ ਏ ਭੁਲ ਵੀ ਨਹੀਂ ਕੀਤੀ ਤੇ ਗਾਲ੍ਹਾਂ। ਗਲਤੀ ਵੀ ਨਹੀਂ ਕੀਤੀ ਤੇ ਤਾੜਨਾ। ਅਧੀਨਗੀ ਮਜ਼ਬੂਰੀ ਏ, ਕਮਜ਼ੋਰੀ ਏ। ਉਸ ਸਮੇਂ ਜੋ ਮਾਨਸਿਕ ਪੀੜਾ ਹੁੰਦੀ ਏ, ਉਹ ਵੀ ਇਕੱਠੀ ਕਰੀਏ। ਸਰੀਰ ਦੇ ਵਿਚ ਕੋਈ ਭਿਅੰਕਰ ਰੋਗ ਹੈ, ਬਿਮਾਰੀ ਹੈ। ਇਹ ਜੋ ਪੀੜਾ ਹੈ ਭਾਈ ਜੀ ਕਹਿੰਦੇ ਨੇ ਇਹ ਵੀ ਇਕੱਠੀ ਕਰੀਏ। **ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ।** ਬੜੀ ਗਰਮੀ ਏ ਤੇ ਧੁਪ ਵਿਚ ਰਹਿਣਾ ਪੈ ਰਿਹਾ ਹੋਵੇ, ਲੂ ਵਿਚ। ਬਚਣ ਦਾ ਕੋਈ ਸਾਧਨ ਨਹੀਂ। ਕਲ ਹੀ ਮੈਨੂੰ ਕੋਈ ਸ਼ਾਇਦ ਫੋਨ ਤੇ ਦਸ ਰਿਹਾ ਸੀ ਇੰਡੀਆ (India) ਤੋਂ। ਬਈ ਇਕ ਸੌ ਤੇਰਾਂ ਮੌਤਾਂ ਹੋ ਗਈਆਂ ਨੇ ਮਹਾਰਾਸ਼ਟਰ ਵਿਚ ਤੇ ਮਧਯ ਭਾਰਤ ਵਿਚ, ਏਨੀ ਭਿਅੰਕਰ ਲੂ, ਏਨੀ ਭਿਅੰਕਰ ਅੱਗ ਵਰਸ ਰਹੀ ਏ। ਬਚਣ ਦਾ ਕੋਈ ਸਾਧਨ ਨਾ ਹੋਵੇ। ਉਪਰਾਲਾ ਨਾ ਹੋਵੇ। ਬੜੀ ਭਿਅੰਕਰ ਠੰਡ ਤੇ ਬਚਣ ਦਾ ਕੋਈ ਸਾਧਨ ਨਾ ਹੋਵੇ। ਬਹੁਤ ਜ਼ੋਰ ਦੀ ਬਾਰਿਸ਼ ਤੇ ਦਿਨ ਰਾਤ ਵਰਖਾ ਵਿਚ ਰਹਿਣਾ ਪੈ ਰਿਹਾ ਹੋਵੇ। ਬਚਣ ਦਾ ਕੋਈ ਸਾਧਨ ਨਹੀਂ। **ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ।** ਦਿਨ ਰਾਤ ਬਾਰਿਸ਼ ਵਿਚ ਰਹਿਣਾ ਪੈ ਰਿਹਾ ਹੋਵੇ। ਦਿਨ ਰਾਤ ਭਿਅੰਕਰ ਠੰਡ ਵਿਚ ਰਹਿਣਾ ਪੈ ਰਿਹਾ ਹੋਵੇ। ਦਿਨ ਰਾਤ ਭਿਅੰਕਰ ਗਰਮੀ ਵਿਚ ਰਹਿਣਾ ਪਵੇ, ਇਹਦੇ ਨਾਲ ਜੋ ਸਰੀਰਕ ਤੇ ਮਾਨਸਿਕ ਪੀੜਾ ਹੁੰਦੀ ਏ, ਭਾਈ ਜੀ ਕਹਿੰਦੇ ਨੇ ਉਹ ਵੀ ਇਕੱਠੀ ਕਰ ਲਈਏ। ਤੀਸਰੀ ਪੰਗਤੀ :—

**ਗੋ ਦ੍ਵਿਜ, ਬਧੂ ਬਿਸ੍ਵਾਸ ਬੰਸ ਕੋਟਿ ਹਤਿਆ**
**ਤ੍ਰਿਸਨਾ ਅਨੇਕ ਦੂਖ ਦੋਖ ਬਸਿ ਗਾਤ ਹੈ।।**

ਕੁਝ ਬੱਜਰ ਪਾਪ ਮੰਨੇ ਨੇ। ਬੱਜਰ ਪਾਪ ਦੇ ਕਰਦਿਆਂ ਮਾਨਸਿਕ ਕਲੇਸ਼ ਹੋ ਜਾਂਦਾ ਹੈ। ਉਸ ਮਨੁੱਖ ਨੂੰ ਮਾਨਸਿਕ ਚੈਨ ਨਸੀਬ ਨਹੀਂ ਹੋ ਸਕਦਾ ਜੋ ਬੱਜਰ ਪਾਪ ਕਰੇ। ਬੱਜਰ ਪਾਪ ਭਾਈ ਸਾਹਿਬ ਨੇ ਪੌੜੀਆਂ ਵਿਚ ਵੀ ਲੰਬਾ ਚੌੜਾ ਖੁਲਾਸਾ ਕੀਤਾ ਹੈ। ਪਰ ਉਸ ਨੂੰ ਨਾ, ਸਿਰਫ ਇਸ ਪੰਗਤੀ ਨੂੰ ਤੁਹਾਡੇ ਸਾਹਮਣੇ ਰੱਖਾਂ। ਗਊ ਨੂੰ ਮਾਰਨਾ, ਬੱਜਰ ਪਾਪ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ। ਗੋ ਦ੍ਵਿਜ, ਬ੍ਰਹਮ-ਵੇਤਾ ਜੋ ਬ੍ਰਹਮ ਨਾਲ ਜੁੜੀ ਹੋਈ ਆਤਮਾ ਹੈ। ਬ੍ਰਾਹਮਣ ਹੈ। ਬ੍ਰਾਹਮਣ ਕਿਸ ਨੂੰ ਕਹਿੰਦੇ ਨੇ, ਕਿਸੇ ਜ਼ਾਤ ਦਾ ਨਾਮ ਨਹੀ :—

**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ...।।**

(ਸ੍ਰੀ ਗੁ. ਗ੍ਰੰ. ਸਾ. ਅੰਕ ੫੧੨)

ਪੰਡਿਤ, ਵਿਦਵਾਨ ਨੂੰ ਕਹਿੰਦੇ ਨੇ, ਬ੍ਰਾਹਮਣ ਜੋ ਬ੍ਰਹਮ ਦਾ ਚਿੰਤਨ ਕਰਦਾ ਹੈ। ਗ਼ਾਤ ਨਹੀਂ ਹੈ। ਮਹਾਨ ਟੀਕਾ ਭਾਈ ਮਨੀ ਸਿੰਘ ਦਾ ਦੇਖ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਹਿ ਦਿੱਤਾ ਸੀ। **ਤੂੰ ਤੇ ਸਾਡਾ ਗਿਆਨੀ ਸਿੰਘ ਹੈਂ।** ਤੂੰ ਤੇ ਸਾਡਾ ਗਿਆਨੀ ਸਿੰਘ ਹੈਂ। ਸਾਰੇ ਉਸਨੂੰ ਗਿਆਨੀ ਜੀ ਕਹਿਣ ਲੱਗ ਪਏ। ਉਸ ਦਿਨ ਤੋਂ ਬਾਅਦ ਗੁਰੂ ਘਰ ਵਿਚ ਕਥਾ ਵਾਚਕਾਂ ਨੂੰ ਜਾਂ ਗ੍ਰੰਥੀ ਸਿੰਘਾਂ ਨੂੰ ਗਿਆਨੀ ਜੀ ਕਹਿਣ ਲਗ ਪਏ। ਮਨੀ ਸਿੰਘ ਤੋਂ ਸ਼ੁਰੂ ਹੋਇਆ ਸੀ। ਨਹੀ ਤੇ ਬਾਬਾ ਜੀ ਹੀ ਆਖਿਆ ਜਾਂਦਾ ਸੀ। ਭਾਈ ਸਾਹਿਬ ਕਹਿੰਦੇ ਸਨ। ਏਨਾ ਹੀ ਸੀ। ਪਦਵੀ ਭਾਈ ਸਾਹਿਬ ਦੀ ਹੁੰਦੀ ਸੀ ਜਾਂ ਬਾਬਾ ਜੀ ਦੀ। ਗਿਆਨੀ ਦੀ ਚਲੀ ਏ ਭਾਈ ਮਨੀ ਸਿੰਘ ਤੋਂ ਇਸ ਤੋਂ ਪਹਿਲੇ ਨਹੀਂ ਸੀ। ਬ੍ਰਾਹਮਣ ਜੋ ਬ੍ਰਹਮ ਦਾ ਚਿੰਤਨ ਕਰਦਾ ਹੈ ਉਸਦੀ ਬੇ-ਇਜ਼ਤੀ ਕਰਨੀ, ਜਾਂ ਉਸ ਨੂੰ ਮਾਰਨਾ। ਬੱਜਰ ਪਾਪ ਹੈ ਨਾ-ਕਾਬਲ-ਏ-ਮੁਆਫ ਹੈ। **ਗੋ ਦ੍ਵਿਜ, ਬਧੂ ਬਿਸ੍ਵਾਸ, ਬੰਸ ਕੋਟਿ ਹਤਿਆ।** ਬਧੂ (ਆਪਣੀ ਇਸਤ੍ਰੀ ਨੂੰ ਮਾਰਨਾ)। ਅਬਲਾ ਹੈ ਉਹ ਪੁਰਸ਼ ਦੇ ਤਨ ਦਾ ਮੁਕਾਬਲਾ ਨਹੀਂ ਕਰ ਸਕਦੀ। ਐਸਾ ਸਰੀਰ ਉਸਦਾ ਪ੍ਰਭੂ ਨੇ ਬਣਾਇਆ ਹੈ ਤੇ ਉਸ ਤੇ ਜ਼ੁਲਮ ਕਰਨਾ, ਬੱਜਰ ਪਾਪ ਹੈ। ਵਿਸ਼ਵਾਸ਼ ਘਾਤ ਕਰਨਾ ਬੱਜਰ ਪਾਪ। ਗੁਰੂ ਨਾਲ ਦ੍ਰੋਹ ਕਰਨਾ, ਬੱਜਰ ਪਾਪ। ਅਨੇਕਾਂ ਤਰ੍ਹਾਂ ਦੀ ਤ੍ਰਿਸ਼ਨਾ ਵਸ ਹੋ ਕੇ ਅਨਰਥ ਕਰਨਾ, ਬੱਜਰ ਪਾਪ। ਇਸ ਪੰਗਤੀ ਵਿਚ ਇਤਨੀ ਗਿਣਤੀ ਕਰਦੇ ਨੇ :—

**ਗੋ ਦ੍ਵਿਜ, ਬਧੂ ਬਿਸ੍ਵਾਸ, ਬੰਸ ਕੋਟਿ ਹਤਿਆ**
**ਤ੍ਰਿਸਨਾ ਅਨੇਕ ਦੁਖ ਦੋਖ ਬਸਿ ਗਾਤ ਹੈ।।**

ਸਾਰਾ ਸਰੀਰ ਦਾ ਚੋਲਾ ਇਨ੍ਹਾਂ ਗੁਨਾਹਾਂ ਨਾਲ ਲਿਬੜਿਆ ਹੋਇਆ ਹੋਵੇ। ਹਰ ਗੁਨਾਹ ਮਾਨਸਿਕ ਬੇਚੈਨੀ ਪੈਦਾ ਕਰਦਾ ਹੈ। ਹਰ ਗੁਨਾਹ, ਹਰ ਪਾਪ। ਮੇਰਾ ਇਕ ਕਲਾਸ ਫੈਲੋ (Class-Fellow) ਸੀ। ਇਕੱਠੇ ਪੜ੍ਹਦੇ ਰਹੇ ਹਾਂ ਖਾਲਸਾ ਹਾਈ ਸਕੂਲ ਦੇ ਵਿਚ। ਦੇਸ਼ ਦੀ ਵੰਡ ਹੋਈ ਉਹ ਹਰਿਆਣਾ, ਫਰੀਦਾਬਾਦ ਵਿਚ ਆ ਗਏ। ਕਿਸੇ ਵਕਤ ਫਰੀਦਾਬਾਦ ਵੀ ਪੰਜਾਬ ਦੇ ਵਿਚ ਸੀ, ਦਿੱਲੀ ਦੇ ਕੋਲ। ਸਾਡੀ ਜਿਹੜੀ ਟ੍ਰੇਨ ਪਿਛੋਂ ਆਈ ਉਹ ਰਾਜਸਥਾਨ ਚਲੀ ਗਈ। ਰੀਹੈਬਲੀਟੇਸ਼ਨ ਡਿਪਾਰਟਮੈਂਟ (Rehablitation Department) ਇਨ੍ਹਾਂ ਗੱਡੀਆਂ ਦੀ ਵੰਡ ਕਰਦਾ ਸੀ, ਥਾਂ ਥਾਂ ਭੇਜਦਾ ਸੀ। ਉਨ੍ਹਾਂ ਦੀ ਟ੍ਰੇਨ ਫਰੀਦਾਬਾਦ ਗਈ। ਉਹ ਉਥੇ ਵੱਡਾ ਹੋਇਆ ਆਪ ਪੜ੍ਹਕੇ ਹੈਰਾਨ ਹੋਵੋਗੇ, ਦਿੱਲੀ ਫਰੀਦਾਬਾਦ ਸਾਰੇ ਉਸਦੇ ਨਾਮ ਤੋਂ ਵਾਕਿਫ। ਕਿਸ ਕਰਕੇ ਵਾਕਿਫ। ਨਾਮੀ ਗੁੰਡਾ, ਨਾਮੀ ਕਾਤਿਲ। ਪੁਲਿਸ ਵੀ ਉਸ ਤੋਂ ਡਰਦੀ ਸੀ। ਕਤਲ ਕਰ ਲੈਂਦਾ ਸੀ ਕੋਈ ਸਬੂਤ ਨਹੀ। ਛੁਟ ਜਾਂਦਾ ਸੀ। ਕੋਈ ਗਵਾਹ ਨਹੀ। ਬੰਦਾ ਮਾਰਨਾ, ਕੀੜੀ ਮਾਰਨਾ। ਜਿਸ ਗਲੀ 'ਚੋਂ ਕਿਧਰੇ ਲੰਘੇ ਲੋਕੀ ਦਰਵਾਜ਼ੇ ਬੰਦ ਕਰ ਲੈਂਦੇ ਸੀ। ਇਤਨਾ ਭਿਅੰਕਰ ਉਸਦਾ ਨਾਮ ਹੋ ਗਿਆ। ਹਰਿਆਣਾ ਪੁਲਿਸ ਵਿਚ, ਦਿੱਲੀ ਪੁਲਿਸ ਵਿਚ। ਲੇਕਿਨ ਗਜ਼ਬ ਦੀ ਗਲ ਕਿਸੇ ਵੀ ਗੁਨਾਹ ਦਾ ਸਬੂਤ ਨਹੀਂ ਸੀ ਰਹਿਣ ਦਿੰਦਾ। ਕੋਈ ਡਰਦਾ ਮਾਰਾ ਗਵਾਹੀ ਨਹੀ. ਸੀ ਦਿੰਦਾ ਕਿਉਂਕਿ ਉਸਨੂੰ ਪਤਾ ਸੀ ਕਿ ਅਸੀ ਗਵਾਹੀ ਦਿੱਤੀ ਨਹੀ ਤੇ ਦੂਜੇ ਦਿਨ ਹੋਵਾਂਗੇ ਨਹੀ। ਕਾਫੀ ਚਿਰਾਂ ਤੋਂ ਮੈਂ ਕੇਵਲ ਨਾਮ ਸੁਣਿਆ ਸੀ

ਕਿਉਂਕਿ ਬਹੁਤ ਲੰਬਾ ਸਮਾਂ ਹੋ ਗਿਆ ਸੀ, ਕਦੇ ਮਿਲੇ ਤੇ ਹੈ ਨਹੀਂ ਸੀ। ਮੇਰਾ ਬਚਪਨਾ ਜਵਾਨੀ ਵਿਚ ਬਦਲਿਆ, ਉਸਦਾ ਬਚਪਨਾ ਜਵਾਨੀ ਵਿਚ ਬਦਲਿਆ। ਜਵਾਨ ਬਣ ਕੇ ਨਾਮੀ ਗੁੰਡਾ, ਕਾਤਿਲ ਬਣਿਆ, ਇਕ ਦਿਨ। ਫਰੀਦਾਬਾਦ ਸਾਲ ਵਿਚ ਦੋ ਦਫਾ ਜਾਣਾ ਹੁੰਦਾ ਹੈ। ਇਕ ਸਾਡੇ ਇਲਾਕੇ ਵਿਚ ਮਹਾਂਪੁਰਸ਼ ਹੋਏ ਨੇ ਸੰਤ ਭਗਤ ਸਿੰਘ ਉਨ੍ਹਾਂ ਦੀ ਬਰਸੀ ਮਨਾਈ ਜਾਂਦੀ ਏ। ਉਸ ਤੇ ਅਤੇ ਇਕ ਭਗਤ ਜੋਧਾ ਰਾਮ ਸਿੰਘ ਜੀ, ਉਨ੍ਹਾਂ ਦੀ ਬਰਸੀ ਤੇ ਮੈਂ ਪਹੁੰਚਿਆ। ਗੁਰਦੁਆਰੇ ਨੇ ਰੈਸਟ-ਹਾਊਸ ਅਲੱਗ ਬਨਾਇਆ ਹੋਇਆ ਹੈ। ਚਾਰ ਕਮਰਿਆਂ ਦਾ ਆਏ-ਗਏ ਲਈ। ਉਥੇ ਠਹਿਰਾਂਦੇ ਨੇ। ਮੈਂ ਉਥੇ ਠਹਰਿਆ ਹੋਇਆ ਸੀ। ਉਹ ਆ ਗਿਆ, ਮੈਨੂੰ ਨਹੀਂ ਪਤਾ ਸੀ ਇਹ ਉਹੀ ਹੈ। ਔਰ ਗਜ਼ਬ ਦੀ ਗਲ ਮੇਰਾ ਕਲਾਸ ਫੈਲੋ ਮੇਰਾ ਜਿਗਰੀ ਦੋਸਤ ਸੀ ਉਦੋਂ, ਤੇ ਮੇਰਾ ਹਮ-ਨਾਮੀ। ਜੋ ਨਾਮ ਮੇਰਾ ਹੈ, ਮਾਂ ਬਾਪ ਨੇ ਉਸਦਾ ਨਾਮ ਵੀ ਸੰਤ ਸਿੰਘ ਰੱਖਿਆ ਸੀ। ਪਰ ਹੁਣ ਪਤਿਤ ਸੀ, ਸਿੱਖੀ ਰੂਪ ਵਿਚ ਨਹੀਂ ਸੀ। ਆ ਕੇ ਬੈਠਿਆ। ਮੇਰੇ ਕੋਲ ਤਿੰਨ ਚਾਰ ਸਜਣ ਫਰੀਦਾਬਾਦ ਦੇ ਬੈਠੇ ਸਨ। ਉਠ ਕੇ ਚਲੇ ਗਏ। ਮੈਂ ਕਿਹਾ ਹਦ ਹੋ ਗਈ, ਅਧੂਰੀ ਗਲ ਉਨ੍ਹਾਂ ਨੇ ਕੀਤੀ। ਕੋਈ ਗਲ ਕਰ ਰਹੇ ਸਨ। ਇਕ ਦਮ ਉਠ ਕੇ ਚਲੇ ਗਏ। ਥੋੜ੍ਹੀ ਦੇਰ ਉਹ ਚੁਪ ਰਿਹਾ ਤੇ ਮੈਂ ਪੁਛ ਲਿਆ, ਮੈਂ ਕਿਹਾ ਮਿੱਤਰਾ ਕਿਸ ਤਰ੍ਹਾਂ ਆਏ ਹੋ। ਮੇਰਾ ਨਾਮ ਲੈ ਕੇ ਕਹਿਣ ਲਗਾ ਮੈਨੂੰ ਪਛਾਣਿਆ ਹੈ। ਮੈਂ ਕਿਹਾ ਨਹੀਂ। ਮੈਂ ਤੁਹਾਡਾ ਕਲਾਸ-ਫੈਲੋ ਇਕੱਠੇ ਬੈਠਦੇ ਸੀ, ਤੁਹਾਡਾ ਦੋਸਤ। ਆਪਣਾ ਨਾਮ ਦਸਿਆ ਹੈਰਾਨਗੀ ਹੋਈ। ਪਰ ਮੈਂ ਤੇ ਸੁਣ ਚੁਕਿਆ ਸੀ ਨਾਮੀ ਕਾਤਿਲ ਹੈ, ਨਾਮੀ ਗੁੰਡਾ ਹੈ। ਇਤਨਾ ਉਸਨੇ ਆਖਿਆ ਤੇ ਜ਼ਾਰੋ-ਜ਼ਾਰ ਰੋ ਪਿਆ। ਮਨ 'ਚੋਂ ਇਕ ਖਿਆਲ ਤੇ ਨਿਕਲ ਗਿਆ ਕਿ ਕੋਈ ਅਨਰਥ ਕਰਨ ਤੇ ਨਹੀਂ ਆਇਆ ਕੁਝ ਮਤਲਬ ਹੋਰ ਹੈ। ਜ਼ਾਰੋ-ਜ਼ਾਰ ਰੋ ਪਿਆ। ਮੈਂ ਕਿਹਾ ਮਿੱਤਰਾ ਗਲ ਕੀ ਏ। ਕਹਿੰਦਾ ਇਤਨਾ ਬੇਚੈਨ ਹਾਂ, ਇਤਨਾ ਬੇਚੈਨ ਹਾਂ। ਮੈਨੂੰ ਨੀਂਦ ਨਹੀਂ ਪੈਂਦੀ ਜਿਤਨੇ ਚਿਰ ਤਕ ਪੂਰੀ ਬੋਤਲ ਪੀ ਨਾ ਲਵਾਂ। ਮੈਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ। ਐਨਾ ਬੇਚੈਨ ਹਾਂ। ਇਹ ਬੇਚੈਨੀ ਮੇਰੇ ਕੋਲੋਂ ਸਹਾਰੀ ਨਹੀਂ ਜਾਂਦੀ। ਜ਼ਾਰੋ-ਜ਼ਾਰ ਰੋ ਪਿਆ। ਕਹਿਣ ਲਗਾ ਤੁਸੀਂ ਕਥਾ ਕਰਦੇ ਹੋ, ਮੈਂ ਸੁਣਿਆ ਹੈ ਲੋਕਾਂ ਕੋਲੋਂ। ਤੁਸੀਂ ਇਸ ਲਾਈਨ ਵਿਚ ਹੋ, ਇਸਦਾ ਕੋਈ ਇਲਾਜ ਹੈ। ਮੈਂ ਕਿਹਾ ਹਜ਼ਾਰਾਂ ਘਰ ਤੂੰ ਬਰਬਾਦ ਕੀਤੇ ਨੇ। ਸੈਂਕੜਿਆਂ ਨੂੰ ਤੂੰ ਰੋਣ ਤੇ ਮਜ਼ਬੂਰ ਕੀਤਾ ਹੈ। ਮਨੁੱਖ ਜਦ ਕਿਸੇ ਨਾਲ ਬੁਰਾ ਕਰਦਾ ਹੈ ਤੇ ਇਹ ਸੋਚ ਕੇ ਕਿ ਮੈਂ ਦੂਜੇ ਨਾਲ ਕਰ ਰਿਹਾ ਹਾਂ। ਧਰਮ ਕਹਿੰਦਾ ਹੈ ਨਹੀਂ ਆਪਣੇ ਨਾਲ ਕਰ ਰਿਹਾ ਹੈਂ। ਕਤਈ ਦੂਜੇ ਨਾਲ ਨਹੀਂ ਕਰ ਰਿਹਾ। ਇਹ ਪਲਟ ਕੇ ਵਾਪਸ ਆਏਗਾ .—

**ਦਿਤਾ ਲਈਐ ਆਪਣਾ, ਅਣਿਦਿਤਾ ਕਛੁ ਹਥਿ ਨ ਆਵੈ।**

(ਵਾਰ ੧ ਪਉੜੀ ੪੭ ਭਾਈ ਗੁਰਦਾਸ ਜੀ)

ਤੂੰ ਕਿਸੇ ਦੇ ਰਸਤੇ ਵਿਚ ਰੋੜੇ ਅਟਕਾਏ ਨੇ। ਦੀਵਾਰਾਂ ਤੇਰੇ ਰਸਤੇ ਵਿਚ ਨੇ। ਤੂੰ ਕਿਸੇ ਦੇ ਰਸਤੇ ਵਿਚ ਕੰਢੇ ਵਿਛਾਏ ਨੇ, ਫੂਲ ਤੇਰੇ ਰਸਤੇ ਵਿਚ ਵੀ ਕੋਈ ਨਹੀਂ ਹੋਏਗਾ। ਤੂੰ ਕਿਸੇ ਦੀ ਪੱਗ ਲਾਹੀ ਹੈ, ਤੇਰੇ ਸਿਰ ਤੇ ਵੀ ਸਲਾਮਤ ਨਹੀਂ ਰਹਿਣੀ।

ਰੱਬੀ ਨਿਯਮ ਹੈ। ਇਹ ਤੇ **ਦਿਤਾ ਲਈਐ ਆਪਣਾ** ਜੋ ਕਿਛ ਜਗਤ ਨੂੰ ਦੇਵੇਂਗਾ ਪਲਟ ਕੇ ਵਾਪਸ ਆਏਗਾ। ਮਨੁੱਖ ਦੂਜੇ ਨਾਲ ਬੁਰਾ ਕਰਦਾ ਹੈ, ਇਹ ਜਾਣ ਕੇ ਕਿ, ਮੈਂ ਦੂਜੇ ਨਾਲ ਕਰ ਰਿਹਾ ਹਾਂ। ਅਸਲ ਵਿਚ ਆਪਣੇ ਨਾਲ ਕਰ ਰਿਹਾ ਹੈ। ਮੈਨੂੰ ਕਹਿਣ ਲਗਾ ਮੈਨੂੰ ਇਹ ਸਮਝ ਹੈ, ਇਲਾਜ, ਕੁਝ ਇਲਾਜ। ਮੈਂ ਕਿਹਾ ਪਹਿਲਾ ਇਲਾਜ ਤੇ ਇਹ ਹੈ ਤੂੰ ਸਤਿਸੰਗ ਵਿਚ ਜਾਹ। ਦੇਖੋ ਬਰਸੀ ਮਨਾਈ ਜਾ ਰਹੀ ਹੈ। ਆਪਣੇ ਇਲਾਕੇ ਵਿਚ ਮਹਾਂਪੁਰਸ਼ ਹੋਏ ਨੇ, ਭਗਤ ਜੋਧਾ ਰਾਮ ਸਿੰਘ ਜੀ। ਮੁਸਲਮਾਨ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਂਦੇ ਸਨ ਉਨ੍ਹਾਂ ਕੋਲੋਂ ਸਿੱਖਿਆ ਲੈਂਦੇ ਸਨ, ਤੂੰ ਆ। ਕਹਿਣ ਲਗਾ ਜਦੋਂ ਮੈਂ ਆਵਾਂਗਾ ਕਥਾ ਫਿਰ ਮੈਂ ਹੀ ਸੁਣਾਂਗਾ, ਹੋਰ ਨਹੀ ਕਿਸੇ ਨੇ ਉਥੇ ਬੈਠਣਾ। ਮੈਨੂੰ ਇੰਝ ਕਹਿਣ ਲਗਾ। ਮੈਂ ਕਿਹਾ ਇਸ ਗਲ ਦੀ ਤੂੰ ਚਿੰਤਾ ਨਾ ਕਰ। ਮੈਂ ਸੰਗਤਾਂ ਨੂੰ ਪ੍ਰੇਰਾਂਗਾ, ਮੈਂ ਬੇਨਤੀ ਕਰਾਂਗਾ, ਤੂੰ ਆ। ਕੰਮ-ਸੇ-ਕੰਮ ਇਹ ਤਿੰਨ ਦਿਨ ਤੇ ਆ। ਫਿਰ ਇਸ ਤੋਂ ਬਾਅਦ ਪਾਠ ਕਰੀਂ ਤੂੰ ਪੰਜਾਬੀ ਜਾਣਦਾ ਹੈਂ, ਖਾਲਸਾ ਹਾਈ ਸਕੂਲ ਦਾ ਵਿਦਿਆਰਥੀ ਹੈਂ। ਉਹ ਤੂੰ ਬਾਅਦ ਵਿਚ ਕਰੀਂ। ਤਿੰਨ ਦਿਨ ਤੇ ਆ। ਐਨੇ ਗਿਆਨੀ ਆਏ ਨੇ। ਅਕਾਲ ਤਖਤ ਸਾਹਿਬ ਦੇ ਸਿੰਘ ਸਾਹਿਬ ਵੀ ਆਏ ਹੋਏ ਨੇ। ਹਰ ਸਾਲ ਆਉਂਦੇ ਨੇ ਬਰਸੀ 'ਤੇ। ਦਸ ਬਾਰਾਂ ਰਾਗੀ ਜਥੇ ਸਨ, ਗੁਣੀ ਜਨ ਸਨ। ਮੈਂ ਕਿਹਾ ਸੁਣ ਸਾਰਿਆਂ ਨੂੰ। ਉਡੀਕ ਮੈਂ ਕਰਦਾ ਰਿਹਾ, ਦੇਖਦਾ ਰਿਹਾ ਸੰਗਤ ਦੇ ਵਿਚ। ਇੰਡੀਆ ਵਿਚ ਬਾਹਰ ਵੀ ਹਾਰਨ ਲਗਾਉਂਦੇ ਨੇ ਗਲੀਆਂ ਵਿਚ ਦੂਰ ਦੂਰ ਤਕ। ਅਵਾਜ਼ਾਂ ਬੜੀ ਦੂਰ ਤਕ ਜਾਂਦੀਆਂ ਨੇ ਖਾਸ ਵਿਸ਼ੇਸ਼ ਸਮਾਗਮ ਹੋਵੇ ਤੇ। ਮੈਨੂੰ ਕਿਸੇ ਨੇ ਦਸਿਆ ਉਥੇ ਖੰਬੇ ਤੇ ਜਿਹੜਾਂ ਹਾਰਨ ਲਗਾ ਹੈ ਉਥੇ ਖੜਾ ਹੈ। ਗੁਰਦੁਆਰੇ ਨਹੀਂ ਆਇਆ। ਨਹੀਂ ਆਇਆ ਉਥੇ ਖੜਾ ਹੈ। ਉਥੇ ਸੁਣਦਾ ਪਿਆ ਹੈ। ਇਤਨ੍ਹਾ ਕੁਝ ਤੁਹਾਨੂੰ ਸੁਣਾਉਣ ਦਾ ਮੇਰਾ ਮਤਲਬ। ਇਤਨੀ ਬੇਚੈਨੀ, ਹਰ ਗੁਨਾਹ ਮਨ ਨੂੰ ਬੇਚੈਨ ਕਰ ਦਿੰਦਾ ਹੈ। ਹਰ ਅਪਰਾਧ ਮਨ ਨੂੰ ਪਰੇਸ਼ਾਨ ਕਰ ਦਿੰਦਾ ਹੈ। ਜੀਵਨ, ਸਿਰ ਦਾ ਬੋਝ ਬਣ ਜਾਂਦਾ ਹੈ। ਖੁਦ-ਕਸ਼ੀ ਕਰਕੇ ਮਰਿਆ। ਆਤਮ-ਹੱਤਿਆ ਕਰ ਕੇ ਮਰਿਆ। ਹੈਰਾਨਗੀ ਹੋਈ। ਕਹਿੰਦਾ ਇਤਨਾ ਬੋਝ, ਇਤਨਾ ਤਣਾਉ। ਮੈਂ ਨਹੀਂ ਬਰਦਾਸ਼ਤ ਕਰ ਸਕਦਾ। ਮੈਂ ਨਹੀਂ ਸਹਾਰ ਸਕਦਾ। ਪਈ ਏਨਿਆਂ ਨੂੰ ਪਰੇਸ਼ਾਨ ਕੀਤਾ ਤੂੰ। ਇਤਨਿਆਂ ਨੂੰ ਰੁਲਾਇਆ। ਇਹ ਤਾਂ **ਦਿਤਾ ਲਈਐ ਆਪਣਾ ਅਣਿਦਿਤਾ ਕਛੂ ਹਥਿ ਨ ਆਵੈ।।** ਭਾਈ ਸਾਹਿਬ ਕਹਿੰਦੇ ਨੇ ਕੋਈ ਮਨੁੱਖ ਇਤਨੇ ਬੱਜਰ ਪਾਪ ਕਰੇ ਕਿਤਨੇ ? **ਗੋ ਦ੍ਵਿਜ ਬਧੂ ਬਿਸ੍ਵਾਸ, ਬੰਸ ਕੋਟਿ ਹਤਿਆ।** ਕ੍ਰੋੜਾਂ ਤਰ੍ਹਾਂ ਦੇ ਕਤਲ ਕਰੇ, ਇਕ ਨਹੀਂ। ਕ੍ਰੋੜਾਂ ਗਊਆਂ ਮਾਰੇ, ਭਗਤਾਂ ਨੂੰ ਮਾਰੇ ਵਿਸ਼ਵਾਸ ਘਾਤ ਕਰੇ। ਕੁਲ ਦ੍ਰੋਹ ਕਰੇ, ਇਸਤ੍ਰੀ ਨੂੰ ਮਾਰੇ ਔਰ ਗੁਰੂ ਨਾਲ ਦ੍ਰੋਹ ਕਰੇ। **ਗੋ ਦ੍ਵਿਜ ਬਧੂ ਬਿਸ੍ਵਾਸ ਬੰਸ ਕੋਟਿ ਹਤਿਆ।** ਮੇਰੇ ਖਿਆਲ ਕੋਈ ਐਸੀ ਪੀੜਾ, ਕੋਈ ਐਸਾ ਦੁਖ ਰਿਹਾ ਨਹੀਂ ਜਿਸਨੂੰ ਭਾਈ ਸਾਹਿਬ ਨੇ ਗਿਣ ਨਹੀਂ ਲਿਆ। ਜਿਸਦਾ ਜ਼ਿਕਰ ਨਹੀਂ ਕੀਤਾ ਭਾਈ ਗੁਰਦਾਸ ਜੀ ਨੇ:-

**ਅਗਨਿ ਜਰਤ ਜਲ ਬੂਡਤ ਸਰਪ ਗ੍ਰਸਿਹ**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ।।**
**ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ,**
**ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ।।**

**ਗੋ ਦ੍ਵਿਜ ਬਧੂ ਬਿਸ੍ਰਾਸ, ਬੰਸ ਕੋਟਿ ਹਤਿਆ,**
**ਤ੍ਰਿਸਨਾ ਅਨੇਕ ਦੂਖ ਦੋਖ ਬਸਿ ਗਾਤ ਹੈ।।**
**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ...**

ਜਗਤ ਦੇ ਸਾਰੇ ਦੁਖਾਂ ਨੂੰ ਮੈਂ ਇਕੱਠਾ ਕਰਕੇ ਵੇਖ ਲਿਆ, ਭਾਈ ਸਾਹਿਬ ਭਾਈ ਗੁਰਦਾਸ ਜੀ। ਜਗਤ ਦੇ ਸਾਰੇ ਦਰਦ, ਪੀੜਾ ਮੈਂ ਇਕੱਠੇ ਕਰਕੇ ਵੇਖ ਲਈਆਂ ਨੇ :—

**...ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ...।**
(੫੭੨ ਕਬਿਤ ਭਾ. ਗੁਰਦਾਸ)

ਸ਼ਬਦ ਤੀਰ ਦੀ ਤਰ੍ਹਾਂ ਲਗਿਆ ਹੈ। ਪ੍ਰਮਾਤਮਾ ਦਾ ਵਿਛੋੜਾ ਹੋਇਆ ਹੈ। ਭਾਈ ਸਾਹਿਬ ਕਹਿੰਦੇ ਨੇ ਇਹ ਪੀੜ, ਜਗਤ ਦੀਆਂ ਇਹ ਸਾਰੀਆਂ ਪੀੜਾਂ ਇਕ ਪਲ ਜਿਤਨੀਆਂ ਵੀ ਨਹੀਂ। ਤੁਸੀ ਹੁਣ ਖੁਦ ਅੰਦਾਜ਼ਾ ਲਾਉ। ਭਗਤ ਕਿਤਨੀ ਪੀੜਾ 'ਚੋਂ ਲੰਘ ਰਿਹਾ ਹੈ। ਕਿਤਨੀ ਭਿਅੰਕਰ ਪੀੜਾ 'ਚੋਂ ਲੰਘੇ ਨੇ :—

**ਲਾਗੀ ਹੋਇ ਸੁ ਜਾਨੈ ਪੀਰ।।**

ਲੇਕਿਨ ਇਕ ਹੋਰ ਵੀ ਅਰਜ਼ ਕਰ ਦਿਆਂ, ਧਿਆਨ ਨਾਲ ਪੜ੍ਹਨਾ, ਜਿਸ ਦਿਨ ਇਹ ਤੀਰ ਲਗਿਆ ਔਰ ਇਹ ਪੀੜ ਹੋਈ, ਬੰਦਾ ਇਕ ਦੁਆ ਵੀ ਕਰਦਾ ਹੈ ਅੰਦਰੋਂ। ਇਕ ਅਰਦਾਸ ਵੀ ਕਰਦਾ ਹੈ ਹੇ ਪ੍ਰਭੂ ! ਨਹੀਂ ਮਿਲਣਾ ਤੇ ਨਾ ਸਹੀ ਇਹ ਪੀੜਾ ਰਹਿਣ ਦਈਂ। ਐਹ ਵੀ ਸੁਣ ਲਉ। ਐਹ ਵੀ ਹੁੰਦਾ ਹੈ। ਭਿਅੰਕਰ ਪੀੜ ਹੈ ਪਰ ਇਸ ਪੀੜਾ ਵਿਚ ਵੀ ਕੋਈ ਰਸ ਹੈ। ਇਸ ਵਾਸਤੇ ਗੁਰਬਾਣੀ ਇਸਦਾ ਵੀ ਜ਼ਿਕਰ ਕਰਦੀ ਹੈ। ਭਗਤ ਕਬੀਰ ਨੇ ਵੀ ਬੜਾ ਖੋਲ੍ਹਿਆ ਹੈ। ਅਮੀਰ ਖੁਸਰੋ ਇਕ ਸੂਫੀ ਸੰਤ ਸ਼ਾਹਜਹਾਂ ਦੇ ਵਕਤ ਦਿੱਲੀ ਵਿੱਚ ਹੋਏ ਨੇ। ਇਹ ਨਿਜਾਮੁੱਦੀਨ ਦੇ ਚੇਲੇ ਸਨ। ਲਗਦਾ ਹੈ ਇਹ ਤੀਰ ਉਨ੍ਹਾਂ ਨੂੰ ਲਗਿਆ ਹੈ। ਉਹ ਕਹਿੰਦੇ ਨੇ :—

*ਯਾ ਰਬ ਦੁਆਇ ਵਸਲ ਨ ਹਰਗਿਜ਼ ਕਬੂਲ ਹੋ।*
*ਫਿਰ ਦਿਲ ਮੇ ਕਿਆ ਰਹੇਗਾ, ਜਬ ਹਸਰਤ ਨਿਕਲ ਗਈ।*

ਨਹੀਂ ਮਿਲਦਾ ਖ਼ੁਦਾ, ਨਾ ਮਿਲੇ ਕੋਈ ਗਲ ਨਹੀਂ। ਮੇਰਾ ਕੋਈ ਗਿਲਾ ਨਹੀਂ। ਪਰ ਇਹ ਜੋ ਮੇਰੇ ਕੋਲ ਪੀੜਾ ਹੈ, ਇਹ ਜੋ ਮੇਰੇ ਕੋਲ ਤੜਪਨਾ ਹੈ। ਇਹ ਨਾ ਖੋਹੀਂ। ਇਹ ਰਹਿਣ ਦੇ। ਇਹ ਪੀੜਾ ਰਹਣ ਦੇਈਂ। ਇਹ ਹੰਝੂ ਗੁਨਾਹਾਂ ਨੂੰ ਧੋ ਦਿੰਦੇ ਨੇ। ਇਹ ਹੰਝੂ ਪਾਪਾਂ ਨੂੰ ਧੋ ਦਿੰਦੇ ਨੇ। ਹਿਰਦੇ ਨੂੰ ਫੁਲ ਵਰਗਾ ਕਰ ਦਿੰਦੇ ਨੇ। ਨਹੀਂ ਮਿਲਿਆ ਰਬ ਤੇ ਨਾ ਸਹੀਂ। ਉਸਦੇ ਵਿਛੋੜੇ ਦਾ ਮਹਿਸੂਸ ਹੋਣਾ ਵੀ ਬਹੁਤ ਕੁਛ ਦੇ ਜਾਂਦਾ ਹੈ। ਬੜੀ ਝੋਲੀ ਭਰ ਜਾਂਦਾ ਹੈ। ਪਰ ਇਹ ਉਦੋਂ ਹੁੰਦਾ ਹੈ ਜਦ ਸ਼ਬਦ ਤੀਰ ਦੀ ਤਰ੍ਹਾਂ ਲਗੇ, ਉਂਝ ਨਹੀਂ। ਮੈਂ ਫਿਰ ਅਰਜ਼ ਕਰਾਂ, ਧਿਆਨ ਨੇ ਚਲਣਾ ਹੈ, ਸ਼ਬਦ ਨੇ ਚਲਾਉਣਾ ਹੈ। ਧਰਮ ਤਕ ਪਹੁੰਚਣਾ ਹੈ। ਜੈਸੇ ਧਿਆਨ

ਸ਼ਬਦ ਦੇ ਨੇੜੇ ਆਏਗਾ। ਸ਼ਬਦ ਤੀਰ ਦੀ ਤਰ੍ਹਾਂ ਲਗੇਗਾ। ਤੀਰ ਦੀ ਤਰ੍ਹਾਂ ਲਗੇਗਾ। ਇਸਦਾ ਜੋ ਲੰਬਾ ਚੌੜਾ ਖੁਲਾਸਾ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਮੌਜੂਦ ਹੈ। ਆਪਾਂ ਧਿਆਨ ਨੂੰ ਚਲਾਉਣ ਦਾ ਅਭਿਆਸ ਕਰ ਲਈਏ, ਚੱਲੇਗਾ ਤੇ ਕਿਸੇ ਗੁਰਮੁਖ ਦਾ। ਬਾਕੀ ਕਰਨਾ ਅੰਮ੍ਰਿਤ-ਵੇਲੇ ਹੁੰਦਾ ਹੈ। ਪਰ ਚਲਾਉਣ ਦਾ ਅਭਿਆਸ ਕਰ ਲਈਏ, ਬਈ ਇੰਝ ਚਲਾਈਦਾ ਹੈ। ਜਿਵੇਂ ਕਿਸੇ ਨੇ ਗੱਡੀ ਚਲਾਉਣੀ ਸਿੱਖਣੀ ਹੁੰਦੀ ਹੈ। ਚਲਾ ਤੇ ਸਕਦਾ ਨਹੀਂ, ਪਰ ਸਿੱਖਦਾ ਤੇ ਪਿਆ ਹੈ। ਅਭਿਆਸ ਕਰਨਾ ਹੈ ਸਿੱਖਣ ਦਾ ਅੰਮ੍ਰਿਤ ਵੇਲੇ ਉਠ ਕੇ ਕਰ ਸਕੀਏ। ਜ਼ਬਾਨ ਉਚਾਰਣ ਕਰੇ ਮਨ ਸੁਣੇ। ਜ਼ਬਾਨ ਜੋ ਕਹਿ ਰਹੀ ਹੈ ਉਹੀ ਕੰਨਾਂ ਦੁਆਰਾ ਸੁਣਿਆ ਜਾ ਰਿਹਾ, ਬਿਨਾਂ ਧਿਆਨ ਤੋਂ ਨਹੀਂ ਪਤਾ ਚਲੇਗਾ। ਕਿਉਂਕਿ ਕੰਨਾਂ ਕੋਲ ਅੱਖ ਨਹੀਂ ਹੈ। ਅੱਖ ਕੋਲ ਕੰਨ ਨਹੀਂ ਹਨ। ਜ਼ਬਾਨ ਕੋਲ ਕੰਨ ਨਹੀਂ ਏ, ਕੰਨਾਂ ਕੋਲ ਜ਼ਬਾਨ ਨਹੀਂ ਹੈ। ਮੈਂ ਜਿਸ ਨੂੰ ਵੇਖ ਰਿਹਾ ਹਾਂ, ਮੈਂ ਜਿਸ ਨੂੰ ਸੁਣ ਰਿਹਾ ਹਾਂ, ਮੈਂ ਉਸੇ ਨਾਲ ਹੀ ਬੋਲ ਰਿਹਾ ਹਾਂ, ਇਹ ਤਿੰਨਾਂ ਦਾ ਸਬੰਧ ਧਿਆਨ ਕਰਕੇ ਹੁੰਦਾ ਹੈ। ਅੱਖਾਂ ਦਾ ਧਿਆਨ ਜ਼ਬਾਨ ਨਾਲ ਜੁੜਿਆ ਹੋਇਆ ਹੈ। ਜ਼ਬਾਨ ਦਾ ਧਿਆਨ ਕੰਨਾਂ ਨਾਲ ਜੁੜਿਆ ਹੋਇਆ ਹੈ। ਕੰਨਾਂ ਦਾ ਧਿਆਨ ਅੱਖਾਂ ਨਾਲ ਜੁੜਿਆ ਹੋਇਆ ਹੈ, ਤਾਂ ਮੇਰਾ ਵਿਸ਼ਵਾਸ ਬਣਿਆ ਹੈ। ਜਿਸਦੇ ਨਾਲ ਮੈਂ ਬੋਲ ਰਿਹਾ ਹਾਂ ਮੈਂ ਉਸਨੂੰ ਹੀ ਵੇਖ ਰਿਹਾ ਹਾਂ। ਜਿਸ ਨੂੰ ਮੈਂ ਵੇਖ ਰਿਹਾ ਹਾਂ ਉਸਨੂੰ ਹੀ ਮੈਂ ਸੁਣ ਰਿਹਾ ਹਾਂ। **ਧਰਮ ਦੀ ਸਾਧਨਾ, ਧਿਆਨ-ਸਾਧਨਾ ਹੈ।** ਹੁਣ ਸਿਰਫ ਪੰਜ ਦਫਾ ਜ਼ਿਆਦਾ ਨਹੀਂ। ਕੋਸ਼ਿਸ਼ ਕਰਨਾ ਜ਼ਬਾਨ ਤੋਂ ਜੋ ਧੁਨ ਨਿਕਲੇ ਉਹ ਕੰਨਾਂ ਦੇ ਰਾਹੀਂ ਮਨ ਸੁਣੇ। ਸੁਣ ਤਾਂ ਸਕੇਗਾ ਜੇ ਧਿਆਨ ਹੋਵੇ। **ਧਿਆਨ ਰਾਹੀ ਹੈ, ਯਾਤਰੀ ਹੈ, ਸ਼ਬਦ ਵਾਹਨ ਹੈ, ਧਰਮ ਮੰਜਿਲ ਹੈ। ਧੁਨਿ ਧਿਆਨੁ ਦੀ ਸਾਧਨਾ ਇਹ ਪੰਥ ਹੈ, ਇਹ ਮਾਰਗ ਹੈ।** ਜੋ ਕਰਦਾ ਹੈ ਉਹ ਪੰਥੀ ਏ, ਉਹ ਰਾਹੀ ਹੈ। ਸਿਰਫ ਪੰਜ ਕੁ ਦਫਾ।

ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।

ਗੁਰੂ ਤੁਹਾਡੇ ਧਿਆਨ ਨੂੰ ਧਰਮ ਤਕ ਪਹੁੰਚਾਵੇ ਔਰ ਤੁਸੀ ਧਰਮ ਦਾ ਰੂਪ ਬਣ ਜਾਉ। ਪ੍ਰਭੂ ਦਾ ਰੂਪ ਬਣ ਜਾਉ। ਮੈਂ ਤੁਹਾਡੇ ਲਈ ਅਰਦਾਸ ਕਰਦਾ ਹਾਂ ਤੁਸੀਂ ਮੇਰੇ ਲਈ ਅਰਦਾਸ ਕਰਨੀ। ਤੁਹਾਡਾ ਪੜ੍ਹਨਾ ਸਫਲ ਹੋਵੇ, ਮੇਰਾ ਪੜ੍ਹਾਉਣਾ ਸਫਲ ਹੋਵੇ। ਭੁਲ ਚੁਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।**



# 7.

## ੴ ਸਤਿਗੁਰ ਪ੍ਰਸਾਦਿ

ਗੁਰੂ ਰੂਪ ਸਾਧ ਸੰਗਤ ਜੀਉ ਸਨਿਮਰ ਗੁਰਦੇਵ ਦੀ ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਾਡੇ ਅਸਥੂਲ ਤਨ ਦੀ ਅਪਣੀ ਯਾਤਰਾ ਹੈ। ਸੂਖਸ਼ਮ ਤਨ ਦੀ ਆਪਣੀ ਯਾਤਰਾ ਹੈ। ਇਸ ਅਸਥੂਲ ਸਰੀਰ ਨੂੰ ਪੰਜ ਤੱਤਾਂ ਦਾ ਪੁਤਲਾ ਕਹਿੰਦੇ ਨੇ ਤੇ ਪੰਜ ਤੱਤਾਂ ਵਿਚੋਂ ਹੀ ਇਸਦੀ ਉਪਜੀਵਕਾ ਚਲਦੀ ਏ। ਇਸਦੀ ਪ੍ਰਵਰਿਸ਼ ਹੁੰਦੀ ਏ। ਇਸਨੂੰ ਅਨ-ਮਈ ਕੋਸ਼ ਕਹਿੰਦੇ ਨੇ। ਇਸਦੇ ਥੱਲੇ ਇਕ ਹੋਰ ਸਰੀਰ ਮੰਨਦੇ ਨੇ। ਉਸਨੂੰ ਵੀ ਅਸਥੂਲ ਸਰੀਰ ਦਾ ਹਿੱਸਾ ਹੀ ਮੰਨਦੇ ਨੇ। ਉਸਨੂੰ ਪ੍ਰਾਣ-ਮਈ ਕੋਸ਼ ਕਹਿੰਦੇ ਨੇ। ਉਹ ਸਰੀਰ ਚਲਦਾ ਹੈ ਪਵਨ ਦੇ ਆਸਰੇ ਤੇ ਸਵੱਛ ਪਵਨ, ਚੰਗੀ ਪਵਨ। ਉਸਨੂੰ ਪ੍ਰਾਣ-ਮਈ ਕੋਸ਼ ਕਹਿੰਦੇ ਨੇ। ਇਕ ਤੀਸਰਾ ਸਰੀਰ ਜਿਸ ਤੋਂ ਮਨੁੱਖ ਦੀ ਸੂਖਸ਼ਮ ਦੁਨੀਆਂ ਆਰੰਭ ਹੁੰਦੀ ਏ ਉਹ ਪੰਜ ਤੱਤਾਂ ਦੀ ਸਤੋ-ਅੰਸ ਹੈ। ਇਸ ਵਾਸਤੇ ਕੁਛ ਅਸਥੂਲ ਦਾ ਹਿਸਾ ਹੈ ਕੁਛ ਸੂਖਸ਼ਮ ਸਰੀਰ ਦਾ ਹਿਸਾ ਹੈ। ਕੁਛ ਇਸਨੂੰ ਬ੍ਰਿਜ (Bridge) ਦੀ ਤਰ੍ਹਾਂ ਕਹਿਦੇ ਨੇ, ਪੁਲ ਦੀ ਤਰ੍ਹਾਂ ਕਹਿੰਦੇ ਨੇ। ਇਸ ਸਰੀਰ ਦਾ ਨਾਮ ਮਨ-ਮਈ ਕੋਸ਼ ਹੈ। ਇਹ ਤੀਜਾ ਸਰੀਰ ਹੈ। ਮਨ ਬ੍ਰਿਜ ਦੀ ਤਰ੍ਹਾਂ ਹੈ, ਪੁਲ ਦੀ ਤਰ੍ਹਾਂ ਹੈ। ਇਹ ਅਸਥੂਲ ਨਾਲ ਵੀ ਸੰਬੰਧਿਤ ਹੈ ਅਤੇ ਸੂਖਸ਼ਮ ਨਾਲ ਵੀ ਸੰਬੰਧਿਤ ਹੈ। ਅਸਥੂਲ ਦੀ ਤਰਫ ਜਦ ਸਾਡੀ ਚੇਤਨਾ ਜਾਂਦੀ ਏ, ਮਨ ਦੇ ਆਸਰੇ ਤੇ। ਸੂਖਸ਼ਮ ਦੀ ਤਰਫ ਵੀ ਜਦ ਜਾਂਦੀ ਏ ਮਨ ਦੇ ਆਸਰੇ ਤੇ। ਮਨ ਦਾ ਜਿਸ ਸੂਖਸ਼ਮ ਤਨ ਨਾਲ ਸੰਬੰਧ ਹੈ ਉਹ ਚੌਥਾ ਸਰੀਰ ਵਿਗਿਆਨ-ਮਈ ਕੋਸ਼ ਕਹਲਾਉਂਦਾ ਹੈ। ਫਿਰ ਅਤੀ ਸੂਖਸ਼ਮ ਆਨੰਦ-ਮਈ ਕੋਸ਼ ਕਹਲਾਉਂਦਾ ਹੈ। ਇਸ ਤਰ੍ਹਾਂ ਇਹ ਪੰਜ ਸਰੀਰ ਨੇ। ਅਸੀ ਇਹੀ ਕੁਛ ਨਹੀਂ ਹਾਂ ਜੋ ਕੁਛ ਦਿਖਾਈ ਦੇ ਰਹੇ ਹਾਂ। ਇਤਨੇ ਅਸੀ ਨਹੀਂ ਹਾਂ। ਇਹ ਭੇਦ ਸਰੀਰ ਦਾ ਪੂਰਣ ਤੌਰ ਤੇ ਅਜੇ ਕਿਸੇ ਵੀ ਚੋਟੀ ਦੇ ਸਾਇੰਟਿਸਟ ਕੋਲ ਨਹੀਂ ਹੈ ਔਰ ਐਸਾ ਨਹੀਂ ਮੰਨਿਆ ਉਨ੍ਹਾਂ ਨੇ। ਇਤਨਾ ਤੇ ਮੰਨਿਆ ਹੈ ਕਿ ਅਦ੍ਰਿਸ਼ ਦੈਵੀ ਸ਼ਕਤੀਆਂ ਇਸ ਤਨ ਦੇ ਵਿਚ ਹਨ ਔਰ ਪ੍ਰਗਟ ਹੁੰਦੀਆਂ ਹਨ। ਉਹ ਇਤਨਾ ਕਹਿੰਦੇ ਨੇ ਕਿ ਮਨ ਦੀ ਇਕਾਗਰਤਾ ਨਾਲ ਇਹ ਸ਼ਕਤੀਆਂ ਹੋ ਜਾਂਦੀਆਂ ਨੇ। ਜੈਸੇ ਸੂਰਜ ਦੀਆਂ ਕਿਰਨਾਂ ਆਰਸੀ (ਸ਼ੀਸ਼ੇ)

ਦੇ ਰਾਹੀ ਸੰਗ੍ਰਹਿ ਕਰਕੇ ਉਹ ਕਿਰਨਾਂ ਸਾਹਮਣੇ ਪਈ ਕਿਸੇ ਚੀਜ਼ ਨੂੰ ਵੀ ਅੱਗ ਲਾ ਸਕਦੀਆਂ ਨੇ। ਇਸ ਤਰ੍ਹਾਂ ਮਨ ਦੀ ਇਕਾਗਰਤਾ ਅੰਦਰ ਬਹੁਤ ਵਡੀ ਸ਼ਕਤੀ ਨੂੰ ਸੰਗ੍ਰਹਿ ਕਰ ਸਕਦੀ ਹੈ। ਇਕੱਠਾ ਕਰ ਸਕਦੀ ਹੈ। ਇਸ ਦੇ ਨਾਲ ਕੋਈ ਜ਼ਰੂਰੀ ਨਹੀਂ ਕਿ ਉਸਦਾ ਹਿਰਦਾ ਸ਼ੁੱਧ ਹੋਵੇਗਾ, ਪਾਵਨ ਹੋਵੇਗਾ। ਬੜੀਆਂ ਬੜੀਆਂ ਸਿੱਧੀਆਂ ਦਾ ਮਾਲਕ ਸੀ ਮਛੰਦਰ ਨਾਥ। ਬੜੇ ਅਨਰਥ ਕਰਦਾ ਰਿਹਾ। ੭੪ ਸਾਲ ਦੀ ਉਮਰ ਵਿਚ ਸ਼ਰਾਬ ਪੀਣ ਲਗ ਪਿਆ। ਅੱਸੀ ਸਾਲ ਦੀ ਉਮਰ ਵਿਚ ਵੇਸਵਾ ਨਾਲ ਵਿਆਹ ਕੀਤਾ। ਮਛੰਦਰ ਨਾਥ। ਇਹ ਸਿਰਫ ਇਕੋ ਉਦਾਹਰਣ ਮੈਂ ਦਿਆਂ, ਵੈਸੇ ਇਸ ਤਰ੍ਹਾਂ ਦੇ ਸੈਂਕੜੇ ਨੇ। ਗੋਰਖ ਨੇ ਆਪਣੇ ਗੁਰੂ ਨੂੰ ਹੱਥ ਜੋੜ ਕੇ ਕਿਹਾ ਸਾਡਾ ਇਹ ਚਲਾਇਆ ਹੋਇਆ ਜੋ ਜੋਗ-ਮਤ ਸੀ, ਰਸਤਾ ਸੀ। ਇਹ ਹਜ਼ਾਰਾਂ ਸਾਲ ਤਕ ਚਲਣਾ ਸੀ। ਹੁਣ ਨਹੀਂ ਚੱਲੇਗਾ। ਕਿਉਂ ? ਇਸ ਮਤ ਨੂੰ ਚਲਾਉਣ ਵਾਲਾ ਭ੍ਰਿਸ਼ਟ ਹੋ ਗਿਆ ਹੈ, ਮਛੰਦਰ ਨਾਥ। ਬੜੀਆਂ ਬੜੀਆਂ ਸੰਸਥਾਵਾਂ ਉਦੋਂ ਉਨ੍ਹਾਂ ਨੂੰ ਰੋਕ ਲੱਗ ਜਾਂਦੀ ਏ ਜਦ ਉਨ੍ਹਾਂ ਨੂੰ ਚਲਾਉਣ ਵਾਲੇ ਕਹਿੰਦੇ ਨੇ ਭ੍ਰਿਸ਼ਟ ਹੋ ਜਾਣ। ਜੋਗ ਮਤ ਦਾ ਜਨਮ-ਦਾਤਾ ਮਛੰਦਰ ਨਾਥ ਭ੍ਰਿਸ਼ਟ ਹੋ ਗਿਆ। ਪਰ ਮਨ ਦੀ ਇਕਾਗਰਤਾ ਉਸ ਕੋਲ ਸੀ। ਸਿਧੀਆਂ ਉਸ ਕੋਲ ਸਨ। ਸ਼ਕਤੀ ਬੜੀ ਸੀ। ਇਸ ਤੋਂ ਅਧਿਆਤਮਿਕ-ਵਾਦੀਆਂ ਨੇ ਇਹ ਅੰਦਾਜ਼ਾ ਲਾਇਆ। ਹਿਰਦਾ ਸ਼ੁੱਧ ਨਾ ਵੀ ਹੋਵੇ ਤਾਂ ਵੀ ਸਿੱਧੀਆਂ ਮਿਲ ਜਾਂਦੀਆਂ ਨੇ। ਪਵਿੱਤਰ ਨਾ ਵੀ ਹੋਵੇ ਤਾਂ ਵੀ ਇਸ ਤਰ੍ਹਾਂ ਦੀਆਂ ਸਿੱਧੀਆਂ ਮਿਲ ਸਕਦੀਆਂ ਨੇ। ਪਰ ਐਸਾ ਦੇਖਿਆ ਗਿਆ ਹੈ, ਹੋ ਜਾਂਦਾ ਹੈ। ਇਸਨੂੰ ਸਾਇੰਸ ਮੰਨਣ ਲਗ ਪਈ ਏ। ਕੁਛ ਐਸਾ ਵੀ, ਐਸੇ ਮਨੁੱਖ ਨੂੰ ਦਿਖਾਈ ਦੇ ਸਕਦਾ ਹੈ, ਜੋ ਆਮ ਮਨੁੱਖਾਂ ਨੂੰ ਦਿਖਾਈ ਨਹੀਂ ਦਿੰਦਾ। ਕੁਛ ਐਸਾ ਵੀ ਉਹ ਕਰ ਸਕਦਾ ਹੈ ਜੋ ਆਮ ਬੰਦੇ ਨਹੀਂ ਕਰ ਸਕਦੇ।

ਐ ਬ੍ਰਿਟਿਸ਼ (British) ਟੀ ਵੀ ਦੇ ਉੱਤੇ ਮੈਨੂੰ ਦੇਖਣ ਨੂੰ ਮਿਲਿਆ, ਕੋਈ ਗਾਲਬਨ ਸੱਤ ਅੱਠ ਸਾਲ ਪਹਿਲੇ ਇਕ ਜੋਗੀ ਆਪਣੀ ਦ੍ਰਿਸ਼ਟੀ ਦੀ ਸ਼ਕਤੀ ਨਾਲ ਪਈ ਹੋਈ ਕੁਰਸੀ ਨੂੰ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਤੇ ਸੁਟ ਦਿੰਦਾ ਸੀ। ਦੇਖਣ ਦੀ ਸ਼ਕਤੀ, ਦ੍ਰਿਸ਼ਟ ਸ਼ਕਤੀ, ਨਜ਼ਰਾਂ ਨਾਲ। ਮੇਜ਼ ਨੂੰ ਵੀਹ ਫੁਟ ਇਧਰੋਂ ਉਧਰ ਕਰ ਦਿੰਦਾ ਸੀ। ਖੜੇ ਹੋਏ ਬੰਦੇ ਨੂੰ ਗਿਰਾ ਦੇਏਗਾ, ਦ੍ਰਿਸ਼ਟ-ਸ਼ਕਤੀ ਨਾਲ। ਇਹ ਸਿਲਸਲੇ ਮੈਂ ਟੀ ਵੀ ਤੇ ਦੇਖੇ। ਇਕ ਦ੍ਰਿਸ਼ ਹੋਰ ਵੀ ਕਈ ਦਿਨ ਬੀਬੀ ਸੁਰਿੰਦਰ ਨੇ ਦਿਖਾਇਆ। ਮਨੀਲਾ ਵਿਚ ਇਸ ਤਰ੍ਹਾਂ ਦਾ ਇਕ ਸਿੱਧ ਪੁਰਸ਼। ਮੈਂ ਉਸਨੂੰ ਕੋਲ ਜਾ ਕੇ ਵੀ ਦੇਖਿਆ ਮਨੀਲਾ ਦੇ ਵਿਚ। ਸ੍ਰੀ ਗੁਰੂ ਸਿੰਘ ਸਭਾ ਮਨੀਲਾ ਦਾ ਸੈਕਟਰੀ ਮੇਰੇ ਨਾਲ ਗਿਆ। ਕਿਉਂਕਿ ਮੈਂ ਉਸਨੂੰ ਕਿਹਾ ਕਿ ਮੈਂ ਦੇਖਣਾ ਹੈ ਉਸਨੂੰ। ਇਨ੍ਹਾਂ ਹੱਥਾਂ ਨਾਲ ਉਹ ਉਪਰੇਸ਼ਨ ਕਰਦਾ ਹੈ। ਪੇਟ ਪਾੜ ਦੇਵੇਗਾ। ਜਿਹੜੀ ਚੀਜ਼ ਵਿਚ ਕੋਈ ਨੁਕਸ ਹੈ ਉਸਨੂੰ ਠੀਕ ਕਰਨ ਦੀ ਕੋਸ਼ਿਸ਼ ਕਰੇਗਾ। ਇੰਝ ਹੱਥ ਫੇਰ ਦੇਵੇਗਾ ਫਿਰ ਉਹ ਜੁੜ ਜਾਏਗਾ, ਟਾਂਕਾ-ਟੂੰਕਾ ਕੁਛ ਵੀ ਨਹੀਂ। ਐਸਾ ਨਹੀਂ ਲੱਗੇਗਾ ਕਿ ਪੇਟ ਫਾੜਿਆ ਗਿਆ ਹੈ। ਲੇਕਿਨ ਖੂਨ ਜ਼ਰੂਰ ਬਾਹਰ ਨਿਕਲ ਜਾਂਦਾ ਹੈ। ਸਵੇਰੇ ਅੱਠ ਵਜੇ ਸ਼ੁਰੂ ਕਰਦਾ ਹੈ। ਮੈਂ ਸਾਢੇ ਨੌਂ ਵਜੇ ਸਵੇਰੇ ਪਹੁੰਚਿਆ ਸੀ। ਕਿਉਂਕਿ ਅੱਠ ਵਜੇ ਗੁਰਦੁਆਰੇ ਹਾਜ਼ਰੀ ਭਰਨੀ ਸੀ। ਇਕ ਵਜੇ ਤਕ ਕਰਦਾ ਹੈ। ਇਕ ਘੰਟੇ ਵਾਸਤੇ ਉਹ ਸਿੰਘ ਮੈਨੂੰ ਲੈ ਗਏ ਪਰ ਮੈਂ ਇਕ ਵਜੇ ਤਕ

ਬੈਠਾ ਰਿਹਾ। ਮੈਂ ਕਿਹਾ ਮੈਂ ਦੇਖਣਾ ਹੈ। ਹੋਰ ਦੇਖਣਾ ਹੈ। ਤਿੰਨ ਮਿੰਟ ਵਿਚ ਉਹ ਉਪਰੇਸ਼ਨ ਕਰਦਾ ਸੀ। ਹੈਰਾਨਗੀ। ਹੱਥਾਂ ਨਾਲ ਪਾੜ ਦੇਣਾ। ਅਜੇ ਵੀ ਹੈ, ਰੋਜ਼ ਕਰਦਾ ਹੈ। ਫਿਰ ਇੰਝ ਹੱਥ ਫੇਰਨਾ। ਪਾਟੀ ਜਗ੍ਹਾ ਸਿਲ ਜਾਂਦੀ ਸੀ। ਇੰਡੋਨੇਸ਼ੀਆ, ਜਕਾਰਤਾ ਵਿਚ ਵੀ ਸੀ। ਡਾਕਟਰਾਂ ਨੇ ਪ੍ਰੋਟੈਸਟ ਕੀਤਾ ਇਹ ਬੰਦ ਹੋਣਾ ਚਾਹੀਦਾ ਹੈ। ਇਸਦੇ ਕੋਲ ਕੋਈ ਲਾਈਸੰਸ (Licence) ਨਹੀਂ ਕਿ ਉਪਰੇਸ਼ਨ (Operation) ਕਰੀ ਜਾਵੇ। ਲੋਕਾਂ ਦਾ ਖ਼ੂਨ ਬਹਾਈ ਜਾ ਰਿਹਾ ਹੈ। ਡਾਕਟਰਾਂ ਦੀ ਗਲ ਇੰਡੋਨੇਸ਼ੀਆ (Indonesia) ਦੀ ਗੌਰਮਿੰਟ ਨੇ ਮੰਨ ਲਈ ਤੇ ਉਸਨੂੰ ਬੈਨ (Ban) ਕਰ ਦਿਤਾ ਗਿਆ। ਲੇਕਿਨ ਮਨੀਲਾ ਵਿਚ ਫਿਲਪਾਈਨ ਵਿਚ ਚਲ ਰਿਹਾ ਹੈ। ਇੰਡੀਆ (India) ਵਿਚ ਇਸ ਤਰ੍ਹਾਂ ਦੇ ਪੰਜ ਦਸ ਹੋਰ ਮੈਂ ਸਿਲਸਿਲੇ ਦੇਖੇ। ਹਿਰਦੇ ਦੀ ਤੇ ਕੋਈ ਸ਼ੁੱਧੀ ਨਹੀਂ। ਲੋਭ ਵੀ ਬੜਾ ਪਰਬਲ ਹੈ। ਕ੍ਰੋਧ ਵੀ ਬੜਾ ਪ੍ਰਬਲ ਹੈ। ਕਾਮ ਵੀ ਬੜਾ ਪ੍ਰਬਲ ਹੈ। ਹੰਕਾਰ ਵੀ ਬੜਾ ਪਰਬਲ ਹੈ। ਲੇਕਿਨ ਇਹ ਸਿੱਧੀਆਂ ਹੈਨ। ਇਹ ਹੈਗੀਆਂ ਨੇ। ਇਨ੍ਹਾਂ ਸਿੱਧੀਆਂ ਦਾ ਅਸਰ ਆਮ ਲੋਕਾਂ ਤੇ ਬੜਾ ਵੱਡਾ ਪੈ ਜਾਂਦਾ ਹੈ। ਚਲੋ ਹੁਣ ਤੁਸੀ ਮੈਨੂੰ ਕੁਛ ਵੀ ਸਮਝੋ। ਮੈਂ ਖ਼ੁਦ ਵੀ ਉਪਰੇਸ਼ਨ ਕਰਾਇਆ, ਮੈਂ ਕਿਹਾ ਮੈਂ ਵੀ ਦੇਖਦਾ ਹਾਂ। ਇਹ ਬਨਾਵਟੀ ਹੈ। ਬਨਾਵਟੀ ਤੇ ਨਹੀਂ ਉਹ ਸ਼ਰੇਆਮ ਕਰਦਾ ਹੈ। ਵੀਡੀਓ ਫਿਲਮਾਂ ਕੋਈ ਬਣਾਵੇ, ਬਣਾ ਲਵੇ। ਬੀਬੀ ਸੁਰਿੰਦਰ ਨੇ ਬਣਾਈਆਂ ਇੰਟਰਵਯੂ (Interview) ਲਿਆ। ਤਿੰਨ ਦਿਨ ਲਗਾਤਾਰ ਦਿਖਾਉਂਦੇ ਰਹੇ। ਔਰ ਇੰਟਰਵਯੂ ਲੈਣ ਵਾਲਾ ਡਾਕਟਰ। ਉਹ ਕਹਿੰਦਾ ਹੈ ਸਾਡੀ ਸਮਝ ਤੋਂ ਪਰੇ ਹੈ। ਖ਼ੂਨ ਨਿਕਲਦਾ ਹੈ, ਠੀਕ ਕਰਦਾ ਹੈ। ਇਹ ਗੱਲ ਵੱਖਰੀ ਹੈ ਕੋਈ ੫੦ ਫੀਸਦੀ ਬੰਦੇ ਠੀਕ ਹੁੰਦੇ ਨੇ। ਕੋਈ ੫੦ ਫੀਸਦੀ ਨਹੀਂ ਹੁੰਦੇ। ਜੋ ਗੁਰਦੁਆਰੇ ਦਾ ਸਕੱਤਰ ਮੈਨੂੰ ਲੈ ਗਿਆ ਸੀ। ਉਸਦੇ ਜੋੜਾਂ ਵਿਚ ਵੀ ਦਰਦ ਸੀ। ਉਹ ਕਹਿੰਦਾ ਮੈਂ ਠੀਕ ਹੋ ਗਿਆ ਹਾਂ। ਸ੍. ਮਹਿੰਦਰ ਸਿੰਘ ਨੇ ਮੈਨੂੰ ਇਸ ਤਰ੍ਹਾਂ ਕਿਹਾ। ਪਈ ਮੈਂ ਠੀਕ ਹੋ ਗਿਆ ਹਾਂ। ਪੈਰਾਂ ਨੂੰ ਪਾੜ ਕੇ ਰੱਖ ਦਿੰਦਾ ਹੈ। ਸ਼ਰੇਆਮ ਸਾਰੇ ਦੇਖੋ। ਦੋ ਹੱਥਾਂ ਨਾਲ ਇੰਝ। ਫਿਰ ਕੁਛ ਕਰਦਾ ਹੈ ਇਕ ਦੋ ਮਿੰਟ। ਫਿਰ ਹੱਥ ਫੇਰਦਾ ਹੈ। ਖਲੜੀ ਜੁੜ ਜਾਂਦੀ ਹੈ। ਮਾਸ ਜੁੜ ਜਾਂਦਾ ਹੈ। ਹੈਰਾਨਗੀ ਹੋਵੇਗੀ ਕਿ ਨਹੀਂ। ਐਸਾ ਉਹ ਰੋਜ਼ ਕਰਦਾ ਹੈ ਔਰ ਘੱਟ ਤੋਂ ਘੱਟ ਪੰਜਾਹ ਸੱਠ ਉਪਰੇਸ਼ਨ ਕਰਦਾ ਹੈ। ਡੇਲੀ (Daily) ਕਰਦਾ ਹੈ। ਫਿਰ ਮੇਰੇ ਪੜ੍ਹਨ ਵਿਚ ਆਇਆ, ਗੋਰਖ ਵੀ ਇਹੀ ਕੁਝ ਕਰਦਾ ਹੁੰਦਾ ਸੀ। ਜੋਗੀ ਗੋਰਖ। ਜਿਥੇ ਜਿਥੇ ਜਾਂਦਾ ਸੀ ਭੀੜ ਇਸ ਤਰ੍ਹਾਂ ਦੀ ਇਕੱਠੀ ਹੁੰਦੀ ਸੀ। ਫਿਰ ਇਸ ਸੰਬੰਧ ਨੂੰ ਮੈਂ ਬਹੁਤ ਪੜਚੋਲਿਆ। ਰੇਕੀ, ਐਕੂਆਪਰੇਸ਼ਰ ਔਰ ਇਹ ਪੇਟ ਫਾੜ ਕੇ, ਖਲੜੀ ਫਾੜ ਕੇ ਉਪਰੇਸ਼ਨ, ਇਹ ਕਲਾ ਭਾਰਤ ਤੋਂ ਬਾਹਰ ਗਈ ਏ। ਜਾਪਾਨ ਨੇ ਅਪਨਾਈ, ਚੀਨ ਨੇ ਅਪਨਾਈ। ਏਸ਼ੀਆ ਦੇ ਬਾਕੀ ਦੇਸ਼ਾਂ ਨੇ ਅਪਨਾਈ। ਅੰਗਰੇਜ਼ਾਂ ਦੇ ਰਾਜ ਨਾਲ ਭਾਰਤ ਵਿਚ ਬਿਲਕੁਲ ਖਤਮ ਹੋ ਗਈ। ਸਿਰਫ ਧਿਆਨ ਨਾਲ ਅਗਲੇ ਨੂੰ ਠੀਕ ਕਰਨਾ ਹੈ। ਸਿਰਫ ਧਿਆਨ ਨਾਲ। ਜਿਥੇ ਦਰਦ ਹੈ, ਜਿਥੇ ਪੀੜਾ ਹੈ, ਜਿਥੇ ਰੋਗ ਹੈ। ਉਥੇ ਸਿਰਫ ਧਿਆਨ ਦੇਣਾ ਹੈ। ਬਸ। ਰੋਗੀ ਖ਼ੁਦ ਐਸਾ ਕਰ ਸਕੇ। ਧਿਆਨ ਨਾਲ ਠੀਕ ਹੋ ਜਾਏਗਾ। ਸਿਰਫ ਧਿਆਨ ਨਾਲ।

ਚਲੋ ਇਸ ਸਬੰਧ ਵਿਚ ਵੀ ਮੈਂ ਤੁਹਾਨੂੰ ਕਹਿ ਦਿਆਂ ਭਾਵੇਂ ਤੁਸੀ ਕਿਧਰੇ ਇਹ ਨਾ ਆਖ ਬੈਠੋ ਇਹ ਕਿੱਥੋਂ ਦੇ ਵਹਿਮਾਂ ਤੋਂ ਮਾਤ ਦਾ ਭਰਿਆ ਗਿਆਨੀ ਆਇਆ ਹੈ। ਪਰ ਮੈਂ ਜੋ ਇਨ੍ਹਾਂ ਅੱਖਾਂ ਨਾਲ ਦੇਖਿਆ ਹੈ ਉਹ ਤਾਂ ਕਹਿ ਸਕਦਾ ਹਾਂ। ਤਿੰਨ ਚਾਰ ਸਾਲ ਪਹਿਲੇ ਦੀ ਗੱਲ। ਮੈਂ ਕੁਆਲਾਲਾਮਪੁਰ (ਮਲੇਸ਼ੀਆ) ਜਾਣਾ ਸੀ। ਪਰ ਇਕ ਦਿਨ ਪਹਿਲੇ ਮੇਰਾ ਪੈਰ ਅਚਾਨਕ ਫਿਸਲ ਗਿਆ। ਪੈਰ ਦਾ ਮਾਸ ਵੀ ਪਾਟ ਗਿਆ। ਪੀੜਾ ਬੜੀ, ਦਰਦ ਬੜੀ। ਸਵੇਰੇ ਮੈਂ ਚਲਣ ਲਗਾ ਤੇ ਪੈਰ ਦੇ ਵਿਚ ਪੀੜ ਬੜੀ, ਦਰਦ ਬੜੀ ਇਕ ਬੱਚੀ ਮੈਨੂੰ ਕਹਿਣ ਲਗੀ ਮੈਂ ਹੁਣੇ ਹੀ ਠੀਕ ਕਰ ਦਿੰਦੀ ਹਾਂ। ਮੈਂ ਕਿਹਾ ਤੂੰ ਕੀ ਠੀਕ ਕਰੇਂਗੀ, ਗੋਲੀਆਂ ਡਾਕਟਰ ਨੇ ਦਿਤੀਆਂ ਨੇ। ਦਵਾਈ ਦਿਤੀ ਏ, ਕਹਿੰਦਾ ਹੈ ਹੌਲੀ ਹੌਲੀ ਠੀਕ ਹੋ ਜਾਏਗਾ। ਕਹਿੰਦੀ ਪੀੜ ਮੈਂ ਹੁਣੇ ਠੀਕ ਕਰ ਦਿੰਦੀ ਹਾਂ। ਬਾਕੀ ਸਿਲਸਲਾ ਕੁਆਲਾਲਾਮਪੁਰ ਤਕ ਆਹਿਸਤਾ ਆਹਿਸਤਾ ਠੀਕ ਹੋ ਜਾਏਗਾ। ਮੈਂ ਕਿਹਾ ਕਰ। ਇਹ ਸਤਾਰਾਂ ਅਠਾਰ੍ਹਾਂ ਸਾਲ ਦੀ ਬੱਚੀ ਇੰਝ ਹੱਥ ਰੱਖਦੀ ਏ, ਤੇ ਧਿਆਨ ਵਿਚ ਡੁੱਬ ਗਈ ਮੈਂ ਕਿਹਾ ਹੈਂ। ਹੁਣ ਤੁਸੀਂ ਕੁਛ ਵੀ ਆਖੋ, ਪੀੜ ਮੇਰੀ ਖਤਮ। ਕੁਆਲਾਲਾਮਪੁਰ ਤਕ ਜਾਂਦਾ ਜਾਂਦਾ ਮੈਂ ਠੀਕ ਹੋਇਆ। ਇਸਨੂੰ ਰੇਕੀ ਕਹਿੰਦੇ ਨੇ। ਇੰਡੀਆ ਵਿਚ ਇਸ ਦੀਆਂ ਕਲਾਸਾਂ ਲਗਦੀਆਂ ਨੇ। ਹਰ ਸ਼ਹਿਰ ਦੇ ਵਿਚ। ਸਿਖਿਆ ਜਾ ਰਿਹਾ। ਸਿਖਾਇਆ ਜਾ ਰਿਹਾ ਹੈ। ਰੇਕੀ ਦੇ ਰਾਹੀਂ ਇਲਾਜ। ਧਿਆਨ ਦੇ ਰਾਹੀਂ ਇਲਾਜ। ਧਿਆਨ ਦੀ ਇਕਾਗਰਤਾ ਬੜੀਆਂ ਬੜੀਆਂ ਸ਼ਕਤੀਆਂ ਨੂੰ ਮਨੁੱਖ ਦੀ ਝੋਲੀ ਵਿਚ ਪਾ ਦੇਂਦੀ ਏ। ਉਸਨੂੰ ਸਿੱਧੀਆਂ ਕਹਿੰਦੇ ਨੇ। ਭਾਵੇਂ ਸਿੱਧੀ ਆਖੋ ਭਾਵੇਂ ਧਿਆਨ ਦੀ ਬਰਕਤ ਆਖੋ। ਇਹ ਧਿਆਨ ਕਿਸੇ ਖਾਸ ਵਿਸ਼ੇ ਵਸਤੂ ਵਿਚ ਜੋੜ ਕੇ ਸ਼ਕਤੀਆਂ ਪ੍ਰਾਪਤ ਕੀਤੀਆਂ ਜਾਂਦੀਆਂ ਨੇ। ਗੁਰਬਾਣੀ ਕਹਿੰਦੀ ਹੈ ਧਿਆਨ ਪ੍ਰਭੂ ਦੇ ਨਾਮ ਵਿਚ ਜੁੜ ਜਾਏ ਤਾਂ ਮਨੁੱਖ ਨੂੰ ਇਹ ਧਿਆਨ ਭਗਵਾਨ ਬਣਾ ਦਿੰਦਾ ਹੈ। ਪ੍ਰਮਾਤਮਾ ਬਣਾ ਦਿੰਦਾ ਹੈ। ਈਸ਼ਵਰ ਬਣਾ ਦਿੰਦਾ ਹੈ। ਖੇਡ ਤਾਂ ਸਾਰੀ ਧਿਆਨ ਦੀ ਹੈ। ਧਿਆਨ।

ਮਨੀਲਾ ਸ਼ਹਿਰ ਵਿਚ ਇਹ ਕਰਿਸ਼ਮਾ ਮੈਂ ਦੇਖਿਆ। ਭਾਵੇਂ ਮੈਂ ਜਕਾਰਤਾ ਇੰਡੋਨੇਸ਼ੀਆ ਵੀ ਜਾਣਾ ਸੀ ਪਰ ਉਸ ਨੂੰ ਤੇ ਬੈਨ ਕਰ ਦਿਤਾ ਗਿਆ ਸੀ। ਡਾਕਟਰਾਂ ਦੇ ਪ੍ਰੋਟੈਸਟ (Protest) ਦੇ ਕਾਰਣ। ਫਿਰ ਤੇ ਮੈਂ ਇੰਡੀਆ (India) ਵਿਚ ਦੇਖੇ। ਐਹ ਰੇਕੀ ਦੇ ਸਿਲਸਲੇ ਦੇਖੇ। ਚੌਥਾ ਸਰੀਰ ਹੈ ਵਿਗਿਆਨ-ਮਈ ਕੋਸ਼। ਧਿਆਨ ਦੀ ਇਕਾਗਰਤਾ ਇਸ ਵਿਗਿਆਨ-ਮਈ ਕੋਸ਼ ਨੂੰ ਅੱਗੇ ਕਰਦੀ ਏ, ਅਜੀਬੋ-ਗਰੀਬ ਕਰਿਸ਼ਮੇ ਹੁੰਦੇ ਨੇ। ਅਜੀਬੋ-ਗਰੀਬ। ਬੜਾ ਕੁਛ ਹੁੰਦਾ ਹੈ। ਉਸਦਾ ਦੂਜਿਆਂ 'ਤੇ ਗਲਤ ਪ੍ਰਭਾਉ ਵੀ ਪਾਇਆ ਜਾ ਸਕਦਾ ਹੈ। ਜੈਸੇ ਢਾਕੇ ਦੀ ਬੰਗਾਲਣ ਨੇ ਮਰਦਾਨੇ ਨੂੰ ਭੇਡੂ ਬਣਾ ਦਿਤਾ ਸੀ। ਭੇਡ ਸ਼ਕਲ ਕਰਕੇ ਨਹੀਂ ਸੁਭਾਉ ਕਰਕੇ। ਬੰਨ੍ਹ ਕੇ ਰੱਖ ਦਿਤਾ। ਮਰਦਾਨਾ, ਸਤਿਗੁਰ ਨੇ ਛੁਡਾਇਆ, ਧੰਨ ਗੁਰੂ ਨਾਨਕ ਦੇਵ ਜੀ ਨੇ ਛੁਡਾਇਆ। ਰੇਕੀ, ਧਿਆਨ-ਸਾਧਨਾ। ਇਸ ਤਰ੍ਹਾਂ ਦੀਆਂ ਹੋਰ ਕਿਰਿਆਵਾਂ ਹਿੰਦੋਸਤਾਨ ਦੇ ਬਾਕੀ ਦੇ ਪ੍ਰਾਂਤਾਂ ਨਾਲੋਂ ਬੰਗਾਲ ਵਿਚ ਅਜੇ ਵੀ ਜ਼ਿਆਦਾ ਨੇ। ਅਜ ਵੀ ਜ਼ਿਆਦਾ ਹੈ। ਵਿਗਿਆਨ-ਮਈ ਕੋਸ਼ ਚੌਥਾ ਸਰੀਰ ਹੈ, ਅਤੀ ਸੂਖਸ਼ਮ ਅਤੀ ਸੂਖਸ਼ਮ ਨਿਰਾਕਾਰ।

ਅਨੰਦ-ਮਈ ਕੋਸ਼। ਅਸੀ ਪੰਜ ਸਰੀਰਾਂ ਦਾ ਜੋੜ ਹਾਂ। ਅਸੀ ਪੰਜ ਸਰੀਰਾਂ ਦਾ ਇਕੱਠ ਹਾਂ। ਅੰਨ ਪਾਣੀ ਇਸ ਅੰਨ-ਮਈ ਕੋਸ਼ ਦੀ ਲੋੜ ਹੈ :—

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੮੩)

ਇਸ ਵਾਸਤੇ ਕੋਈ ਤਿਆਗੀ ਨਹੀ ਹੋ ਸਕਦਾ। ਅੰਨ ਪਾਣੀ ਹਰ ਇਕ ਨੂੰ ਚਾਹੀਦਾ ਹੈ। ਰੋਟੀ ਹਰ ਇਕ ਨੂੰ ਚਾਹੀਦੀ ਹੈ। ਜਿਹੜਾ ਤਿਆਗ ਦਾ ਨਾਰਾ ਲਗਾਉਂਦਾ ਹੈ, ਮਹਾਂ ਝੂਠਾ ਹੈ। ਫਰੇਬੀ ਹੈ, ਪਾਖੰਡੀ ਹੈ। ਮਹਾਰਾਜ ਕਹਿੰਦੇ ਨੇ ਤਿਆਗ ਹੋ ਨਹੀਂ ਸਕਦਾ। ਸਰੀਰ ਕੁਝ ਪ੍ਰਭੂ ਨੇ ਐਸਾ ਬਣਾਇਆ ਹੈ। ਇਸਨੂੰ ਭਰਨਾ ਪੈਂਦਾ ਹੈ, ਖਾਲੀ ਕਰਨਾ ਪੈਂਦਾ ਹੈ :—

**ਭਰਣ ਪੋਖਣ ਸੰਗਿ ਅਉਧ ਬਿਹਾਣੀ॥**
**ਜੈ ਜਗਦੀਸ ਕੀ ਗਤਿ ਨਹੀ ਜਾਣੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੪੩)

ਇਸਨੂੰ ਭਰਨਾ ਫਿਰ ਕੁਝ ਖਾਰਜ ਕਰਨਾ। ਇਹ ਸਰੀਰ ਦੀ ਕਿਰਿਆ ਹੈ। ਅੰਨ-ਮਈ ਕੋਸ਼ ਦੀ। ਭਰਨਾ ਪਏਗਾ। ਉਦਰ ਪੂਰਤੀ ਕਰਨੀ ਪਏਗੀ। ਐਸਾ ਪ੍ਰਭੂ ਨੇ ਨਿਯਮ ਬਣਾ ਦਿਤਾ ਹੈ। ਐਸਾ ਮਨੁੱਖ ਨੂੰ ਕਰਨਾ ਪੈਂਦਾ ਹੈ। ਪ੍ਰਕਿਰਤਕ ਨਿਯਮ ਦੇ ਮੁਤਾਬਿਕ, ਮਜ਼ਬੂਰ ਹੋ ਕੇ। ਭੋਜਨ ਮਜ਼ਬੂਰ ਹੋ ਕੇ ਕਰਨਾ ਪੈਂਦਾ ਹੈ। ਭਜਨ ਮਜ਼ਬੂਰ ਹੋ ਕੇ ਕਰਨ ਦੀ ਲੋੜ ਨਹੀ। ਮੇਰੀ ਮਰਜ਼ੀ ਹੈ ਮੈਂ ਕਰਾਂ, ਨਾ ਕਰਾਂ। ਭੋਜਨ ਤੇ ਮੇਰੀ ਮਜ਼ਬੂਰੀ ਏ, ਕਰਨਾ ਪਵੇਗਾ, ਭੁੱਖ ਤਾਂ ਲਗੇਗੀ। ਭੁੱਖ ਅੰਦਰੋਂ ਲਗੇਗੀ ਭੋਜਨ ਮੈਨੂੰ ਬਾਹਰੋਂ ਲਭਣਾ ਹੀ ਪਵੇਗਾ। ਰੋਟੀ ਲਭਣੀ ਪਵੇਗੀ। ਇਸ ਵਾਸਤੇ ਕੋਈ ਵੀ ਤਿਆਗੀ ਨਹੀਂ। ਭੁੱਖ ਲੱਭਣ ਦੀ ਲੋੜ ਨਹੀ, ਭੁੱਖ ਪ੍ਰਾਕ੍ਰਿਤਕ ਹੈ। ਪ੍ਰਭੂ ਦੀ ਦੇਣ ਹੈ, ਈਸ਼ਵਰ ਨੇ ਨਿਯਮ ਬਣਾਇਆ ਹੈ। ਪ੍ਰਮਾਤਮਾ ਨੇ ਨਿਯਮ ਬਣਾਇਆ ਹੈ, ਕਿਉਂ ਇਹ ਜਿਹੜਾ ਅਸਥੂਲ ਤਨ ਹੈ। ਇਸ ਦੀਆਂ ਲੋੜਾਂ ਵੀ ਅਸਥੂਲ ਨੇ। ਅੰਨ-ਮਈ ਕੋਸ਼ ਦੀ ਲੋੜ ਹੈ, ਅੰਨ ਪਾਣੀ। ਕੁਛ ਵਿਦਵਾਨਾਂ ਨੇ ਕੁਛ ਮਹਾਂਪੁਰਸ਼ਾਂ ਨੇ ਆਪਣੇ ਕਲਾਮ ਦੇ ਰਾਹੀਂ ਆਪਣੀ ਬਾਣੀ ਦੇ ਰਾਹੀਂ ਪ੍ਰਮਾਤਮਾ ਤੇ ਗਿਲਾ ਵੀ ਕੀਤਾ ਹੈ। ਹੇ ਪ੍ਰਭੂ ! ਜਿਹੜੇ ਭਗਤ ਜਨ, ਸੰਤ ਜਨ ਨੇ, ਤੇਰੀ ਬੰਦਗੀ ਕਰਦੇ ਨੇ, ਕਰਾਉਂਦੇ ਨੇ, ਉਨ੍ਹਾਂ ਦੇ ਅੰਦਰ ਤਾਂ ਰੋਟੀ ਦੀ ਭੁਖ ਨਹੀਂ ਲਾਉਣੀ ਚਾਹੀਦੀ ਸੀ। ਐਸਾ ਗਿਲਾ ਵੀ ਕੀਤਾ ਹੈ ਭਗਤ ਸੁੰਦਰ ਜੀ ਨੇ, ਐਸਾ ਗਿਲਾ ਕੀਤਾ ਹੈ ਰਾਜ ਜੋਗੀ ਭਰਥਰੀ ਨੇ, ਐਸਾ ਗਿਲਾ ਕੀਤਾ ਹੈ ਪੰਡਿਤ ਗੁਲਾਬ ਸਿੰਘ ਨੇ। ਨਿਰਮਲ ਸ਼੍ਰੇਣੀ ਦੇ ਇਕ ਮਹਾਨ ਮਹਾਤਮਾ ਹੋਏ ਨੇ ਪੰਡਿਤ ਗੁਲਾਬ ਸਿੰਘ। ਉਹ ਕਹਿੰਦੇ ਨੇ :—

**ਬਿਧਿ ਏਕ ਅਨੀਤਿ ਕਰੀ ਜਗ ਮੈਂ ਸੁਭ ਸੰਤਨ ਕੈ ਤਨ ਪੇਟ ਲਗਾਏ॥੧੦੬॥**

(ਭਾਵਰਸਾਂਮ੍ਰਿਤ)

ਹੇ ਪ੍ਰਭੂ ! ਠੀਕ ਹੈ ਸਾਥੋਂ ਅਨੀਤੀ ਹੋ ਜਾਂਦੀ ਹੈ। ਅਨੈਤਿਕਤਾ, ਸਮਾਜਿਕ

**ਅਨੈਤਿਕਤਾ**, ਕੋਈ ਸਮਾਜ ਦੇ ਨਿਯਮ ਦੀ ਪਾਲਣਾ ਨਹੀਂ ਕਰਦਾ। **ਰਾਜਨੀਤਕ ਅਨੈਤਿਕਤਾ**, ਕੋਈ ਰਾਜਨੀਤੀ ਦੇ ਬਣੇ ਹੋਏ ਕਾਨੂੰਨ ਦੀ ਪਾਲਣਾ ਨਹੀਂ ਕਰਦਾ। **ਧਾਰਮਿਕ ਅਨੈਤਿਕਤਾ**, ਅਵਤਾਰੀ ਪੁਰਸ਼ਾਂ ਨੇ ਜੋ ਨਿਯਮ ਬਣਾਏ, ਕੋਈ ਇਸਦੀ ਪਾਲਣਾ ਨਹੀਂ ਕਰਦਾ। ਅਨੈਤਿਕਤਾ ਸਮਾਜ ਦੇ ਨਿਯਮ ਨੇ, **ਅਨੈਤਿਕ**, ਨਹੀਂ ਮੰਨਦੇ, ਨਹੀਂ ਮੰਨਦੇ। ਸਮਾਜ ਨੇ ਬਣਾਏ ਨੇ, ਭਾਵੇਂ ਵਿਆਹ ਦੀ ਪ੍ਰਥਾ ਸਮਾਜ ਨੇ ਬਣਾਈ ਏ, ਨਹੀਂ ਮੰਨਦੇ ਅਸੀਂ। ਰਿਸ਼ਤਿਆਂ ਦੀ ਵੰਡ ਸਮਾਜ ਨੇ ਕੀਤੀ ਏ, ਨਹੀਂ ਮੰਨਦੇ ਅਸੀਂ, ਅਨੈਤਿਕਤਾ। ਰਾਜਨੀਤਕ ਅਨੈਤਿਕਤਾ। ਗੌਰਮਿੰਟ ਨੇ ਕਾਨੂੰਨ ਬਣਾਏ ਨੇ, ਨਹੀਂ ਮੰਨਦੇ। ਇਸਨੂੰ ਕਹਿੰਦੇ ਨੇ ਧਾਰਮਿਕ ਅਨੈਤਿਕਤਾ। ਸਰੀਰ ਦੇ ਤਲ ਦੇ ਉਤੇ ਜੋ ਇਕ ਨਿਯਮਾਵਲੀ ਪ੍ਰਭੂ ਨੇ ਬਣਾਈ ਹੈ। ਮਨੁੱਖ ਲਖ ਵੀ ਅਨੈਤਿਕ ਹੋਣਾ ਚਾਹੇ ਨਹੀਂ ਹੋ ਸਕਦਾ। ਕੀ ਨੈਤਿਕਤਾ ਇਹ ਪ੍ਰਭੂ ਨੇ ਬਣਾਈ ਹੈ। ਸਰੀਰ ਨੂੰ ਭੁੱਖ ਲੱਗੇਗੀ ਇਸਦੀ ਪੂਰਤੀ ਕਰਨੀ। ਪਿਆਸ ਲਗੇਗੀ, ਪਾਣੀ ਦੇਣਾ ਪਵੇਗਾ। ਕੋਈ ਆਖੇ, ਠੀਕ ਹੈ, ਪ੍ਰਕਿਰਤੀ ਨੇ ਨਿਯਮ ਬਣਾਇਆ ਹੋਵੇਗਾ, ਮੈਂ ਨਹੀਂ ਮੰਨਦਾ। ਭੁੱਖ ਨਾਲ ਤੜਪੇਗਾ, ਮਰੇਗਾ। ਪਿਆਸਾ ਦੁਖੀ ਹੋਵੇਂਗਾ, ਪੀੜਤ ਹੋਵੇਂਗਾ। ਇਸ ਨੈਤਿਕਤਾ ਨੂੰ ਪਾਲਣਾ ਪਏਗਾ। ਇਹ ਪ੍ਰਕਿਰਤਕ ਨੈਤਿਕਤਾ ਹੈ। ਪਰ ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਨੇ ਹੇ ਪ੍ਰਭੂ ! ਅਸੀਂ ਕਦਮ ਕਦਮ ਤੇ ਨੈਤਿਕ ਹੋਈਏ ਪਰ ਇਕ ਅਨੈਤਿਕਤਾ ਤੈਥੋਂ ਵੀ ਹੋਈ ਹੈ। ਪੰਡਿਤ ਗੁਲਾਬ ਸਿੰਘ :—

**ਬਿਧ ਏਕ ਅਨੀਤਿ ਕਰੀ ਜਗ ਮੈਂ, ਸੁਭ ਸੰਤਨ ਕੈ ਤਨ ਪੇਟ ਲਗਾਏ।**
**....ਅਤਿ ਦੀਨ ਮਲੀਨ ਦੁਖੀ ਨਰ ਜੇ ਤਿਨ ਕੇ ਘਰ ਭੀਤਰ ਭੀਖ ਮੰਗਾਏ।੧੦੬।**

ਹੇ ਪ੍ਰਭੂ ! ਕੰਮ-ਸੇ-ਕੰਮ ਜਿਨਾਂ ਨੇ ਨਾਮ ਅਭਿਆਸ ਕਰਨਾ ਸੀ। ਦਿਨ ਰਾਤ ਤੇਰਾ ਨਾਮ ਜਪਣਾ ਸੀ, ਉਨ੍ਹਾਂ ਦੇ ਅੰਦਰ ਤਾਂ ਭੁੱਖ ਨਹੀਂ ਪੈਦਾ ਕਰਨੀ ਸੀ। ਬਹੁਤ ਸਾਰਾ ਸਮਾਂ ਤਾਂ ਇਨ੍ਹਾਂ ਦਾ ਇਸੇ ਵਿਚ ਹੀ ਬਰਬਾਦ ਹੋ ਜਾਂਦਾ ਹੈ। ਰੋਟੀ ਲੱਭਣ ਵਿਚ, ਰੋਟੀ ਖਾਣ ਵਿਚ ਤੇ ਪਕਾਉਣ ਵਿਚ। ਬੜਾ ਬਰਬਾਦ ਹੋ ਜਾਂਦਾ ਹੈ। ਹੇ ਪ੍ਰਭੂ ! ਤੂੰ ਇਹ ਕਿਉਂ ਕੀਤਾ। ਕਵੀ ਸੁੰਦਰ ਆਪਣੇ ਸਮੇਂ ਦੇ ਚੰਗੇ ਉੱਘੇ ਭਗਤ ਹੋਏ ਨੇ, ਉਹ ਪੰਡਿਤ ਗੁਲਾਬ ਸਿੰਘ ਤੋਂ ਅੱਗੇ ਦੋ ਕਦਮ ਵੱਧ ਕੇ ਕਹਿੰਦੇ ਨੇ ਅਨੈਤਿਕਤਾ ਦਾ ਪ੍ਰਮਾਤਮਾ ਨੇ ਪਾਪ ਹੀ ਕੀਤਾ ਹੈ :—

**ਸੁੰਦਰ ਪੇਟ ਦੀਓ ਵਡ ਪਾਪ ਕੀਓ।**

ਹੇ ਪ੍ਰਭੂ ! ਤੂੰ ਸਰੀਰ ਦੇ ਬਾਕੀ ਸਾਰੇ ਢਾਂਚੇ ਬਣਾਉਣੇ ਸਨ। ਪੇਟ ਨਹੀਂ ਬਣਾਉਣਾ ਸੀ। ਜੇਕਰ ਬਣਾਉਣਾ ਹੀ ਸੀ ਤਾਂ ਫਿਰ ਇਸ ਵਿਚ ਭੁੱਖ ਨਹੀਂ ਪਾਉਣੀ ਸੀ। ਕਿਉਂ ਕੀਤਾ ਹੈ ਤੂੰ ? ਇਹ ਕਿਉਂ ਕੀਤਾ ਹੈ ? ਬੜਾ ਟਾਈਮ ਬਰਬਾਦ ਹੋ ਜਾਂਦਾ ਹੈ। ਬੜਾ ਸਮਾਂ ਬਰਬਾਦ ਹੋ ਜਾਂਦਾ ਹੈ। ਇਸ ਪੇਟ ਦੀ ਪੂਰਤੀ ਦੇ ਲਈ। ਇਹ ਦੋ ਕਹਿੰਦੇ ਨੇ। ਇਕ ਕਹਿੰਦਾ ਹੈ ਤੂੰ ਅਨੈਤਿਕਤਾ ਕੀਤੀ, ਦੂਜਾ ਕਹਿੰਦਾ ਹੈ ਤੂੰ ਪਾਪ ਕੀਤਾ ਹੈ। ਭਰਥਰੀ ਨੇ ਗਾਲ ਕੱਢ ਦਿੱਤੀ। ਰਾਜ ਯੋਗੀ ਭਰਥਰੀ। ਕਿਸ ਨੂੰ ਗਾਲ ਕੱਢੀ ਏ, ਪ੍ਰਮਾਤਮਾ ਨੂੰ। ਹੈਰਾਨਗੀ ਹੋਈ ਮੈਨੂੰ। ਏਨਾ ਵੱਡਾ ਯੋਗੀ, ਏਨਾ ਵਡਾ ਜਪੀਸ਼ਵਰ,

ਇਤਨੀ ਵੱਡੀ ਤਪ ਸਾਧਨਾ ਕਰਨ ਵਾਲਾ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਮੌਜੂਦ ਸੀ। ਪ੍ਰਾਣਾਯਾਮ ਦੀ ਸਾਧਨਾ ਵਿਚ ਸਫਲ ਹੋ ਗਿਆ ਸੀ। ਸਵਾਸਾਂ ਨੂੰ ਰੋਕਣ ਦੇ ਵਿਚ। ਸਤਿਗੁਰੂ ਦੇ ਸਮੇਂ ਮੌਜੂਦ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤਿੰਨ ਸ਼ਬਦ ਇਸ ਮਹਾਨ ਯੋਗੀ ਦੇ ਪ੍ਰਤੀ ਉਚਾਰਣ ਕੀਤੇ ਨੇ, ਆਸਾ ਰਾਗ ਵਿਚ। ਜਨਮ ਸਾਖੀ ਇਹ ਕਹਿੰਦੀ ਏ, ਕਵੀ ਸੰਤੋਖ ਸਿੰਘ ਇਹ ਕਹਿੰਦੇ ਨੇ, ਭਰਥਰੀ ਦੇ ਪ੍ਰਸ਼ਨ ਸਨ, ਗੁਰੂ ਨਾਨਕ ਨੇ ਜਵਾਬ ਦਿਤੇ :—

**ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੬੦)

ਭਰਥਰੀ ਨੂੰ ਸੰਬੋਧਨ ਕਰਦਿਆਂ ਹੋਇਆਂ ਗੁਰੂ ਨਾਨਕ ਸਮਝਾਉਂਦੇ ਨੇ। ਦੂਸਰਾ :—

**ਜਲ ਮਹਿ ਉਪਜੈ ਜਲ ਤੇ ਦੂਰਿ॥**
**ਜਲ ਮਹਿ ਜੋਤਿ ਰਹਿਆ ਭਰਪੂਰਿ॥**

**...ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥**
**ਨਿਰਮਲ ਨਾਮੁ ਮੇਰਾ ਆਧਾਰੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੧੧-੪੧੨)

ਸੁਣ ਭਰਥਰ, ਐ ਭਰਥਰੀ ਸੁਣ। ਇਹ ਦੂਸਰਾ ਹੈ। ਤੀਸਰਾ ਸ਼ਬਦ ਇਹ ਵੀ ਆਸਾ ਰਾਗ ਵਿਚ ਹੈ :— **ਸਗਲੀ ਜੋਤਿ ਹਮਾਰੀ ਸੰਮਿਆ...**। ਇਹ ਭਰਥਰੀ ਦਾ ਏਥੇ ਪ੍ਰਸ਼ਨ ਹੈ ਤੁਹਾਡਾ ਮਤ ਕੀ ਹੈ, ਪੰਥ ਕੀ ਹੈ, ਪੰਥ ਕੀ ਹੈ, ਤੁਹਾਡਾ ਰਸਤਾ ਕੀ ਹੈ। ਪ੍ਰਮਾਤਮਾ ਤਕ ਪਹੁੰਚਣ ਦਾ, ਪਹੁੰਚਾਣ ਦਾ ਤੁਹਾਡਾ ਪੰਥ ਕੀ ਹੈ ? ਰਸਤਾ ਕੀ ਹੈ ? ਆਪ ਦੀ ਗਿਆਤ ਲਈ ਅਰਜ਼ ਕਰਾਂ ੮੪ ਸਿੱਧਾਂ ਵਿਚ ਭਰਥਰੀ ਗਿਣਿਆ ਜਾਂਦਾ ਹੈ। ਇਹ ਗੁਰੂ ਨਾਨਕ ਦੇ ਕਦਮਾਂ ਦਾ, ਇੰਞ ਕਹਿ ਲਉ ਸਿੱਖ ਬਣਿਆ ਹੈ, ਇਸਨੇ ਮੱਥਾ ਟੇਕ ਦਿਤਾ ਸੀ। ਇਹੀ ਕਾਰਣ ਹੈ ਬਾਕੀ ਸਿੱਧਾਂ ਨਾਲ ਚਰਚਾ ਸਿੱਧ ਗੋਸਟਿ ਵਿਚ ਹੈ। ਇਹਦੇ ਨਾਲ ਤਾਂ ਸਤਿਗੁਰ ਨੇ ਆਸਾ ਰਾਗ ਦੇ ਅਲਗ ਅਲਗ ਸ਼ਬਦ ਉਚਾਰਣ ਕੀਤੇ ਨੇ। ਮਹਾਰਾਜ ਤੁਹਾਡਾ ਪੰਥ ਕੀ ਏ ? ਕਿਸ ਤਰ੍ਹਾਂ ਤੁਸੀਂ ਚਲਦੇ ਹੋ ਤੇ ਕਿਸ ਤਰ੍ਹਾਂ ਤੁਸੀਂ ਲੋਕਾਂ ਨੂੰ ਚਲਾਉਂਦੇ ਹੋ। ਹੁਣ ਗੁਰੂ ਨਾਨਕ ਦੇਵ ਜੀ ਮਹਾਰਾਜ ਜੋ ਲੋਕਾਂ ਨੂੰ ਸੁਣਾਉਂਦੇ ਨੇ ਬੜੇ ਧਿਆਨ ਨਾਲ ਪੜ੍ਹਨਾ :—

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੬੦)

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥** ਸੰਸਾਰ ਵਿਚ ਜਿਤਨੇ ਵਰਨ ਨੇ ਭੇਖ ਨੇ, ਜਿਤਨੇ ਪੰਥ ਨੇ, ਨਾਨਕ ਸਾਰਿਆਂ ਦੇ ਨਾਲ ਚਲਦਾ ਹੈ ਤੇ ਨਾਨਕ ਦੇ ਨਾਲ ਸਾਰੇ ਹੀ ਚਲਦੇ ਨੇ। ਸਾਰਿਆਂ ਦਾ ਪੰਥ ਨਾਨਕ ਦਾ ਹੀ ਪੰਥ ਹੈ, ਹੋਰ ਕੋਈ ਪੰਥ ਨਹੀਂ। ਐਨੀ ਵੱਡੀ ਸਾਂਝੀਵਾਲਤਾ। ਨਾਨਕ ਮਸਜਿਦ ਦੇ ਵਿਚ ਜਾ ਕੇ ਵੀ ਗਲ ਕਰ ਸਕਦਾ ਹੈ। ਹਰ ਜਗ੍ਹਾ ਗਲ ਕਰ ਸਕਦਾ ਹੈ। ਹਾਲਾਤ ਤੇ ਐਸੇ ਹੋ ਗਏ ਨੇ, ਗੁਰੂ ਨਾਨਕ ਦੀ ਪੂਰੀ ਗਲ ਕਰਨੀ ਤੇ ਗੁਰਦਵਾਰਿਆਂ ਵਿਚ ਵੀ ਔਖੀ ਹੋ ਗਈ ਹੈ। ਹਾਲਾਤ ਤੇ ਇਹ ਹੋ ਗਏ ਨੇ। ਪੰਗਤੀਆਂ ਫਿਰ ਸੁਣੋ :— **ਸਗਲੀ ਜੋਤਿ ਹਮਾਰੀ ਸੰਮਿਆ...।** ਮੈਂ ਇਤਨੀ ਗੱਲ, ਮੈਂ ਸਾਰੀ ਗੱਲ ਦਾਅਵੇ ਨਾਲ ਹੁਣੇ ਕੀਤੀ ਨਾ, ਤੁਸੀ ਹੋ ਸਕਦਾ ਅੱਧੇ ਨਾ ਸੁਣੋ, ਤੇ ਮੈਨੂੰ ਏਥੋਂ ਜਾਣਾ ਪਵੇ। ਮੈਂ ਇਤਨੀ ਗਲ ਦਾਅਵੇ ਨਾਲ ਕਹਿੰਦਾ ਹਾਂ, ਨਹੀਂ ਸੁਣਦਾ ਕੋਈ। **ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥** ਐ ਭਰਥਰੀ ਸੁਣ, ਦੁਨੀਆਂ ਵਿਚ ਜਿਤਨੇ ਵਰਣ ਹਨ, ਭੇਖ ਹਨ ਪੰਥ ਨੇ, ਸਾਰੇ ਨਾਨਕ ਦੇ ਨਾਲ ਚਲਦੇ ਨੇ। ਨਾਨਕ ਸਾਰਿਆਂ ਦੇ ਨਾਲ ਚਲਦਾ ਹੈ। ਬਸ ਇਹੀ ਨਾਨਕ ਦਾ ਪੰਥ ਹੈ। ਇਹੀ ਪੰਥ ਹੈ। ਅੱਜ ਤਾਂ ਸਿੱਖ ਦਾ ਸਿੱਖ ਨਾਲ ਵੀ ਚਲਣਾ ਔਖਾ ਹੋ ਗਿਆ ਹੈ। ਕੀ ਸਿੱਖ ਈਸਾਈਆਂ ਨੂੰ ਨਾਲ ਤੋਰੇਗਾ, ਮੁਸਲਮਾਨਾਂ ਨੂੰ ਨਾਲ ਤੋਰੇਗਾ, ਹਿੰਦੂਆਂ ਨੂੰ ਤੋਰੇਗਾ, ਸਿੱਖ, ਸਿੱਖ ਦੇ ਨਾਲ ਵੀ ਚਲਣ ਨੂੰ ਰਾਜ਼ੀ ਨਹੀਂ। ਹਾਲਾਤ ਤੇ ਇਹ ਹੋ ਗਏ। ਸਿਲਸਲਾ ਤੇ ਇਹ ਹੋ ਗਿਆ ਹੈ। ਦੁਨੀਆਂ ਦਾ ਸਭ ਤੋਂ ਵੱਡਾ ਵਿਸ਼ਾਲ ਦਿਲ, ਧਰਮ, ਸਿੱਖ ਧਰਮ, ਸਿੱਖ ਪੰਥ। ਦੁਨੀਆਂ ਦੇ ਬੜੇ ਸੰਕੀਰਣ ਦਿਲਾਂ ਦੇ ਹੱਥ ਵਿਚ ਆਇਆ ਹੋਇਆ ਹੈ। ਇਤਨਾ ਵਿਸ਼ਾਲ ਧਰਮ ਹੋਰ ਕੋਈ ਨਹੀਂ।

ਮੱਕੇ ਦੇ ਦਰਵਾਜ਼ੇ ਖਾਨਾ ਖ਼ੁਦਾ ਦੇ ਦਰਵਾਜ਼ੇ ਗੈਰ ਮੁਸਲਮਾਨਾਂ ਲਈ ਅੱਜ ਵੀ ਬੰਦ ਨੇ, ਨਹੀਂ ਜਾ ਸਕਦੇ, ਨਹੀਂ ਜਾ ਸਕਦੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਬਗ਼ਦਾਦ ਦੇ ਵਿਚ ਸੰਨ ੭੩-੭੪ ਦੇ ਵਿਚ ਸਊਦੀ ਅਰਬ ਦੀ ਅੰਬੈਸੀ (Embassy) ਵਿਚ ਵੀਜ਼ਾ ਲੈਣ ਮੈਂ ਗਿਆ। ਨਾਲ ਮੇਰੇ ਦੋ ਸੱਜਣ ਸਨ। ਹੁਣ ਕੁਦਰਤੀ ਗੱਲ ਹੈ ਮੇਰੇ ਪਾਸਪੋਰਟ (Passport) ਤੇ ਪਰੀਸਟ (Priest) ਲਿਖਿਆ ਸੀ। ਦੇਖ ਕੇ ਮੇਰਾ ਪਾਸਪੋਰਟ ਚੁੱਕ ਕੇ ਮਾਰਿਆ। ਕਹਿਣ ਲਗੇ ਤੁਹਾਨੂੰ ਇਤਨਾ ਪਤਾ ਨਹੀ। ਕਿਉ ਕਿ ਉਸਨੇ ਮੈਨੂੰ ਪੁਛਿਆ। ਕਿਉਂ ਜਾਂਦੇ ਹੋ ? ਮੈਂ ਕਿਹਾ ਧਾਰਮਿਕ ਅਧਿਐਨ ਕਰਨ ਜਾਂਦਾ ਹਾਂ, ਮੇਰਾ ਸ਼ੌਕ ਹੈ। ਕਿਉਕਿ ਇਸਲਾਮ ਦਾ ਉਹ ਕੇਂਦਰ ਹੈ। ਚਲੋ ਖਾਨਾ ਖ਼ੁਦਾ ਤਕ ਨਹੀ ਜਾਣ ਦੇਣਗੇ ਮੈਂ ਆਲੇ ਦੁਆਲੇ ਦੇਖਾਂਗਾ। ਕਹਿਣ ਲਗੇ ਸੁਣੋ। ਇਕ ਗੈਰ-ਮੁਸਲਿਮ ਆਲੇ ਦੁਆਲੇ ਵੀ ਨਹੀਂ ਜਾ ਸਕਦਾ। ਖਾਸ ਕਰਕੇ ਪਰੀਸਟ ਨਹੀ ਜਾ ਸਕਦਾ। ਤੁਸੀ ਹਿੰਮਤ ਕਿਸ ਤਰ੍ਹਾਂ ਕੀਤੀ। ਵੀਜ਼ੇ ਵਾਸਤੇ ਅਪਲਾਈ (Apply) ਕੀਤਾ ਹੈ। ਅਜੇ ਤਕ ਮੈਨੂੰ ਯਾਦ ਹੈ। ਅੱਜ ਵੀ ਗੈਰ ਮੁਸਲਮ ਨਹੀ ਜਾ ਸਕਦਾ, ਦਰਵਾਜ਼ੇ ਬੰਦ ਨੇ। ਸ਼ੂਦਰ ਲਈ ਤੇ ਇਸਤ੍ਰੀ ਲਈ ਵੇਦਾਂ ਦਾ ਪਾਠ ਕਰਨਾ ਅੱਜ ਵੀ ਮਨ੍ਹਾ ਹੈ ਭਾਰਤ ਵਿਚ। ਭਾਵੇਂ ਗੌਰਮਿੰਟ ਨੇ, ਕੁਝ ਸੁਧਾਰਕ ਲਹਿਰਾਂ ਨੇ ਆਵਾਜ਼ ਉਠਾਈ ਹੈ, ਸ਼ੂਦਰ ਕਰ ਸਕਦੇ ਹਨ। ਇਸਤ੍ਰੀ ਕਰ ਸਕਦੀ ਹੈ। ਪਰ ਇਕ ਸਰਬ ਧਰਮ ਸੰਮੇਲਨ ਜੋ ਕਾਨਪੁਰ ਵਿਚ ਹੋਇਆ, ਦਾਸ ਉਸ ਵਿਚ ਸ਼ਾਮਲ ਸੀ। ਸਨਾਤਨ ਮਤ ਦੀ ਤਰਫੋਂ ਬੋਲਣ

ਵਾਸਤੇ ਇਕ ਇਸਤ੍ਰੀ ਆਈ ਸੀ। ਸ਼ੰਕਰਾਚਾਰੀਆ ਨੇ ਨਹੀ ਬੋਲਣ ਦਿੱਤਾ। ਮੰਚ ਤੇ ਵੀ ਨਹੀ ਬੈਠਣ ਦਿੱਤਾ। ਸਟੇਜ ਤੇ ਵੀ ਨਹੀ ਬੈਠਣ ਦਿੱਤਾ। ਆਖਣ ਲਗਿਆ ਕਿਉਂਕਿ ਸਨਾਤਨ ਮਤ, ਵੈਦਿਕ ਮਤ ਹੈ ਤੇ ਵੇਦਾਂ ਤੇ ਬੋਲਣਾ ਹੈ ਇਸ ਲਈ ਇਸਤ੍ਰੀ ਨਹੀਂ ਬੋਲ ਸਕਦੀ। ਅੱਜ ਵੀ ਪਾਠ ਨਹੀਂ ਕਰ ਸਕਦੀ। ਅੱਜ ਇਸ ਜ਼ਮਾਨੇ ਵਿਚ। ਬਹੁਤ ਸਾਰੇ ਮੰਦਰ ਅੱਜ ਵੀ ਸ਼ੂਦਰਾਂ ਲਈ ਬੰਦ ਹਨ ਜੈਸੇ ਨਾਥ-ਦੁਆਰਾ। ਕਈ ਦਫਾ ਝਗੜਾ ਹੋ ਚੁਕਿਆ ਹੈ। ਰੂਹੇ-ਜ਼ਮੀਨ ਤੇ ਇਕੋ ਇਕ ਆਵਾਜ਼ ਇਕ ਵਕਤ ਦੇ ਪੈਰੀਬਰੀ ਪੁਰਸ਼ ਨੇ ਲਗਾਈ ਸੀ। ਭਰਥਰੀ ਦੇ ਪ੍ਰਸ਼ਨ ਵਿਚ, ਤੁਹਾਡਾ ਪੰਥ ਤੇ ਗੁਰੂ ਨਾਨਕ ਜਵਾਬ ਦਿੰਦੇ ਨੇ **ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥** ਕੌਣ ਸਮਝੇਗਾ। ਇਕ ਗੁਰਦੁਆਰੇ ਦਾ ਦੂਜੇ ਗੁਰਦੁਆਰੇ ਨਾਲ ਮਿਲਣਾ ਨਹੀ, ਤੇ ਸਿੱਖ ਕੀ ਖ਼ਾਕ ਮਿਲਣਗੇ। ਇਹ ਰੀਦਰਗੀ ਵੀ ਮੈਂ ਵਿਦੇਸ਼ਾਂ ਵਿਚ ਦੇਖੀ, ਚੂੰਕਿ ਉਸ ਸੰਸਥਾ ਨੇ ਜਥਾ ਮੰਗਾਇਆ ਹੈ ਇਹ ਦੂਜੀ ਸੰਸਥਾ ਵਿਚ ਨਹੀ ਜਾ ਸਕਦਾ। ਕੀ ਧਰਮ ਦਾ ਪ੍ਰਚਾਰ ਕਰਨਗੇ ? ਕੀ ਗੁਰਬਾਣੀ ਦਾ ਪ੍ਰਚਾਰ ਕਰਨਗੇ ? ਅੰਨ ਦੇ ਦਿਤਾ, ਧੰਨ ਦੇ ਦਿਤਾ, ਗੁਰਬਾਣੀ ਨਹੀ ਵੰਡ ਸਕਦੇ ਤੁਸੀ। ਇਥੋਂ ਪਤਾ ਚਲਦਾ ਹੈ ਸਹੀ ਮਾਇਨਿਆਂ ਵਿਚ ਇਹ ਦਾਨੀ ਨਹੀ ਹਨ। ਜਿਹੜਾ ਦਾਨ ਹੈ ਇਹ ਵੀ ਕਪਟ ਹੈ ਫਰੇਬ ਹੈ, ਧੋਖਾ ਹੈ। ਦਾਨ ਤੇ ਅਸਲੀ ਨਾਮ ਦਾਨ। ਪ੍ਰਭੂ ਦਾ ਨਾਮ ਹੈ, ਇਹ ਜਪਉ ਤੇ ਜਪਾਉ। **ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥** ਵੰਡੋ ਇਸਨੂੰ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਸਗਲੀ ਜੋਤਿ ਹਮਾਰੀ ਸੰਮਿਆ...।

ਮੈਂ ਉਤਨੇ ਹੀ ਦਾਇਰੇ ਵਿਚ ਕਹਿੰਦਾ ਪਿਆ ਹਾਂ ਜਿਤਨੇ ਦਾਇਰੇ ਵਿਚ ਕਿਸੇ ਦਾ ਪਾਰਾ ਨਾ ਚੜ੍ਹ ਜਾਏ। ਬਸ ਇਤਨਾ ਮੈਂ ਕਹਿ ਦਿਆਂ। ਦੁਨੀਆਂ ਵਿਚ ਨਾਨਾ ਪ੍ਰਕਾਰ ਦੇ ਫਿਰਕੇ, ਟੋਲੇ, ਪੰਥ, ਨਾਨਕ ਸਾਰਿਆਂ ਦੇ ਨਾਲ ਚਲਦਾ ਹੈ, ਨਾਨਕ ਦੇ ਨਾਲ ਸਾਰੇ ਚਲਦੇ ਹਨ। ਹੋਰ ਸੁਣ ਲਉ। ਸਭ ਤੋਂ ਪਹਿਲੇ ਜਿਸਨੂੰ ਪਤਾ ਚਲਿਆ ਹੈ ਦਸਵੇਂ ਗੁਰੂ ਨਾਨਕ, ਵਲੀ ਅੱਲਾ, ਪ੍ਰਗਟ ਹੋਏ ਨੇ ਪਟਨੇ ਦੇ ਵਿਚ, ਉਹ ਕੌਣ ਸੀ, ਸਡੌਰੇ ਦਾ ਭੀਖ਼ਨਸ਼ਾਹ ਮੁਸਲਮਾਨ, ਉਸਨੂੰ ਪਤਾ ਚਲਿਆ ਸੀ। ਭਾਵੇਂ ਭਾਰਤ ਵਿਚ ਤਾਂ ਬੜੇ ਚਹਿੰਦੇ ਸਨ ਔਰ ਸਭ ਤੋਂ ਪਹਿਲੇ ਇਤਨੀ ਦੂਰ ਦਰਸ਼ਨਾਂ ਲਈ ਉਹ ਚਲਿਆ ਹੈ। ਗੁਰੂ ਘਰ ਦਾ ਪਹਿਲਾ ਕੀਰਤਨੀਆਂ ਕੌਣ ਹੈ ਮਰਦਾਨਾ ਮੁਸਲਮਾਨ ਸੀ। ਗੁਰੂ ਘਰ ਦਾ ਪਹਿਲਾ ਢਾਡੀ ਕੌਣ ਹੈ। ਹਰਿ ਗੋਬਿੰਦ ਸਾਹਿਬ ਨੇ ਅਬਦੁੱਲੇ ਨੂੰ ਬਣਾਇਆ, ਮੁਸਲਮਾਨ ਹੈ। ਢਾਡੀ ਮੁਸਲਮਾਨ ਹੈ ਅਬਦੁੱਲ੍ਹਾ। ਬਵੰਜਾ ਕਵੀਆਂ ਵਿਚੋਂ ਤਿੰਨ ਕਵੀ ਮੁਸਲਮਾਨ ਨੇ। ਪੰਦਰਾਂ ਦੇ ਕਰੀਬ ਬ੍ਰਾਹਮਣ ਨੇ, ਬਾਕੀ ਵੱਖ ਵੱਖ ਵਰਣਾਂ ਦੇ ਨੇ। **ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥** ਇਹ ਚੌਰ ਨਹੀ ਕਰ ਸਕਦਾ, ਇਹ ਪ੍ਰਸਾਦ ਨਹੀਂ ਵੰਡ ਸਕਦਾ। ਇਹ ਔਹ ਨਹੀਂ ਕਰ ਸਕਦਾ ਇਹ ਐਹ ਨਹੀਂ ਕਰ ਸਕਦਾ। ਇਹ ਉਹੀ ਕਹਿੰਦੇ ਪਏ ਨੇ ਜਿਨ੍ਹਾਂ ਨੂੰ ਗੁਰੂ ਨਾਨਕ ਦੀ ਬਾਣੀ ਦਾ ਕੱਖ ਵੀ ਨਹੀ ਪਤਾ। ਕੁਛ ਵੀ ਨਹੀ ਪਤਾ। ਸਾਰੇ ਵਰਣ, ਸਾਰੇ ਭੇਖ, ਸਾਰੇ ਪੰਥ, ਨਾਨਕ ਸਾਰਿਆਂ ਦੇ ਨਾਲ ਚਲਦਾ ਹੈ ਔਰ ਨਾਨਕ ਦੇ ਨਾਲ ਸਾਰੇ ਹੀ ਚਲਦੇ ਨੇ। ਭਰਥਰੀ ਨੇ ਆਪਣਾ ਸਿਰ ਝੁਕਾ ਦਿੱਤਾ

ਗੁਰੂ ਨਾਨਕ ਦੇ ਅੱਗੇ। ਦਾਤਾ ਫਿਰ ਮੈਂ ਵੀ ਝੁਕ ਗਿਆ ਹਾਂ। ਮੇਰੀ ਝੋਲੀ ਵਿਚ ਵੀ ਕੁਛ ਪਾਉ। ਮੈਂ ਉਮਰ ਵੱਡੀ ਕਰਨ ਵਿਚ ਸਫਲ ਹੋ ਗਿਆ ਹਾਂ। ਜੀਵਨ ਦੀ ਯਾਤਰਾ ਲੰਬੀ ਕਰਨ ਵਿਚ ਤਾਂ ਸਫਲ ਹੋ ਗਿਆ ਹਾਂ। ਪਰ ਜੀਵਨ ਨੂੰ ਸਫਲ ਕਰਨ ਵਿਚ ਸਫਲ ਨਹੀਂ ਹੋਇਆ। ਸਿਰਫ ਉਮਰ ਵੱਡੀ ਹੋ ਗਈ। ਬਿਕ੍ਰਮਾਜੀਤ ਦਾ ਛੋਟਾ ਭਰਾ ਸੀ ਜਿਸਦੇ ਨਾਮ ਤੇ ਸੰਮਤ ਚਲਦਾ ਹੈ। ਬਿਕ੍ਰਮੀ ਸੰਮਤ ਇਹ ਉਸਦਾ ਛੋਟਾ ਭਰਾ ਸੀ। ਉਮਰ ਲੰਬੀ ਕਰ ਲਈ ਜੀਵਨ ਸਫਲ ਨਹੀਂ ਹੋਇਆ। ਸੋ ਆਸਾ ਰਾਗ ਦੇ ਵਿਚ ਤਿੰਨ ਸ਼ਬਦ ਨੇ ਇਕੋ ਹੀ ਮਹਾਂ-ਪੁਰਸ਼ ਦੇ ਪ੍ਰਤੀ, ਭਰਥਰੀ ਦੇ ਪ੍ਰਤੀ :— **ਜਲ ਤੇ ਉਪਜੈ ਜਲ ਤੇ ਦੂਰਿ॥** ਕਮਲ, ਜੜ੍ਹਾਂ ਤਾਂ ਉਸ ਦੀਆਂ ਜਲ ਦੇ ਥੱਲੇ ਚਿੱਕੜ ਦੇ ਵਿਚ ਹਨ। ਆਸਾ ਰਾਗ। ਮੈਂ ਉਸਨੂੰ ਮਹਾਂ ਪੁਰਸ਼ ਕਹਿਨਾ ਜੋ ਗੁਰੂ ਨਾਨਕ ਦੀ ਗਲ ਬਿਨਾਂ ਸ਼ੰਕੇ ਦੇ ਮੰਨਣ ਨੂੰ ਤਿਆਰ ਹੋ ਗਿਆ ਅਤੇ ਸਿਰ ਝੁਕਾ ਦਿੱਤਾ। ਕਿਥੇ ਕੋਈ ਗੁਰੂ ਨਾਨਕ ਦੀ ਗਲ ਮੰਨਦਾ ਹੈ। ਉਸਨੇ ਤਸਲੀਮ ਕਰ ਲਈ, ਮੰਨ ਲਈ। **ਭਰਥਰੀ**, ਪੈਦਾ ਤਾਂ ਜਲ ਤੋਂ ਹੋਇਆ ਹੈ ਕਮਲ। ਜਲ ਵਿਚ ਹੀ ਉਸਦਾ ਜੀਵਨ ਹੈ। ਜਲ ਦੇ ਅੰਦਰ, ਤਹਿ ਦੇ ਵਿਚ ਚਿਕੜ ਵਿਚ ਉਸ ਦੀਆਂ ਜੜ੍ਹਾਂ ਹਨ। ਜਲ ਦੇ ਵਿਚ ਡੁਬਦਾ ਨਹੀਂ ਹੈ। **ਜਲ ਤੇ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥** ਪਾਣੀ ਦੇ ਵਿਚ ਹੀ ਖ਼ੁਸ਼ਬੂ ਖਿਲਾਰੀ ਹੋਈ ਹੈ। ਪਾਣੀ ਦੇ ਵਿਚ ਹੀ ਆਪਣਾ ਸੁਹੱਪਣ ਖਲੇਰਿਆ ਹੋਇਆ ਹੈ। ਸੁਣਿ ਭਰੰਥਰਿ...। ਐ ਭਰਥਰੀ ਸੁਣ। **ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥ ਨਿਰਮਲ ਨਾਮੁ ਮੇਰਾ ਆਧਾਰੁ॥** ਮਨੁੱਖ ਸੰਸਾਰ ਦੇ ਵਿਚੋਂ ਹੀ ਪੈਦਾ ਹੁੰਦਾ ਹੈ। ਸੰਸਾਰ ਵਿਚ ਇਸ ਦੀਆਂ ਜੜ੍ਹਾਂ ਹਨ। ਮਨੁੱਖ ਸੰਸਾਰ ਨੂੰ ਤਿਆਗ ਕੇ ਕਿਥੇ ਜਾਏਗਾ ? ਜਿਥੇ ਜਾਏਗਾ ਸੰਸਾਰ ਤੇ ਹੈ ਔਰ ਸਰੀਰ ਦੀ ਭੁੱਖ ਵੀ ਹੈ। ਕਿਥੇ ਜਾਏਗਾ ? ਕਿਹੜੀ ਜਗ੍ਹਾ ਜਾਏਗਾ ? ਸੰਸਾਰ ਤੇ ਸਾਰੀ ਜਗ੍ਹਾ ਹੈ। ਰਹਿਣਾ ਸੰਸਾਰ ਦੇ ਵਿਚ ਹੈ ਪਰ ਮਨੁੱਖ ਡੁਬ ਜਾਂਦਾ ਹੈ। ਇਕ ਹੋਰ ਉਦਾਹਰਣ ਦਿੱਤਾ ਹੈ ਪੰਜਵੇਂ ਗੁਰੂ ਨਾਨਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ :—

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥**
**ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੩)

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ, ਪੰਜਵੇਂ ਗੁਰੂ ਨਾਨਕ ਦਾ ਇਹ ਬੋਲ। ਪੰਕਜ, ਚਿਕੜ ਨੂੰ ਕਹਿੰਦੇ ਨੇ ਪੰਕ, ਪੰਕ, ਪੰਕਜ ਜੋ ਚਿਕੜ ਵਿਚੋਂ ਪੈਦਾ ਹੋਇਆ ਹੈ। ਜ ਜਨਮ ਹੈ, ਪੰਕ ਚਿਕੜ। **ਪੰਕਜੁ ਮੋਹ ਪਗੁ ਨਹੀ ਚਾਲੈ** (ਰਹਿਰਾਸ ਸਾਹਿਬ) ਪਤਾ ਕੀ ਪੰਕ-ਜੁ ਮੋਹ, ਮੋਹ ਦਾ ਜੋ ਚਿਕੜ ਹੈ। ਪੈਰ ਨਹੀਂ ਚਲਦੇ, ਇਸੇ ਵਿਚ ਹੀ ਫਸ ਜਾਂਦੇ ਹਾਂ, ਇਸੇ ਵਿਚ ਹੀ ਰੁਕ ਜਾਂਦੇ ਹਾਂ। ਇਹ ਦਲਦਲ ਹੈ, ਨਹੀਂ ਚਲਣ ਦੇਂਦੀ। **ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥** ਬੜਾ ਸੋਹਣਾ ਖਿਆਲ ਦਿੱਤਾ ਹੈ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ। ਸਰੋਵਰ ਵਿਚ ਸਹਿਜੇ ਸਹਿਜੇ ਪਾਣੀ ਘੱਟ ਗਿਆ। ਕਮਲ ਦੀ ਬੁਲੰਦੀ ਵੀ ਘੱਟ

ਗਈ। ਘੱਟ ਗਈ, ਡੁਬਿਆ ਤੇ ਨਹੀ ਕਮਲ ਪਰ ਉਚਾਈ ਤੇ ਘੱਟ ਗਈ। ਧਨ ਦੇ ਘੱਟਦਿਆਂ ਮਾਨ ਪ੍ਰਤਿਸ਼ਟਾ ਮਨੁੱਖ ਦੀ ਘੱਟ ਜਾਂਦੀ ਹੈ। ਘੱਟ ਜਾਂਦੀ ਹੈ। ਮੈਂ ਦੇਖਦਾ ਹਾਂ, ਕੁਰਸੀ ਤੇ ਬੈਠੇ ਜਿਨ੍ਹਾਂ ਹਾਕਮਾਂ ਨੂੰ ਲੋਕੀਂ ਸਲਾਮਾਂ ਕਰਦੇ ਨੇ, ਮਨਿਸਟਰਾਂ ਨੂੰ ਸਲਾਮਾਂ ਕਰਦੇ ਨੇ। ਕੁਰਸੀ ਤੋਂ ਲਹਿ ਜਾਂਦੇ ਨੇ ਵਿਚਾਰੇ ਗਊਸ਼ਾਲਾਂ ਦੀਆਂ ਗਊਆਂ ਹੀ ਬਣ ਜਾਂਦੇ ਨੇ, ਕੋਈ ਨਹੀਂ ਪੁੱਛਦਾ। ਕੋਈ ਨਹੀ ਪੁੱਛਦਾ। ਥੱਲੇ ਆ ਗਏ। ਚਾਰੋਂ ਪਾਸੇ ਲੋਕੀਂ ਸਲਾਮਾਂ ਕਰ ਰਹੇ ਸਨ। ਉਹ ਬੰਦੇ ਨੂੰ ਨਹੀਂ ਕਰ ਰਹੇ ਸਨ। **ਕਉਨ ਵਡਾ ਮਾਇਆ ਵਡਿਆਈ॥** ਉਸਦੇ ਧਨ ਨੂੰ ਕਰ ਰਹੇ ਸਨ। ਧਨ ਦਾ ਜਲ, ਥੱਲੇ ਆ ਗਿਆ ਹੈ। ਕਮਲ ਦੀ ਬੁਲੰਦੀ ਵੀ ਘੱਟ ਗਈ। ਹੁਣ ਲੋਕੀਂ ਆਪਣੀ ਨਿਗਾਹ ਉਸ ਤੇ ਨਹੀਂ ਰੱਖਦੇ। ਕਿਉਂਕਿ ਥੱਲੇ ਜੋ ਹੋ ਗਿਆ ਹੈ। ਆਮ ਲੋਕਾਂ ਦੇ ਸਿਰਾਂ ਨਾਲੋਂ ਥੱਲੇ ਹੋ ਗਿਆ ਹੈ। ਗਰੀਬ ਹੋ ਗਿਆ ਹੈ। ਮੁਫ਼ਲਿਸ ਹੋ ਗਿਆ ਹੈ। ਕਬੀਰ ਕਹਿੰਦੇ ਨੇ :—

**ਨਿਰਧਨ ਆਦਰੁ ਕੋਈ ਨ ਦੇਇ॥**
**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੯)

ਸੰਸਾਰ ਵਿਚ ਇਸ ਤਰ੍ਹਾਂ ਹੈ। ਮਨੁੱਖੀ ਦੁਨੀਆਂ ਵਿਚ ਇਸ ਤਰ੍ਹਾਂ ਹੈ। ਉਚਾ ਖਿੜਿਆ ਹੋਇਆ ਸੀ। ਖਿੜਿਆ ਹੋਇਆ ਤੇ ਹੁਣ ਵੀ ਹੈ, ਪਰ ਨੀਵਾਂ ਹੋ ਗਿਆ ਹੈ। ਕੀ ਭਗਤ ਕੋਲ ਧਨ ਹੈ ? ਧਨ ਨਹੀਂ ਹੈ ਮੁਫ਼ਲਿਸ ਹੈ, ਅਮੀਰ ਹੈ ਪੀਪਾ, ਮੁਫ਼ਲਿਸ ਹੈ ਰਵਿਦਾਸ ਦੋਵੇਂ ਕਮਲ ਦੀ ਤਰ੍ਹਾਂ ਖਿੜੇ ਨੇ। ਇਕ ਦੀ ਜ਼ਰਾ ਬੁਲੰਦੀ ਜ਼ਿਆਦਾ ਹੈ, ਜੈਸੇ ਮੈਂ ਅਰਜ਼ ਕਰਾਂ ਬੜੇ ਧਿਆਨ ਨਾਲ ਪੜ੍ਹ ਲੈਣਾ। ਇਸਨੂੰ ਈਰਖਾ ਦੇ ਰੂਪ ਵਿਚ ਵੀ ਨਾ ਲੈਣਾ ਕਿਉਂਕਿ ਏਥੇ ਹਿੰਦੂ ਵੀਰ ਵੀ ਆਉਂਦੇ ਨੇ ਕਥਾ ਸੁਣਨ। ਕਬੀਰ ਦਾ ਗਿਆਨ ਸ੍ਰੀ ਕ੍ਰਿਸ਼ਨ ਦੇ ਗਿਆਨ ਨਾਲੋਂ ਘੱਟ ਨਹੀ ਹੈ। ਘੱਟ ਨਹੀਂ ਹੈ। ਪਰ, ਕ੍ਰਿਸ਼ਨ ਤੇ ਅਵਤਾਰ ਜਾਣ ਕੇ ਪੂਜਿਆ ਜਾਂਦਾ ਹੈ। ਕਬੀਰ ਦੇ ਆਲੇ ਦੁਆਲੇ ਤੇ ਅੱਜ ਵੀ ਜੁਲਾਹੇ ਹੀ ਇਕੱਠੇ ਨੇ ਬਾਕੀ ਕੋਈ ਨਹੀਂ। ਕਾਰਣ ? ਇਕ ਤੇ, ਕਬੀਰ ਕਿਸੇ ਰਾਜੇ ਦਾ ਲੜਕਾ ਨਹੀ ਤੇ ਰਾਜਾ ਵੀ ਨਹੀ। ਧਨ ਵੀ ਕੋਈ ਨਹੀਂ। ਦੂਸਰਾ, ਉੱਚੀ ਕੁਲ ਵੀ ਕੋਈ ਨਹੀਂ। ਜੁਲਾਹਾ ਹੈ :—

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੪)

ਰਾਮ ਦੀ ਕੁਲ ਉੱਚੀ ਹੈ, ਕ੍ਰਿਸ਼ਨ ਦੀ ਕੁਲ ਉੱਚੀ ਹੈ। ਮਹਾਤਮਾ ਬੁੱਧ ਦੀ ਕੁਲ ਉੱਚੀ ਹੈ। ਰਾਜਿਆਂ ਦੇ ਲੜਕੇ ਨੇ, ਰਾਜਕੁਮਾਰ ਨੇ, ਰਾਜੇ ਨੇ। ਮੈਨੂੰ ਕਹਿਣ ਦੇਣਾ, ਅਗਰ ਕਬੀਰ ਤੇ ਰਾਮ, ਰਾਮ, ਕ੍ਰਿਸ਼ਨ ਤੇ ਕਬੀਰ, ਇਨ੍ਹਾਂ ਤਿੰਨਾਂ ਵਿਚ ਅਗਰ ਕਬੀਰ ਨੀਵੇਂ ਦਿਖਾਈ ਦਿੰਦੇ ਹਨ ਤੇ ਸਿਰਫ ਇਸ ਕਰਕੇ, **ਕਿ ਧਨ ਨਹੀਂ ਹੈ। ਰਾਜ-ਸੱਤਾ ਨਹੀ ਹੈ। ਤਾਕਤ ਨਹੀਂ ਹੈ। ਉਨ੍ਹਾਂ ਕੋਲ ਹੈ।** ਮਨੁੱਖ ਹਮੇਸ਼ਾ ਮਾਣ ਸੱਤਾ ਨੂੰ ਦਿੰਦਾ ਹੈ। ਧਨ ਨੂੰ ਦਿੰਦਾ ਹੈ। ਰਾਜ-ਪਾਠ ਨੂੰ ਦਿੰਦਾ ਹੈ। ਬੈਰੂਨੀ ਸੱਤਾ ਨੂੰ ਦਿੰਦਾ ਹੈ। ਜਿਸ ਦਿਨ ਕਿਧਰੇ

ਨਾਪ ਤੋਲ ਦੇ ਪੈਮਾਨੇ ਬਦਲ ਗਏ ਕਿ ਮਨੁੱਖ ਦੇ ਗੁਣਾਂ ਨੂੰ ਵੇਖ ਕੇ ਉਸਨੂੰ ਮਾਣ-ਸਨਮਾਨ ਜਾ ਅਪਮਾਨ ਕਰਾਂਗੇ। ਉਹ ਦੁਨੀਆਂ ਕੁਛ ਹੋਰ ਹੋਵੇਗੀ। ਅਜੇ ਤੇ ਨਹੀਂ। ਅਜੇ ਤੇ ਪੰਜਾਬ ਦੇ ਵਿਚ ਵੀ ਉਹ ਸਭ ਤੋਂ ਵੱਡਾ ਸੰਤ ਹੈ ਜਿਸਦਾ ਡੇਰਾ ਵੱਡਾ ਹੈ। ਭਾਵੇਂ ਆਪ ਕੱਖ ਵੀ ਨਾ ਹੋਵੇ। ਜਿਸਦੇ ਕੋਲ ਸਾਜ਼ੋ ਸਾਮਾਨ ਜ਼ਿਆਦਾ ਹੈ। ਜਿਸਦੇ ਕੋਲ ਦੁਨਿਆਵੀ ਪਦਾਰਥ ਜ਼ਿਆਦਾ ਨੇ ਬਹੁਤ ਵੱਡਾ ਸੰਤ। ਜਿਸਦੇ ਕੋਲ ਬੜੀ ਭੀੜ ਹੋਵੇ। ਹੁਣ ਭੀੜ ਤਾਂ ਕਬੀਰ ਕੋਲ ਨਹੀਂ ਸੀ। ਜੁਲਾਹਾ ਸੀ। ਭੀੜ ਅਗਰ ਇਕੱਠੀ ਹੋਵੇ ਤੇ ਫਿਰ ਰੋਜ਼ ਦਾ ਖਰਚਾ ਕੌਣ ਬਰਦਾਸ਼ਤ ਕਰੇ। ਇਕ ਦਿਨ ਭੀੜ ਆ ਗਈ ਸੀ। ਸ਼ਿਵਰਾਤਰੀ ਦਾ ਮੇਲਾ ਸੀ। ਬਨਾਰਸ ਵਿਚ ਬੜੀ ਭੀੜ ਜਿਨ੍ਹਾਂ ਨੂੰ ਏਧਰ ਉਧਰ ਕਿਧਰੇ ਥਾਂ ਨਾਂ ਮਿਲੀ, ਲੰਗਰ ਪਾਣੀ ਨਾ ਮਿਲਿਆ ਸਭ ਕਬੀਰ ਦੇ। ਕਬੀਰ ਨੂੰ ਘਰ ਛੋੜ ਕੇ ਜਾਣਾ ਪਿਆ। ਦੋ ਕਾਰਣਾਂ ਕਰਕੇ, ਇਤਨੇ ਆਏ ਯਾਤ੍ਰੀ ਤੇ ਸਾਧੂ ਭੁੱਖੇ ਰਹਿ ਜਾਣ, ਚੋਟ ਲਗੇਗੀ। ਇਤਨੇ ਆਏ ਯਾਤ੍ਰੀ ਤੇ ਸਾਧੂਆਂ ਦਾ ਮੈਂ ਆਰਾਮ ਵਾਸਤੇ ਇੰਤਜ਼ਾਮ ਨਾ ਕਰ ਸਕਾਂ, ਮੈਨੂੰ ਚੋਟ ਲਗੇਗੀ। ਘਰ ਛੋੜ ਕੇ ਚਲੇ ਗਏ। ਸ਼ਰਮਸ਼ਾਰ। ਕਬੀਰ ਵੀ ਕਹਿੰਦੇ ਨੇ :—

ਗ੍ਰਿਹ ਸੋਭਾ ਜਾ ਕੈ ਰੇ ਨਾਹਿ
ਆਵਤ ਪਹੀਆ ਖੂਧੇ ਜਾਹਿ॥

(ਸ੍ਰੀ ਗੁ. ਗ੍ਰੰ. ਸਾ. ਅੰਕ ੮੭੨)

ਉਸਦੇ ਘਰ ਪ੍ਰਾਹੁਣੇ ਭੁੱਖੇ ਰਹਿ ਜਾਂਦੇ ਨੇ ਜਿਸਦੇ ਕੋਲ ਧਨ ਨਹੀਂ ਹੈ। ਨਹੀਂ ਸੀ, ਭੀੜ ਬੜੀ ਇਕਠੀ ਹੋ ਗਈ। ਪਤਾ ਨਹੀਂ ਕਿਸ ਧਨਾਢ ਦੇ ਮਨ ਵਿਚ ਪ੍ਰਭੂ ਬੈਠਾ ਹੈ, ਪ੍ਰਮਾਤਮਾ ਬੈਠਾ ਹੈ। ਕਿਸੇ ਨੇ ਖੁੱਲਾ ਭੰਡਾਰਾ ਕਰਾ ਦਿਤਾ ਕਬੀਰ ਦੇ ਘਰ। ਬੜਾ ਵੱਡਾ ਭੰਡਾਰਾ। ਯਾਤ੍ਰੀਆਂ ਨੇ ਲੰਗਰ ਛਕੇ ਨੇ। ਸਾਧੂਆਂ ਨੂੰ ਦੱਖਸ਼ਣਾ ਵੀ ਦਿਤੀ ਗਈ, ਬਸਤਰ ਵੀ ਦਿਤੇ ਗਏ। ਰਾਤ ਜਦ ਹੋਈ ਕਾਫੀ ਤੇ ਕਬੀਰ ਕਹਿੰਦੇ ਨੇ ਹੁਣ ਜਾਈਏ ਘਰ। ਚਲੇ ਗਏ ਹੋਣਗੇ ਲੋਕੀਂ ਭੁੱਖੇ ਪਿਆਸੇ। ਸ਼ਹਿਰ ਦੇ ਅੰਦਰ ਜਿਉਂ ਦਾਖਲ ਹੁੰਦੇ ਨੇ। ਬਹੁਤਿਆਂ ਦੀ ਜ਼ਬਾਨ ਤੇ ਧੰਨ ਕਬੀਰ, ਸਾਧੂਆਂ ਦੀ ਜ਼ੁਬਾਨ ਤੇ ਧੰਨ ਕਬੀਰ, ਧੰਨ ਕਬੀਰ, ਧੰਨ ਕਬੀਰ। ਘਰ ਪਹੁੰਚ ਕੇ ਸਾਰਾ ਹਾਲਾਤ ਦੇਖਿਆ ਬੜੇ ਪੱਤਲ ਪਏ ਨੇ, ਬੜਾ ਵਡਾ ਭੰਡਾਰਾ ਹੋਇਆ ਹੈ। ਇਹ ਤੇ ਸਭ ਕੁਝ ਦਿਸਦਾ ਪਿਆ ਹੈ। ਪਰ ਇਹ ਕਿਵੇਂ ਹੋ ਗਿਆ। ਦੋ ਸਾਧੂਆਂ ਨੇ ਆ ਕੇ ਮੱਥਾ ਟੇਕਿਆ। ਕਬੀਰ ਸਾਂਈ ਜੀ ! ਜਿਵੇਂ ਤੁਸੀ ਭੰਡਾਰਾ ਕੀਤਾ ਹੈ, ਸਾਰੇ ਬਨਾਰਸ ਵਿਚ ਇਸ ਤਰ੍ਹਾਂ ਦਾ ਕਿਸੇ ਨੇ ਨਹੀਂ ਕੀਤਾ। ਇਹ ਉੱਥੇ ਹੀ ਕਬੀਰ ਦਾ ਸਲੋਕ ਹੈ :—

ਕਬੀਰ ਨਾ ਹਮ ਕੀਆ ਨ ਕਰਹਿਗੇ ਨ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੭)

ਨਾ ਮੈਂ ਕਰ ਸਕਦਾ ਹਾਂ ਨਾ ਮੇਰੇ ਕੋਲ਼ ਇਹ ਸਮਰੱਥਾ ਹੈ। ਪਤਾ ਨਹੀਂ ਪ੍ਰਭੂ ਨੇ ਕੀ ਕਰ ਦਿਤਾ ਹੈ। ਧੰਨ ਧੰਨ ਕਬੀਰ ਦੀ ਹੋ ਰਹੀ ਹੈ। ਪਤਾ ਨਹੀਂ ਪ੍ਰਮਾਤਮਾ ਨੇ

ਕੀ ਕਰ ਦਿਤਾ ਹੈ। ਧੰਨ ਧੰਨ ਕਬੀਰ ਦੀ ਹੋ ਰਹੀ ਹੈ। ਕਬੀਰ ਦਾ ਗਿਆਨ, ਕਬੀਰ ਦੀ ਭਗਤੀ, ਕਬੀਰ ਦੀ ਸੋਚਣੀ ਕ੍ਰਿਸ਼ਨ ਨਾਲੋਂ ਘੱਟ ਨਹੀਂ ਹੈ। ਰਾਮ ਨਾਲੋਂ ਘੱਟ ਨਹੀਂ ਹੈ। ਮਹਾਤਮਾ ਬੁੱਧ ਨਾਲੋਂ ਘੱਟ ਨਹੀਂ ਹੈ। ਪਰ ਕਬੀਰ ਕੋਲ ਰਾਜ-ਸੱਤਾ ਨਹੀਂ ਹੈ। ਕਬੀਰ ਰਾਜੇ ਦਾ ਲੜਕਾ ਵੀ ਨਹੀਂ ਹੈ। ਕਬੀਰ ਕੋਲ ਉੱਚੀ ਕੁਲ ਵੀ ਨਹੀਂ ਹੈ। ਕਬੀਰ ਕੋਲ ਧਨ ਵੀ ਨਹੀਂ ਹੈ। ਏਨਾ ਮਹਾਨ ਗਿਆਨ ਦੇ ਹੁੰਦਿਆਂ ਹੋਇਆ ਸਿਰਫ ਜੁਲਾਹਿਆਂ ਦਾ ਤਬਕਾ ਉਸਦੇ ਆਲੇ ਦੁਆਲੇ ਇਕੱਠਾ ਹੋਇਆ। ਕਬੀਰ ਜਿਯੰਤੀ ਸਿਰਫ ਜੁਲਾਹੇ ਮਨਾਉਂਦੇ ਨੇ, ਬਾਕੀ ਨਹੀਂ ਮਨਾਉਂਦੇ।

ਮਨੁੱਖ ਦੇ ਨਾਪ ਤੋਲ ਦੇ ਜਿਹੜੇ ਪੈਮਾਨੇ ਨੇ। ਉਹ ਇਹ ਨੇ। ਧਨ ਦੇ ਘੱਟਦਿਆਂ, ਉਦਾਹਰਣ ਦੇ ਰਹੇ ਨੇ ਸਤਿਗੁਰ, ਪਾਣੀ ਘੱਟ ਗਿਆ ਸਰੋਵਰ ਦੇ ਵਿਚ, ਕਮਲ ਥੱਲੇ ਆ ਗਿਆ, ਡੁਬਿਆ ਤੇ ਨਹੀਂ ਥੱਲੇ ਆ ਗਿਆ ਹੈ। ਕਲ ਤਕ ਕਮਲ ਬਹੁਤ ਉੱਚਾ ਖੜਾ ਸੀ। ਪਾਣੀ ਉੱਚਾ ਸੀ, ਬੜਾ ਸੀ ਸਰੋਵਰ ਦੇ ਵਿਚ। ਬੁਲੰਦੀ ਖੋ ਗਈ, ਉਚਾਈ ਖੋ ਗਈ, ਪਾਣੀ ਨੀਵਾਂ ਹੋ ਗਿਆ। ਨੀਵਾਂ ਹੋ ਗਿਆ। ਇਕ ਦਿਨ ਐਸਾ ਹੋਇਆ ਹੈ। ਪਾਣੀ ਬਹੁਤ ਘੱਟ ਗਿਆ ਹੈ ਔਰ ਪੰਖੜੀਆਂ ਚਿਕੜ ਨੂੰ ਛੋਹਣ ਲਗ ਪਈਆਂ। ਅਤਿਅੰਤ ਦੀ ਗਰੀਬੀ ਪਤਾ ਨਹੀਂ ਮਨੁੱਖ ਕੋਲੋਂ ਕੀ ਕੀ ਕਰਵਾ ਛਡਦੀ ਹੈ। ਅਥਾਹ ਮੁਫ਼ਲਸੀ, ਮਜ਼ਬੂਰੀ ਮਨੁੱਖ ਦੇ ਕੋਲੋਂ ਕੀ ਕੁਝ ਕਰਵਾ ਸਕਦੀ ਹੈ। ਪੰਖੜੀਆਂ ਚਿਕੜ ਨੂੰ ਛੋਹਣ ਲੱਗ ਪਈਆਂ। ਜ਼ੋਰ ਦੀ ਬਾਰਿਸ਼ ਹੋ ਗਈ, ਬੜੀ ਜ਼ੋਰ ਦੀ। ਸਰੋਵਰ ਦੇ ਵਿਚ ਪਹਿਲੇ ਵੀ ਬਾਰਿਸ਼ ਦਾ ਹੀ ਪਾਣੀ ਸੀ। ਚਾਰੋਂ ਪਾਸੇ ਖੁਲ੍ਹ ਕੇ ਪਾਣੀ ਨੇ ਆਉਣਾ ਸ਼ੁਰੂ ਕੀਤਾ। ਜਿਤਨਾ ਤੇਜ਼ੀ ਨਾਲ ਪਾਣੀ ਆਇਆ, ਉਤਨਾ ਤੇਜ਼ੀ ਨਾਲ ਕਮਲ ਆਪਣੇ ਆਪ ਨੂੰ ਉਠਾ ਨਾ ਸਕਿਆ, ਡੁਬ ਗਿਆ, ਡੁਬ ਗਿਆ। ਬੜਾ ਗਜ਼ਬ ਦਾ ਖਿਆਲ ਦਿੱਤਾ ਹੈ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਜਿਤਨੀ ਤੇਜ਼ੀ ਨਾਲ ਪਾਣੀ ਵੱਧਿਆ ਹੈ, ਉੱਚਾ ਹੋਇਆ ਹੈ, ਇਤਨੀ ਬੁਲੰਦੀ ਨਾਲ ਕਮਲ ਉੱਚਾ ਨਹੀਂ ਹੋ ਸਕਿਆ। ਨੀਵਾਂ ਰਹਿ ਗਿਆ, ਚਿਕੜ ਵਿਚ ਹੀ ਫਸ ਗਿਆ। **ਪੰਕਜ ਫਾਥੇ ਪੰਕ...।** ਚਿਕੜ ਤੋਂ ਜੰਮਿਆ ਸੀ ਪੰਕਜ, ਕਮਲ, ਫਿਰ ਚਿਕੜ ਵਿਚ ਹੀ ਫਸ ਗਿਆ। ਪੰਕ, ਚਿਕੜ, ਪੰਕ ਤੋਂ ਜੰਮਿਆ ਕਮਲ ਬੜਾ ਗਜ਼ਬ ਦਾ ਉਦਾਹਰਣ ਦਿੱਤਾ ਹੈ। ਬਹੁਤ ਗਜ਼ਬ ਦਾ ਖਿਆਲ ਦਿਤਾ ਹੈ। **ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ। ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ।** ਐਸਾ ਚਿਕੜ ਵਿਚ ਉਲਝਿਆ ਹੈ ਆਪਣੀ ਮਹਿਕ ਭੁਲ ਗਿਆ, ਆਪਣਾ ਸੁਹੱਪਣ ਭੁਲ ਗਿਆ। ਕਾਰਣ ? ਜਿਤਨੀ ਤੇਜ਼ੀ ਨਾਲ ਪਾਣੀ ਵੱਧਿਆ ਹੈ, ਇਤਨੀ ਤੇਜ਼ੀ ਨਾਲ ਆਪਣੇ ਆਪ ਨੂੰ ਉੱਚਾ ਨਹੀਂ ਕਰ ਸਕਿਆ। ਜਿਤਨੀ ਤੇਜ਼ੀ ਨਾਲ ਘਰ ਵਿਚ ਧਨ ਵਧਿਆ, ਸੰਪਦਾ ਵੱਧ ਗਈ। ਇਤਨੀ ਤੇਜ਼ੀ ਨਾਲ ਸੁਰਤ ਨੂੰ ਉੱਚਾ ਨਹੀਂ ਕਰ ਸਕਿਆ, ਲਿਹਾਜ਼ਾ ਡੁੱਬ ਗਿਆ। ਨਿਤਨੇਮ ਡੁੱਬ ਗਿਆ, ਸਿੱਖੀ ਡੁੱਬ ਗਈ। ਰਹਿਤ ਬਹਿਤ ਡੁੱਬ ਗਈ, ਸਭ ਕੁਝ ਡੁੱਬ ਗਿਆ। ਚਿਕੜ ਵਿਚ ਹੀ ਫਸ ਕੇ ਰਹਿ ਗਿਆ ਕੁਛ ਵੀ ਨਹੀਂ। ਇਸ ਚਿਕੜ ਵਿਚ ਫਸੇ ਹੋਏ ਤੁਸੀਂ ਦੇਖ ਸਕਦੇ ਹੋ। ਜਿਤਨੀ ਤੇਜ਼ੀ ਨਾਲ ਧਨ ਵਧਿਆ ਹੈ, ਇਤਨੀ ਤੇਜ਼ੀ ਨਾਲ ਆਪਣੀ ਸੁਰਤ ਨੂੰ ਉੱਚਾ ਨਹੀਂ ਕਰ ਸਕਿਆ, ਤਵਾਜ਼ਨ ਬਿਗੜ ਗਿਆ, ਬੈਲੈਂਸ (Balance) ਬਿਗੜ

ਗਿਆ। ਕੋਈ ਵਿਰਲਾ ਹੀ ਹੋਵੇਗਾ, ਜਿਸਨੇ ਆਪਣਾ ਸੰਤੁਲਨ ਕਾਇਮ ਰੱਖਿਆ ਹੋਵੇਗਾ, ;bk[B sèvKtkvb j'frnk **ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ।। ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ।।**

ਧਿਆਨ ਦੀ ਯਾਤ੍ਰਾ ਸਿਰਫ ਅੰਨ-ਮਈ ਕੋਸ਼ ਤੇ ਹੈ ਐਸੇ ਮਨੁੱਖ ਨੂੰ ਸ਼ੂਦਰ ਕਹਿੰਦੇ ਨੇ, ਕਿਉਂਕਿ ਪਸ਼ੂ ਦਾ ਧਿਆਨ ਵੀ ਸਿਰਫ ਤਨ ਤੇ ਹੀ ਹੈ। ਸਾਰਾ ਦਿਨ ਖਾਣ ਪੀਣ ਤੇ ਹੀ ਧਿਆਨ ਹੈ ਹੋਰ ਕੁਛ ਵੀ ਨਹੀਂ। ਤਨ ਤੇ ਹੀ ਰੁਕਿਆ ਹੋਇਆ ਹੈ। ਥੋੜ੍ਹਾ ਜਿਹਾ ਧਿਆਨ ਇਸਦਾ ਗਹਿਰਾ ਗਿਆ ਹੈ, ਪ੍ਰਾਣਾਂ ਤਕ ਚਲਾ ਗਿਆ ਹੈ। ਇਸ ਮਨੁੱਖ ਦੀ ਸਮਝ ਵਿਚ ਕੁਝ ਬਾਰੀਕੀ ਆਵੇਗੀ। ਇਸ ਮਨੁੱਖ ਦੀ ਸੋਚਣੀ ਉਸ ਮਨੁੱਖ ਨਾਲ ਤਾਲ ਮੇਲ ਨਹੀਂ ਖਾਏਗੀ ਜੋ ਅਜੇ ਸਰੀਰ ਦੇ ਹੀ ਤਲ ਤੇ ਰੁਕਿਆ ਹੈ। ਪੇਟੂ ਹੈ। ਹੋਰ ਗਹਿਰਾ ਚਲਾ ਗਿਆ ਹੈ, ਦਾਰਸ਼ਨਿਕ ਹੋ ਗਿਆ ਹੈ। ਚਿੰਤਕ ਹੋ ਗਿਆ ਹੈ। ਮਨ ਦੇ ਤਲ ਤੇ ਚਲਾ ਗਿਆ ਹੈ। ਇਹ ਤੇ ਮਨ ਨੂੰ ਵੇਖਣ ਵਾਲਾ ਬਣ ਗਿਆ ਹੈ। ਧਿਆਨ ਨੇ ਵੇਖਣਾ ਹੈ। ਵੇਖੋ, ਮਨ, ਤਨ ਨੂੰ ਵੇਖਦਾ ਹੈ। ਮਨ ਕਰਕੇ ਅਸੀਂ ਕਹਿੰਦੇ ਹਾਂ ਕਿ ਇਹ ਮੇਰਾ ਤਨ ਹੈ। ਮਨ ਨੂੰ ਕੌਣ ਵੇਖਦਾ ਹੈ। **ਸਾਡਾ ਧਿਆਨ ਵੇਖਦਾ ਹੈ। ਚੇਤਨਾ ਵੇਖਦੀ ਹੈ।** ਇਹ ਮੇਰਾ ਮਨ ਹੈ ਇਹ ਮੇਰੇ ਵਿਚਾਰ ਨੇ। ਇਹ ਮੇਰੀ ਸੋਚਣੀ ਹੈ, ਇਹ ਕੌਣ ਦੇਖਦਾ ਹੈ। ਮਨ ਨੂੰ ਮਨ ਨਹੀਂ ਦੇਖਦਾ। ਅੱਖਾਂ ਨੂੰ ਅੱਖਾਂ ਨਹੀਂ ਦੇਖ ਸਕਦੀਆਂ। ਅੱਖਾਂ ਦੂਜਿਆਂ ਨੂੰ ਦੇਖ ਸਕਦੀ:ਆਂ ਨੇ। ਇਹ ਅੱਖ ਆਪਣੇ ਆਪ ਨੂੰ ਕਿਵੇਂ ਦੇਖੇਗੀ। ਤਨ ਨੂੰ ਵੇਖਦਾ ਹੈ ਸਾਡਾ ਮਨ। ਮਨ ਨੂੰ ਕੌਣ ਦੇਖਦਾ ਹੈ ? **ਸਾਡੀ ਚੇਤਨਾ, ਸਾਡੀ ਆਤਮਾ।** ਇਸਨੂੰ ਇਸ ਤਰ੍ਹਾਂ ਗਹਿਰਾਈ ਨਾਲ, ਮਨ ਨੂੰ ਮਨ ਨਹੀਂ ਵੇਖ ਸਕਦਾ। ਇਹ ਮੈਂ ਸੋਚ ਰਿਹਾ ਹਾਂ, ਮੇਰੇ ਵਿਚਾਰ ਨੇ, ਮੈਂ ਚਿੰਤਨ ਕਰ ਰਿਹਾ ਹਾਂ। ਇਹ ਸਾਡੀ ਚੇਤਨਾ ਵੇਖਦੀ ਹੈ। ਵੇਖਣ ਵਾਲੀ ਬਣਦੀ ਹੈ, ਦ੍ਰਿਸ਼ਟਾ ਬਣਦੀ ਹੈ।

ਧਿਆਨ ਗਹਿਰਾ ਚਲਾ ਗਿਆ ਹੈ ਮਨ ਦੇ ਤਲ ਤੇ, ਐਸੇ ਮਨੁੱਖ ਦੇ ਵਿਚਾਰ ਸੋਚਣੀ ਅਤਿਅੰਤ ਗਹਿਰ ਗੰਭੀਰ ਹੋ ਜਾਏਗੀ। ਜਗਤ ਨਾਲ ਤਾਲ ਮੇਲ ਨਹੀ ਬੈਠੇਗਾ। ਧਿਆਨ ਹੋਰ ਗਹਿਰਾ ਚਲਾ ਗਿਆ ਹੈ। ਵਿਗਿਆਨ-ਮਈ ਕੋਸ਼ ਤੇ, ਸਿੱਧ ਹੋ ਜਾਵੇਗਾ। ਬੜੀਆਂ ਤਾਕਤਾਂ ਆ ਜਾਣਗੀਆਂ। ਬੋਲਾਂ ਵਿਚ ਬਰਕਤ ਆ ਜਾਏਗੀ। ਹੱਥਾਂ ਵਿਚ ਸ਼ਕਤੀ ਆ ਜਾਏਗੀ, ਕਦਮਾਂ ਵਿਚ ਕ੍ਰਾਂਤੀ ਆ ਜਾਏਗੀ। ਹੋ ਨਹੀ ਸਕਦਾ ਇਹ ਕੰਮਜ਼ੋਰ ਹੋ ਜਾਏ। ਇਸ ਸੰਬੰਧ ਵਿਚ ਬੜੇ ਸ਼ਬਦ ਨੇ। ਕੈਸੀਆਂ ਕੈਸੀਆਂ ਤਾਕਤਾਂ ਆ ਜਾਣਗੀਆਂ। ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਮਹਾਰਾਜ ਉਨ੍ਹਾਂ ਦਾ ਨਿਖੇੜਾ ਕਰਦੇ ਨੇ। ਕਲਗੀਧਰ ਪਾਤਸ਼ਾਹ ਵਿਸਥਾਰ ਨਾਲ ਉਨ੍ਹਾਂ ਦਾ ਜ਼ਿਕਰ ਕਰਦੇ ਨੇ। ਇਹ ਸਿੱਧ ਹੋ ਜਾਏਗਾ। ਕੋਈ ਤਨ ਦੇ ਤਲ ਤੇ ਰੁਕਿਆ ਹੋਇਆ ਹੈ, ਪਸ਼ੂ। ਕੋਈ ਥੋੜ੍ਹਾ ਜਿਹਾ ਪ੍ਰਾਣ-ਮਈ ਕੋਸ਼ ਤੇ ਚਲਾ ਗਿਆ। ਉਸਦੇ ਅੰਦਰ ਪਵਿਤ੍ਰਤਾ ਆ ਜਾਏਗੀ। ਕੁਛ ਸੂਖਸ਼ਮ-ਗਤੀ ਆ ਜਾਏਗੀ। ਇਸਦੇ ਕਿਰਦਾਰ ਦੇ ਵਿਚ ਕੁਛ ਨਿਰਮਲਤਾ ਆ ਜਾਏਗੀ। ਹੋਰ ਗਹਿਰਾ ਚਲਾ ਗਿਆ ਹੈ। ਇਸਦਾ ਹਰ ਕਿਰਦਾਰ, ਇਸਦਾ ਹਰ ਕਦਮ ਬੌਧਿਕ ਹੋਵੇਗਾ। ਇਸਦੇ ਹਰ ਕਰਮ ਦੇ ਵਿਚ ਅਕਲ ਬੁਨਿਆਦ ਹੋਵੇਗੀ। ਜੈਸੇ ਸਿਰਫ ਤਨ ਤੇ ਤਨ ਦੀ ਸਮਝ ਤੇ ਤਨ ਦੀ ਲੋੜ ਇਹ ਮਨੁੱਖ ਨੂੰ ਵਾਪਾਰੀ ਬਣਾਉਂਦੀ ਏ, ਕਾਰੋਬਾਰੀ ਬਣਾਉਂਦੀ ਏ। ਇੰਨਜੀਨੀਅਰ ਬਣਾਉਂਦੀ ਏ, ਡਾਕਟਰ ਬਣਾਉਂਦੀ ਏ, ਲੱਯਰ

(Lawyer) ਬਣਾਉਂਦੀ ਏ। ਕੋਈ ਬਹੁਤ ਵੱਡੀ ਗਲ ਨਾ ਸਮਝ ਲੈਣਾ। ਸਭ ਰੋਟੀ ਦਾ ਮਾਮਲਾ ਹੈ। ਕੋਈ ਦਾਰਸ਼ਨਿਕ ਬਣ ਗਿਆ ਹੈ, ਕੋਈ ਰਾਗੀ ਬਣ ਗਿਆ ਹੈ, ਕੋਈ ਕਥਾ ਵਾਚਕ ਬਣ ਗਿਆ ਹੈ। ਕੋਈ ਲਿਖਾਰੀ ਬਣ ਗਿਆ ਹੈ, ਕੋਈ ਸਾਹਿਤਕਾਰ ਬਣ ਗਿਆ ਹੈ। ਅਗਰ ਰੁਕਿਆ ਹੋਇਆ ਹੈ ਸਿਰਫ ਤਨ ਦੇ ਤਲ ਤੇ। ਇਹ ਤੇ ਸਾਰਾ ਵਿਕਾਸ ਰੋਟੀ ਨੇ ਕਰਾਇਆ ਹੈ। ਇਸ ਦੀ ਨਿੰਦਾ ਨਹੀ ਹੈ। ਰੋਟੀ ਨੇ ਇਤਨਾ ਕਰਾਇਆ ਹੈ। ਇਹ ਸਭ ਭੋਜਨ ਦਾ ਵਿਕਾਸ ਹੈ। ਭੋਜਨ ਹਰ ਵਕਤ ਮੈਨੂੰ ਮਿਲਦਾ ਰਹੇ। ਜ਼ਰਾ ਚੰਗੇ ਢੰਗ ਨਾਲ ਮਿਲਦਾ ਰਹੇ। ਬਿਨਾਂ ਤਕਲੀਫ ਦੇ ਮਿਲਦਾ ਰਹੇ, ਬਿਨਾਂ ਰੁਕਾਵਟ ਦੇ ਮਿਲਦਾ ਰਹੇ। ਇਸ ਕਰਕੇ ਕੋਈ ਡਾਕਟਰ ਬਣ ਗਿਆ ਹੈ, ਕੋਈ ਇੰਨਜੀਨੀਅਰ ਬਣ ਗਿਆ ਹੈ। ਕੋਈ ਬਹੁਤ ਵੱਡਾ ਵਾਪਾਰੀ ਬਣ ਗਿਆ ਹੈ। ਮਸਲਾ ਤੇ ਰੋਟੀ ਦਾ ਹੈ। ਹੋਰ ਹੈ ਕੀ ?

ਜਿਤਨੇ ਚਿਰ ਤਕ ਮਨੁੱਖ ਤਨ ਦੇ ਤਲ ਤਕ ਰੁਕਿਆ ਹੋਇਆ ਹੈ। ਬਹੁਤ ਵੱਡਾ ਵਾਪਾਰੀ ਤਾਂ ਬਣ ਸਕਦਾ ਹੈ। ਬਹੁਤ ਵੱਡਾ ਨਿਰਮਲ ਨਹੀਂ। ਜਿਤਨੇ ਚਿਰ ਤਕ ਮਨੁੱਖ ਤਨ ਦੇ ਤਲ ਤਕ ਰੁਕਿਆ ਹੋਇਆ ਹੈ। ਮਾਫ ਕਰ ਦੇਣਾ ਉਹ ਬਹੁਤ ਵੱਡਾ ਡਾਕਟਰ ਤਾਂ ਬਣ ਸਕਦਾ ਹੈ, ਬਹੁਤ ਵੱਡਾ ਦਾਰਸ਼ਨਿਕ ਨਹੀਂ। ਨਹੀ ਬਣ ਸਕਦਾ। ਜਿਤਨੇ ਚਿਰ ਤਕ ਮਨੁੱਖ ਤਨ ਦੇ ਤਲ ਤੇ ਰੁਕਿਆ ਹੋਇਆ ਹੈ, ਬਹੁਤ ਵੱਡਾ ਇੰਨਜੀਨੀਅਰ ਤਾਂ ਬਣ ਸਕਦਾ ਹੈ, ਬਹੁਤ ਵੱਡਾ ਵਿਚਾਰਕ ਨਹੀਂ। ਕਿਉਂਕਿ ਸਭ ਕੁਛ ਇਹ ਬਾਹਰ ਮੁਖੀ ਹੈ। ਤਨ ਦੇ ਨਾਲ ਸੰਬੰਧ ਰੱਖਦਾ ਹੈ। ਰੋਟੀ ਨੇ ਕਰਾਇਆ ਹੈ। ਰੋਟੀ ਮਿਲਦੀ ਰਹੇ, ਢੰਗ ਨਾਲ ਮਿਲਦੀ ਰਹੇ। ਇਸਦੀ ਨਿੰਦਾ ਨਹੀ ਹੈ। ਲੇਕਿਨ ਮਨੁੱਖ ਸਿਰਫ ਅੰਨ-ਮਈ ਕੋਸ਼ ਥੋੜ੍ਹੀ ਹੈ। ਜੋ ਇਥੇ ਰੁਕਿਆ ਰਹਿ ਜਾਏਗਾ। ਇਹ ਗਲ ਵਖਰੀ ਹੈ। ਕਵੀ ਸੁੰਦਰ ਪੰਡਿਤ ਗੁਲਾਬ ਸਿੰਘ ਕਹਿੰਦੇ ਨੇ। ਇਹ ਅੰਨ-ਮਈ ਕੋਸ਼, ਹੇ ਪ੍ਰਭੂ ! ਤੂੰ ਬਨਾਉਣਾ ਹੀ ਨਹੀ ਸੀ। ਅਸੀ ਅਨੰਦ-ਮਈ ਕੋਸ਼ ਵਿਚ ਜੀਵਦੇ, ਇਸ ਨੇ ਹੀ ਰੋਕ ਕੇ ਰੱਖਿਆ ਹੈ। ਇਸ ਵਿਚ ਬੜਾ ਟਾਈਮ ਜ਼ਾਇਆ ਹੋ ਜਾਂਦਾ ਹੈ। ਕਮਾਉਣ ਦੇ ਵਿਚ ਬੜਾ ਵਕਤ ਜ਼ਾਇਆ ਹੋ ਜਾਂਦਾ ਹੈ। ਖਾਣ ਵਿਚ, ਪਕਾਉਣ ਵਿਚ ਬਹੁਤ ਸਾਰਾ ਸਮਾਂ ਜ਼ਾਇਆ ਹੋ ਜਾਂਦਾ ਹੈ, ਪ੍ਰਭੂ ਤੂੰ ਇਹ ਠੀਕ ਨਹੀਂ ਕੀਤਾ। ਤੇਰੇ ਕੋਲੋਂ ਅਨੈਤਿਕਤਾ ਹੋਈ ਹੈ। ਭਰਥਰੀ ਨੇ ਤਾਂ ਗਾਲ੍ਹ ਕੱਢ ਦਿਤੀ। ਭਰਥਰੀ ਦਾ ਹੈ ਵੈਰਾਗ-ਸ਼ਤਕ। ਭਰਥਰੀ ਕਹਿੰਦਾ ਹੈ :—

*ਨਾਗੌਂ ਕਾ ਆਹਾਰ ਬਿਆਰ ਮਾਟੀ ਕੀਨੋ ਮੁਖ ਚਾਰ,*
*ਉਦੱਮ ਨ ਹਿੰਮਾ ਵਾਰ ਸੁਖ ਸਦਾ ਹੋਇ ਹੈ।*

ਹੇ ਪ੍ਰਭੂ ! ਤੂੰ ਨਾਗਾਂ ਦਾ ਆਹਾਰ ਬਣਾ ਦਿੱਤਾ ਹੈ ਮਿੱਟੀ। ਮਿੱਟੀ ਉਨ੍ਹਾਂ ਨੂੰ ਖੁੱਡ ਦੇ ਵਿਚ ਮਿਲ ਜਾਂਦੀ ਹੈ। ਹਰ ਜਗ੍ਹਾ ਮਿਲ ਜਾਂਦੀ ਹੈ। ਕੋਈ ਉਦਮ ਨਹੀਂ, ਕੋਈ ਹਿੰਸਾ ਨਹੀਂ। ਛੇ ਛੇ ਮਹੀਨੇ ਖੁੱਡ ਵਿਚ ਪਿਆ ਰਹਿੰਦਾ ਹੈ ਸੱਪ। ਮਿੱਟੀ ਖਾ ਕੇ। ਪਲਦਾ ਰਹਿੰਦਾ ਹੈ। ਪਵਨ ਵਿਚ ਜੋ ਪਾਣੀ ਦੀ ਨਮੀ ਹੈ ਉਸਨੂੰ ਖਿਚ ਲੈਂਦਾ ਹੈ। ਛੇ ਛੇ ਮਹੀਨੇ ਖੁੱਡ ਵਿਚ ਪਿਆ ਹੈ। ਨਿਕਲਦਾ ਹੀ ਨਹੀਂ। ਇੰਨੀ ਤ੍ਰਿਗਦ ਜੂਨ ਤੇ ਭਰਥਰੀ ਕਹਿੰਦਾ ਹੈ ਤੂੰ ਉਸਦੇ ਉਪਰ ਇਤਨੀ ਦਇਆ ਕੀਤੀ। ਉਸਦਾ ਰਿਜ਼ਕ ਹਰ ਜਗ੍ਹਾ ਮੌਜੂਦ ਹੈ। ਹਰ ਵਕਤ ਮੌਜੂਦ ਹੈ। ਰਿਜ਼ਕ ਦੀ ਖਾਤਰ ਉਸਨੂੰ ਉਦਮ, ਉਪਰਾਲੇ, ਭਜ ਦੌੜ, ਇਹ ਝੰਜਟ ਨਹੀ ਕਰਨੇ ਪੈਂਦੇ। *ਨਾਗੌਂ ਕਾ ਆਹਾਰ ਬਿਆਰ ਮਾਟੀ ਕੀਨੋ ਮੁਖ ਚਾਰ।*

*ਉਦੱਮ ਨਾ ਹਿੰਸਾ ਵਾਰ ਸੁਖ ਸਦਾ ਹੋਇ ਹੈ। ਅੰਕੁਰ ਤ੍ਰਿਲਾਦ ਸੁਧਾ ਸੁ ਪ੍ਰਸਾਦਿ ਪਾਵੈ ਪਸ਼ੂ ਅਹਿਲਾਦ ਧਾਰ ਧਰਾ ਸੋਇ ਹੈ।* ਤੂੰ ਬਹੁਤ ਸਾਰੇ ਜੰਗਲੀ ਜਾਨਵਰਾਂ ਦਾ ਆਹਾਰ ਘਾਸ ਫੂਸ ਪੱਤੇ ਬਣਾ ਦਿਤੇ, ਮਿਲਦੇ ਨੇ, ਭਰੇ ਪਏ ਨੇ ਜੰਗਲ। ਬੜਾ ਉਗਾਇਆ ਹੈ ਤੂੰ, ਬੜੇ ਪੈਦਾ ਕੀਤੇ ਨੇ ਕੋਈ ਕਮੀ ਨਹੀਂ। ਹੁਣ ਜਿਹੜੀ ਗਲ ਕਰਦਾ ਹੈ। ਉਹ ਅਰਥ ਤੁਸੀ ਕਰਨਾ। *ਰਚੀ ਨਰੋਂ ਕੀ ਬਿਤ, ਜੋ ਨਾ ਬਿਨਾ ਵਿਤ, ਰੰਡੀ ਪੂਤ ਸਮ ਤਾਂਇ ਦੰਡੀ ਨਾਹੀ ਕੋਇ।* ਹੇ ਪ੍ਰਭੂ ! ਮੈਂ ਤੈਨੂੰ ਕਿਸੇ ਸੁਹਾਗਣ ਦਾ ਪੁਤਰ ਨਹੀਂ ਮੰਨਾਂਗਾ। ਤੇਰਾ ਕੋਈ ਪਿਉ ਨਹੀ, ਜੋ ਤੈਨੂੰ ਅਕਲ ਦਿੰਦਾ ਤੂੰ ਮੇਰੇ ਜੈਸੇ ਯੋਗੀ ਦਾ ਪੇਟ ਬਣਾ ਕੇ ਸਮਾਂ ਬਰਬਾਦ ਕੀਤਾ ਹੈ। ਮੈਨੂੰ ਭੁਖ ਲੱਗਦੀ ਹੈ ਏਧਰ ਉਧਰ ਜਾਣਾ ਪੈਂਦਾ ਹੈ। ਰਿਜ਼ਕ ਦੀ ਤਲਾਸ਼ ਕਰਨੀ ਪੈਂਦੀ ਹੈ। *ਰਚੀ ਨਰੋਂ ਕੀ ਬਿਤ, ਜੋ ਨਾ ਬਿਨਾ ਵਿਤ, ਰੰਡੀ ਪੂਤ ਸਮ ਤਾਂਇ ਦੰਡੀ ਨਾਹੀ ਕੋਇ ਹੈ।* ਅਗਰ ਸੱਪ ਦੀ ਤਰ੍ਹਾਂ ਹੀ ਅਹਾਰ ਬਣਾ ਦਿੰਦਾ ਮਨੁੱਖ ਦਾ, ਯਕੀਨ ਜਾਣੋ ਨਾਂ ਰੇਲਾਂ ਬਣਨੀਆਂ ਸਨ, ਨਾ ਹਵਾਈ ਜਹਾਜ਼, ਨਾ ਸੜਕਾਂ, ਨਾ ਮਕਾਨ, ਨਾ ਕਪੜਾ, ਨਾ ਲਤਾ, ਕੁਛ ਵੀ ਨਹੀਂ ਹੋਣਾ ਸੀ। ਸਾਰਾ ਜੋ ਵਿਕਾਸ ਹੋਇਆ ਹੈ। ਰੋਟੀ ਨੇ ਕਰਾਇਆ ਹੈ ਹੋਰ ਕੁਛ ਵੀ ਨਹੀਂ। ਇਹ ਇਤਨੀ ਜੋ ਭਜ ਦੌੜ ਤੇ ਇਤਨਾ ਸਾਰਾ ਅਡੰਬਰ ਸਭ ਰੋਟੀ ਦਾ ਮਸਲਾ ਹੈ। ਸਭ ਰੋਟੀ ਨੇ ਕਰਾਇਆ ਹੈ। ਸਿਰਫ ਰੋਟੀ ਤੇ ਰੁਕ ਗਿਆ ਹੈ, ਅਗੇ ਨਹੀਂ ਗਿਆ, ਫਿਰ ਡਾਕਟਰ ਵੀ ਪਸ਼ੂ ਹੈ, ਹੱਥ ਜੋੜ ਕੇ ਮਾਫੀ ਮੈਂ ਪਹਿਲੇ ਮੰਗ ਲਵਾਂ। ਇਹ ਇੰਨਜੀਨੀਅਰ ਵੀ ਪਸ਼ੂ ਹੈ। ਇਹ ਕਥਾ ਵਾਚਕ ਵੀ ਪਸ਼ੂ ਹੈ, ਇਹ ਕੀਰਤਨੀਆਂ ਵੀ ਪਸ਼ੂ ਹੈ। ਗੁਸਤਾਖੀ ਮੁਆਫ। ਇਹ ਵਪਾਰੀ ਵੀ ਪਸ਼ੂ ਹੈ। ਇਹ ਕਾਰੋਬਾਰੀ ਵੀ ਪਸ਼ੂ ਹੈ। ਕਿਉਂਕਿ ਪਸ਼ੂ ਵੀ ਤਨ ਤੇ ਹੀ ਰੁਕਿਆ ਹੋਇਆ ਹੈ। ਅੱਗੇ ਤੇ ਗਿਆ ਹੀ ਨਹੀਂ। ਅੱਗੇ ਜਾ। ਅੱਗੇ ਵੀ ਤੇਰੀ ਦੁਨੀਆਂ ਹੈ ਕੋਈ। **ਨਿਰਾ ਅੰਨ-ਮਈ ਕੋਸ਼ ਥੋੜ੍ਹੀ ਹੈਂ। ਤੂੰ ਪ੍ਰਾਣ-ਮਈ ਕੋਸ਼ ਹੈਂ। ਤੂੰ ਮਨ-ਮਈ ਕੋਸ਼ ਹੈਂ। ਤੂੰ ਵਿਗਿਆਨ-ਮਈ ਕੋਸ਼ ਹੈਂ। ਤੂੰ ਅਨੰਦ-ਮਈ ਕੋਸ਼ ਹੈਂ। ਇਨ੍ਹਾਂ ਕੋਸ਼ਾਂ ਦੀ ਆਪਣੀ ਆਪਣੀ ਦੁਨੀਆਂ ਹੈ, ਆਪਣੀ ਆਪਣੀ ਅਵਸਥਾ ਹੈ। ਪਰ ਧਿਆਨ ਤੇ ਪਹਿਲੇ ਕੋਸ਼ ਵਿਚ ਡੁੱਬ ਕੇ ਰਹਿ ਗਿਆ ਹੈ, ਇਸ ਤਰ੍ਹਾਂ ਜੋ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ ਚਿਕੜ ਤੋਂ ਜੰਮਿਆ ਕਮਲ, ਚਿਕੜ ਵਿਚ ਹੀ ਡੁੱਬ ਕੇ** ਰਹਿ ਗਿਆ :—

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥**
**ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੩)

ਭਰਥਰੀ ਨੂੰ ਸਮਝਾਉਂਦਿਆਂ ਹੋਇਆਂ ਗੁਰੂ ਨਾਨਕ ਕਹਿੰਦੇ ਨੇ :— **ਜਲ ਤੇ ਉਪਜੈ ਜਲ ਤੇ ਦੂਰਿ॥ਜਲ ਮਹਿ ਜੋਤਿ ਰਹਿਆ ਭਰਪੂਰਿ॥...ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥ਨਿਰਮਲ ਨਾਮ ਮੇਰਾ ਆਧਾਰੁ॥** ਧਿਆਨ ਜਿਸ ਦਿਨ ਅਨੰਦ ਮਈ ਕੋਸ਼ ਤੇ ਚਲਾ ਜਾਂਦਾ ਹੈ ਮਨੁੱਖ ਭਗਵਾਨ ਹੋ ਜਾਂਦਾ ਹੈ। ਗਹਿਰਾ ਲੈ ਜਾਣਾ ਹੈ। ਕਿਸ ਤਰ੍ਹਾਂ ਲੈ ਜਾਣਾ ਹੈ। ਜਪ ਦੇ ਆਸਰੇ ਤੇ। ਜਪ ਕਿਵੇਂ ਕਰਨਾ ਹੈ ? :-

**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤ ਪਾਵਹੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੨੮)

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੪)

ਕਦੋਂ ਜਪਣਾ, ਕਿਸ ਵਕਤ ਜਪਣਾ ਹੈ ? :—

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੩੪)

ਤੇਰੇ ਆਫਿਸ (Office) ਜਾਣ ਦਾ ਸਮਾਂ ਹੈ। ਤੇਰਾ ਦੁਕਾਨ ਖੋਲ੍ਹਣ ਦਾ ਸਮਾਂ ਹੈ। ਕਾਰੋਬਾਰ ਤੇ ਜਾਣ ਦਾ ਸਮਾਂ ਹੈ। ਰੁਤ ਦੇ ਮੁਤਾਬਕ ਤੂੰ ਫਲ ਤੋੜਨ ਵਾਸਤੇ ਜਾਂਦਾ ਹੈਂ। ਬੀਜ ਬੀਜਣ ਵਾਸਤੇ ਜਾਂਦਾ ਹੈਂ। ਨਾਮ ਜਪਣ ਦਾ ਵੀ ਤਾਂ ਸਮਾਂ ਹੈ, ਅੰਮ੍ਰਿਤ-ਵੇਲਾ। ਸੂਰਜ ਨਿਕਲਣ ਤੋਂ ਪਹਿਲੇ ਅੰਮ੍ਰਿਤ-ਵੇਲਾ ਹੈ। ਉਸ ਵਕਤ ਚੌਕੜਾ ਮਾਰ ਕੇ ਬੈਠ ਜਾਈਏ। ਧਿਆਨ ਬਾਹਰ ਨਾ ਜਾਏ। ਅੱਖਾਂ ਬੰਦ ਕਰ ਲਈਏ ਕਿਉਂਕਿ ਅੱਖਾਂ ਦੇ ਰਾਹੀ ਧਿਆਨ ਬਾਹਰ ਜਾਂਦਾ ਹੈ। ਜ਼ਿਆਦਾ ਜਾਂਦਾ ਹੈ। ਫਿਰ ਜ਼ਬਾਨ ਨਾਲ ਧੁਨ ਉਚਾਰਣ ਕਰੀਏ। ਵਾਹਿਗੁਰੂ। ਫਿਰ ਮਨ ਸੁਣੇ। ਖਾਧਾ ਹੋਇਆ ਭੋਜਨ ਜਦ ਅੰਦਰ ਚਲਾ ਜਾਂਦਾ ਹੈ, ਉਸਦੀ ਆਖਰੀ ਅਵਸਥਾ ਬਣਦੀ ਹੈ ਖੂਨ। ਜਪਿਆ ਹੋਇਆ ਸ਼ਬਦ, ਨਾਮ ਜਦ ਅੰਦਰ ਚਲਾ ਜਾਂਦਾ ਹੈ, ਗਹਿਰਾਈ ਵਿਚ ਉਸਦੀ ਆਖਰੀ ਅਵਸਥਾ ਬਣਦੀ ਹੈ ਸਮਾਧੀ, ਪ੍ਰਮਾਤਮਾ ਦਾ ਰੂਪ। ਈਸ਼ਵਰ ਦਾ ਰੂਪ। ਹੁਣ ਕੇਵਲ ਦੋ ਕੁ ਮਿੰਟ ਤਾਂ ਕਿ ਯਾਦ ਬਣੀ ਰਹੇ। ਇਥੇ ਕਰੀਏ ਤੇ ਯਾਦ ਬਣੀ ਰਹੇ। ਬਈ ਸਵੇਰੇ ਇਹ ਕਰਨਾ ਹੈ। ਯਾਦ ਵਾਸਤੇ। ਹਾਂ ਕਿਸੇ ਦੀ ਗਹਿਰੀ ਯਾਦ ਦੇ ਵਿਚ ਇਹ ਧੁਨ ਏਥੇ ਵੀ ਜਾ ਸਕਦੀ ਹੈ ਵਰਨਾ ਇਹ ਇਕੱਲੀ ਬੰਦਗੀ ਹੈ। ਵਿਅਕਤੀ-ਗਤ। ਦੂਜਾ ਨਹੀ ਚਾਹੀਦਾ ਕਿਉਂਕਿ ਅਗਰ ਧਿਆਨ ਗਹਿਰਾ ਗਿਆ ਤਾਂ ਸਰੀਰ ਦੀਆਂ ਕੁਝ ਹੋਰ ਹੋਰ ਹਾਲਤਾਂ ਬਣਦੀਆਂ ਹਨ। ਦੂਸਰੇ ਦਾ ਹੋਣਾ ਵਿਘਨ ਪਾਏਗਾ :—

**ਪੁਤੁ ਜਣੈ ਵੜਿ ਕੋਠੜੀ ਬਾਹਰਿ ਜਗੁ ਜਾਣੈ।**

(ਭਾ. ਗੁਰਦਾਸ ਵਾਰ ੩੬ ਪਉੜੀ ੨੦)

ਇਕ ਤਨ ਵਿਚੋਂ ਇਕ ਮਾਂ ਨੇ ਦੂਜੇ ਤਨ ਨੂੰ ਜਨਮ ਦੇਣਾ ਹੁੰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਨੇ **ਪੁਤ ਜਣੈ ਵੜਿ ਕੋਠੜੀ**। ਜਨਮ ਹੋ ਗਿਆ ਪੁਤ ਦਾ ਸਾਰੇ ਸੰਸਾਰ ਨੂੰ ਪਤਾ ਹੈ। ਜਨਮ ਤੇ ਕੋਠੜੀ ਵਿਚ ਹੋਇਆ, ਪੜਦੇ ਵਿਚ ਹੋਇਆ। ਆਪਣੇ ਹੀ ਮਨ ਵਿਚੋਂ ਪ੍ਰਮਾਤਮਾ ਨੂੰ ਜਨਮ ਦੇਣਾ ਹੈ। ਉਸ ਉੱਚੀ ਅਵਸਥਾ ਨੂੰ ਜਨਮ ਦੇਣਾ ਹੈ। ਇਕਾਂਤ ਚਾਹੀਦੀ ਹੈ। ਇਕੱਲ ਚਾਹੀਦੀ ਹੈ। ਦੂਸਰੇ ਦਾ ਹੋਣਾ ਵਿਘਨ ਪਾਏਗਾ। ਇਸ ਦੀ ਪ੍ਰੇਰਨਾ ਤੇ ਸਮੂਹਿਕ ਬੰਦਗੀ ਹੈ। ਕਥਾ ਕੀਰਤਨ ਹੈ, ਸੰਗਤ ਦੇ ਵਿਚ ਕਰਨੀ ਹੈ। ਅਗਰ ਇਹ ਛੂਟ ਜਾਏ ਤਾਂ ਵਿਅਕਤੀ-ਗਤ ਬੰਦਗੀ ਹੋ ਹੀ ਨਹੀਂ ਸਕੇਗੀ :—

ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥

(ਰਹਿਰਾਸ ਸਾਹਿਬ)

ਏਥੋਂ ਪ੍ਰੇਰਨਾ ਲੈਣੀ ਹੈ :–

ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥

(ਰਹਿਰਾਸ ਸਾਹਿਬ)

ਪ੍ਰੇਰਨਾ ਤੇ ਏਥੋਂ ਮਿਲੇਗੀ। ਤਾਕਤ ਤੇ ਇਥੋਂ ਮਿਲੇਗੀ। ਤਵਨਾਈ ਇਥੋਂ ਮਿਲੇਗੀ। ਤੇ ਜਪਿਆ ਅੰਮ੍ਰਿਤ-ਵੇਲੇ ਜਾਏਗਾ। ਸਿਰਫ ਦੋ ਇਕ ਮਿੰਟ ਆਪਾਂ ਕਰ ਲਈਏ। ਤਾਂ ਕਿ ਸਵੇਰ ਤਕ ਇਹ ਯਾਦ ਬਣੀ ਰਹੇ।

ਵਾ....ਹਿ....ਗੁ....ਰੂ....।<br>
ਵਾ....ਹਿ....ਗੁ....ਰੂ....।<br>
ਵਾ....ਹਿ....ਗੁ....ਰੂ....।<br>
ਵਾ....ਹਿ....ਗੁ....ਰੂ....।<br>
ਵਾ....ਹਿ....ਗੁ....ਰੂ....।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਤੁਹਾਡੇ ਧਿਆਨ ਨੂੰ ਇਸ ਜਪ ਦੁਆਰਾ ਅਨੰਦ-ਮਈ ਕੋਸ਼। ਜਿਸ ਘਰ ਦਾ ਇਕ ਕਮਰਾ ਹੈ ਇਹ ਪੰਜਵਾਂ ਸਰੀਰ ਹੈ। ਉਥੇ ਗਏ ਹੀ ਨਹੀਂ ਕਦੀ। ਮਹਿਲ ਤਾਂ ਪ੍ਰਭੂ ਨੇ ਇਤਨਾ ਵੱਡਾ ਦਿੱਤਾ ਹੈ। ਬਈ ਇਕੋ ਹੀ ਕਮਰੇ ਵਿਚ ਰਹੇ (ਅੰਨ-ਮਈ ਕੋਸ਼)। ਏਥੇ ਹੀ ਰੁਕੇ ਰਹੇ। ਸਾਹਿਬ ਰਹਿਮਤ ਕਰਨ ਅਗਲੀ ਵੀ ਕੁੱਛ ਦੁਨੀਆਂ ਹੈ। ਉਸ ਦੁਨੀਆਂ ਦੀ ਖਬਰ ਜੋ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਰਾਉਂਦੇ ਨੇ। ਇਕ ਪਾਠੀ ਦੀ ਤਰ੍ਹਾਂ, ਪੜ੍ਹ ਕੇ ਬਾਕ਼ੀ ਵਿਚਾਰਾਂ ਅੱਗੇ ਕਿਧਰੇ ਕਿਧਰੇ ਇਸ ਵਕਤਵ ਦੇ ਵਿਚ ਕੁਝ ਐਸੇ ਬੋਲ, ਜੋ ਹੋ ਸਕਦਾ ਹੈ ਕੁਝ ਅਭਿਆਸੀਆਂ ਨੂੰ ਨਵੇਂ ਅਨੁਭਵ ਹੋਏ ਹੋਣ। ਜਿਨ੍ਹਾਂ ਦੀ ਗਹਿਰਾਈ ਵਿਚ ਕੁਝ ਹੋਰ ਹੋਰ ਆਇਆ ਹੋਵੇ। ਮੈਂ ਆਪਣਾ ਸੁਧਾਰ ਵੀ ਕਰਾ ਲਵਾਂਗਾ। ਉਨ੍ਹਾਂ ਕੋਲੋਂ ਪਿਆਰ ਨਾਲ ਸੁਣ ਵੀ ਲਵਾਂਗਾ। ਮੇਰਾ ਕੋਈ ਐਸਾ ਵੀ ਦਾਅਵਾ ਨਹੀਂ ਕਿ ਮੇਰਾ ਅਨੁਭਵ ਬਿਲਕੁਲ ਠੀਕ ਹੋਵੇਗਾ। ਪਰ ਜੋ ਸਤਿਗੁਰ ਦੁਆਰਾ ਅਨੁਭਵ ਹੋਇਆ ਹੈ, ਤੁਹਾਡੇ ਸਾਹਮਣੇ ਰੱਖ ਰਿਹਾ ਹਾਂ। ਸਤਿਗੁਰ ਰਹਿਮਤ ਕਰਨ। ਬਖਸ਼ਿਸ਼ ਕਰਨ। ਸਾਰਿਆਂ ਦੇ ਧਿਆਨ ਨੂੰ ਗਹਿਰਾਈ ਬਖਸ਼ਣ। ਭੁਲ ਚੁਕ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# 8.

## ੧ੴ ਸਤਿਗੁਰ ਪ੍ਰਸਾਦਿ

ਗੁਰੂ ਰੂਪ ਸਾਧ ਸੰਗਤ ਜੀਓ
ਸਨਿਮਰ ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ।।
ਵਾਹਿਗੁਰੂ ਜੀ ਕੀ ਫਤਹਿ।।

ਸ਼ਾਮ ਦੇ ਦੀਵਾਨ ਦੇ ਵਿਚ ਲੜੀਵਾਰ ਵੀਚਾਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਪ੍ਰੇਰਨਾ ਅਨੁਸਾਰ ਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪੰਗਤੀ, ਸੂਝ ਬੂਝ ਅਨੁਸਾਰ ਆਪ ਜੀ ਦੇ ਸਾਹਮਣੇ ਰੱਖ ਰਿਹਾ ਹਾਂ। ਪੰਗਤੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ :–

**ਮੰਨੈ ਮਗੁ ਨ ਚਲੈ ਪੰਥੁ।।**
**ਮੰਨੈ ਧਰਮ ਸੇਤੀ ਸਨਬੰਧੁ।।**

(ਜਪੁਜੀ ਸਾਹਿਬ ਅੰਕ ੩)

ਦੂਸਰਾ :–

**ਕਰਮ ਕਰਤ ਹੋਵੈ ਨਿਹਕਰਮ।।**
**ਤਿਸੁ ਬੈਸਨੋ ਕਾ ਨਿਰਮਲ ਧਰਮ।।**

(ਸੁਖਮਨੀ ਸਾਹਿਬ ਅੰਕ ੨੭੪)

ਨਿਰਮਲ ਧਰਮ, ਇਸਦਾ ਮਤਲਬ ਹੈ, ਕੋਈ ਮਲੀਨ ਧਰਮ ਵੀ ਹੈ।

ਤੀਸਰਾ :–

**ਪੰਥਾ ਪ੍ਰੇਮ ਨ ਜਾਣਈ....।**

(ਸਲੋਕ ਮ: ੫ ਅੰਕ ੧੪੨੫)

ਜਿਤਨੇ ਚਿਰ ਤਕ ਰਸਤੇ ਦੇ ਵਿਚ ਹੈ। ਇਸਨੂੰ ਪ੍ਰੇਮ ਦਾ ਨਹੀਂ ਪਤਾ। ਜਿਤਨੇ

ਚਿਰ ਤਕ ਇਹ ਪੰਥੀ ਹੈ ਇਸ ਦੇ ਕੋਲ ਅਨੁਭਵੀ ਗਿਆਨ ਨਹੀਂ ਹੈ। ਜਿਤਨੇ ਚਿਰ ਤਕ ਇਹ ਰਸਤੇ ਦੇ ਵਿਚ ਹੈ। ਪੰਥੀ ਹੈ। ਇਸਦੇ ਕੋਲ ਸਮ-ਦ੍ਰਿਸ਼ਟੀ ਵੀ ਨਹੀਂ ਹੈ। ਨਿਰਵੈਰਤਾ ਵੀ ਨਹੀਂ ਹੈ। ਸੰਪੂਰਣ ਦਇਆ ਵੀ ਨਹੀਂ ਹੈ। ਇਸ ਦੇ ਕੋਲ ਅਧਿਆਤਮਿਕ ਰਸ ਵੀ ਨਹੀਂ ਹੈ। ਪਰਮ-ਪ੍ਰਕਾਸ਼ ਵੀ ਨਹੀਂ, ਰਸਤੇ ਦੇ ਵਿਚ ਹੈ। ਹੋ ਸਕਦਾ ਹੈ ਰਸਤੇ ਦੀ ਧੂੜ ਨਾਲ ਹੋਵੇ। ਰਸਤੇ ਦਾ ਵਿਵਾਦ ਨਾਲ ਹੋਵੇ। ਰਸਤੇ ਦੇ ਆਪਣੇ ਨਿਯਮ ਹੁੰਦੇ ਨੇ, ਚਲਣ ਦੇ। ਜਿਸਨੂੰ ਅਸੀਂ ਟਰੈਫਿਕ ਰੂਲ ਕਹਿ ਦਈਏ। ਜਿਸਨੂੰ ਹਿੰਦੀ ਵਿਚ ਕਹਿੰਦੇ ਨੇ ਯਾਤਾ-ਯਾਤ ਦੇ ਨਿਯਮ। ਜਿਸ ਨੂੰ ਉਰਦੂ ਦੇ ਵਿਚ ਕਹਿੰਦੇ ਨੇ ਰਾਹ ਪੇ ਚਲਨੇ ਕੇ ਅਸੂਲ। ਉਹ ਅਸੂਲ ਜਿਸਨੂੰ ਮੰਨ ਕੇ ਰਸਤੇ ਤੇ ਚਲੀਦਾ ਹੈ। ਉਹ ਰੂਲ (Rule) ਜਿਸ ਨੂੰ ਅਪਨਾ ਕੇ ਰਸਤੇ ਤੇ ਚਲੀ ਦਾ ਹੈ। ਪਹੁੰਚਣਾ ਧਰਮ ਤਕ ਹੈ। ਕਿਸ ਨੇ ਪਹੁੰਚਣਾ ਹੈ ? ਇਸ ਸਰੀਰ, ਨਹੀਂ। ਧਿਆਨ ਨੇ ਪਹੁੰਚਣਾ ਹੈ। ਸਹਾਰਾ ਕੀ ਹੈ ਧੁਨ। ਧੁਨ ਤੇ ਧਿਆਨ ਨੂੰ ਤੋਰੇਗਾ ਕੌਣ ? ਭਾਵਨਾ ਤੋਰੇਗੀ ਜਾਂ ਕਾਮਨਾ ਤੋਰੇਗੀ। ਜਾਂ ਕਾਮਨਾ ਕਰਕੇ ਮਨੁੱਖ ਜਪ ਕਰੇਗਾ ਜਾਂ ਭਾਵਨਾ ਕਰਕੇ। ਭਰੋਸੇ ਕਰਕੇ, ਹਲਕੀ ਜਿਹੀ ਸ਼ਰਧਾ ਕਰਕੇ, ਤਾਂ ਕਰੇਗਾ। ਕਾਮਨਾ ਵੀ ਨਹੀਂ, ਮੁਸ਼ਕਲ ਹੈ ਇਹ ਗੁਰਦੁਆਰੇ ਵੀ ਆਵੇ। ਬਹੁਤਿਆਂ ਨੂੰ ਕਾਮਨਾ ਖਿਚ ਕੇ ਲਿਆਉਂਦੀ ਹੈ। ਬਹੁਤਿਆਂ ਨੂੰ ਕਾਮਨਾ ਸੇਵਾ ਤੇ ਮਜ਼ਬੂਰ ਕਰਦੀ ਹੈ। ਬਹੁਤਿਆਂ ਨੂੰ ਕਾਮਨਾ ਨੇ ਅਖੰਡ ਪਾਠ ਰੱਖਾਉਣ ਤੇ ਮਜ਼ਬੂਰ ਕੀਤਾ ਹੋਵੇਗਾ। ਬਹੁਤਿਆਂ ਨੂੰ ਕਾਮਨਾ ਹੀ ਦਾਨ ਪੁੰਨ ਤੇ ਮਜ਼ਬੂਰ ਕਰਦੀ ਹੈ। ਕਾਮਨਾ ਹੈ।

ਧੁਨ ਤੇ ਧਿਆਨ ਦੀ ਸਾਧਨਾ ਕਰਨੀ ਹੈ, ਕਾਮਨਾ ਦੇ ਆਸਰੇ ਤੇ। ਧੁਨ ਤੇ ਧਿਆਨ ਦੀ ਸਾਧਨਾ ਕਰਨੀ ਹੈ, ਭਾਵਨਾ ਦੇ ਆਸਰੇ ਤੇ। ਜੋ ਸੇਵਾ ਕਰ ਰਿਹਾ ਹੈ। ਸਭ ਕੁਛ ਕਰ ਰਿਹਾ ਹੈ। ਪਰ ਧੁਨ ਧਿਆਨ ਦੀ ਸਾਧਨਾ ਨਹੀਂ ਹੈ। ਧੁਨ ਸ਼ਬਦ, ਧਿਆਨ ਸੁਰਤ। **ਸਬਦੁ ਗੁਰੂ ਸੁਰਤਿ ਧੁਨਿ ਚੇਲਾ।** ਚਲਨਾ ਹੈ ਸੁਰਤ ਨੇ ਧੁਨ ਤੇ ਅਸਵਾਰ ਹੋ ਕੇ। ਚਲਾਉਣਾ ਕਾਮਨਾ ਨੇ ਹੈ। ਚਲਾਉਣਾ ਭਾਵਨਾ ਨੇ ਹੈ। ਹਰ ਇਕ ਮਨੁੱਖ ਦੀਆਂ ਕਾਮਨਾਵਾਂ ਵੱਖ ਵੱਖ ਹੁੰਦੀਆਂ ਹਨ। ਜਿਹੜੀਆਂ ਧਰਮ ਦੇ ਮਾਰਗ ਤੇ ਤੋਰਦੀਆਂ ਨੇ। ਭਾਵਨਾ ਤੇ ਇਕੋ ਹੋ ਸਕਦੀ ਹੈ। ਐ ਗੁਰੂ ! ਅਸੀਂ ਤੈਨੂੰ ਮੰਨਦੇ ਹਾਂ। ਤੇਰੀ ਹਰ ਗਲ ਮੰਨਦੇ ਹਾਂ। ਇਹ ਮੰਨਣਾ ਦੋ ਕਾਰਣਾਂ ਕਰਕੇ ਹੋ ਸਕਦਾ ਹੈ। ਗੁਰੂ ਨੂੰ ਸੁਣਿਆ ਹੈ, ਭਰੋਸਾ ਬੱਝ ਗਿਆ ਹੈ। ਮੰਨਦੇ ਹਾਂ। ਪਰ ਗੁਰੂ ਜੋ ਕੁਝ ਕਹਿੰਦਾ ਹੈ ਉਹ ਅਜੇ ਵੇਖਿਆ ਨਹੀਂ ਹੈ। ਗੁਰੂ ਕਹਿੰਦਾ ਹੈ, ਉਹ ਮਹਾਂ-ਪ੍ਰਕਾਸ਼ ਹੈ, ਕੱਖ ਨਹੀਂ ਪਤਾ। ਗੁਰੂ ਕਹਿੰਦਾ ਹੈ ਉਹ ਮਹਾਂ ਸ਼ਕਤੀ ਹੈ, ਮਹਾਂ-ਰਸ ਹੈ। ਕੁਛ ਵੀ ਨਹੀਂ ਪਤਾ। ਚਲੋ ਭਰੋਸਾ ਕਰਦੇ ਹਾਂ, ਮੰਨਦੇ ਹਾਂ। ਇਕ ਮੰਨਣਾ ਹੈ ਪ੍ਰਕਾਸ਼ ਵੇਖ ਲਿਆ ਹੈ। ਐਹ ਮੰਨਣਾ ਹੈ। ਇਹ ਜਿਸ ਨੇ ਮੰਨ ਲਿਆ ਹੈ, ਪੰਥ ਵਿਚ ਨਹੀਂ ਹੁੰਦਾ, ਰਸਤੇ ਵਿਚ ਨਹੀਂ ਹੁੰਦਾ। **ਮੰਨੈ ਮਗੁ ਨ ਚਲੈ ਪੰਥੁ।।ਮੰਨੈ ਧਰਮ ਸੇਤੀ ਸਨਬੰਧੁ।।** ਐਸੀ ਮਨੌਤ ਜੋ ਵੇਖਣ ਤੇ ਖੜੀ ਹੈ ਐਸਾ ਮਨੁੱਖ ਰਸ ਦੇ ਵਿਚ ਹੋਵੇਗਾ। ਅਨੰਦ ਦੇ ਵਿਚ ਹੋਵੇਗਾ। ਧਾਰਮਿਕ ਦ੍ਰਿਸ਼ਟੀ-ਕੋਣ ਰੱਖਣ ਵਾਲੇ ਪੁਰਸ਼ ਐਸਾ ਕਹਿੰਦੇ ਨੇ। ਹੋ ਸਕਦਾ ਹੈ ਗਲਤ ਹੋਵੇ, ੯੯ ਫੀਸਦੀ ਲੋਗ ਕਾਮਨਾ ਕਰਕੇ ਚਲਦੇ ਨੇ, ਭਾਵਨਾ ਕਰਕੇ ਨਹੀਂ। ਹੁਣ ਇਹ

ਗਲ ਵੱਖਰੀ ਹੈ ਕਿ ਤੁਸੀ ਉਨ੍ਹਾਂ ਇਕ ਵਿਚ ਹੋ ਜਾਂ ੯੯ ਵਿਚ ਹੋ। ਇਹ ਫੈਸਲਾ ਤੁਸੀਂ ਕਰਨਾ ਹੈ। ਤੁਸੀਂ ਮੇਰਾ ਨਹੀਂ ਕਰ ਸਕਦੇ, ਮੈਂ ਤੁਹਾਡਾ ਨਹੀਂ ਕਰ ਸਕਦਾ। ਅੰਦਰ ਦੀ ਕਿਸੇ ਨੂੰ ਕੀ ਸਮਝ ਹੈ। ਕਾਮਨਾ ਕਰਕੇ ਪਾਠ ਕਰ ਰਹੇ ਹਾਂ ਕਿ ਭਾਵਨਾ ਕਰਕੇ। ਕਾਮਨਾ ਸੰਸਾਰ ਦੀ ਹੁੰਦੀ ਏ, ਸੰਸਾਰ ਮੈਲਾ ਹੈ। ਕਾਮਨਾ ਮੈਲੀ ਹੈ। ਇਹ ਧਰਮ ਵੀ ਮੈਲਾ ਹੋਵੇਗਾ :—

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸੁਖਮਨੀ ਸਾਹਿਬ ਅੰਕ ੨੭੪)

ਐਸੇ ਪੁਰਸ਼ ਦਾ ਨਿਰਮਲ ਧਰਮ ਨਹੀਂ ਹੋਵੇਗਾ। ਮਲੀਨ ਹੋਵੇਗਾ। ਤੋ ਫਿਰ ਕੀ ਕਰੇ। **ਕਾਹੂ ਫਲ ਕੀ ਇਛਾ ਨਹੀਂ ਬਾਂਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥** ਇਹ ਇਕ ਹੁੰਦਾ ਹੈ ਸੌ ਦੇ ਵਿਚੋਂ। ਕਰਨ ਵਾਲਾ, ਚੱਲਣ ਵਾਲਾ। ੯੯ ਫੀਸਦੀ ਨੂੰ ਤੋਰਦੀ ਹੈ ਕਾਮਨਾ। ਔਲਾਦ ਦੀ ਕਾਮਨਾ ਹੋ ਸਕਦੀ ਹੈ। ਰੋਜ਼ਗਾਰ ਦੀ ਕਾਮਨਾ ਹੋ ਸਕਦੀ ਹੈ। ਸਿਹਤ ਦੀ ਕਾਮਨਾ ਹੋ ਸਕਦੀ ਹੈ। ਵਪਾਰ ਦੀ ਕਾਮਨਾ ਹੋ ਸਕਦੀ ਹੈ। ਬਥੇਰਾ ਕੁਛ ਹੈ। ਫਿਰ ਦੂਸਰਾ ਨੁਕਤਾ ਜਿਵੇਂ ਇਕ ਸ਼ਹਿਰ ਨੂੰ ਕਈ ਪਾਸੇ ਤੋਂ ਮਨੁੱਖ ਆਉਂਦੇ ਨੇ। ਕਈ ਰਸਤੇ ਨੇ। ਵੱਖ ਵੱਖ ਰਸਤਿਆਂ ਤੋਂ ਲੋਕੀਂ ਅੱਜ ਤਕ ਪ੍ਰਮਾਤਮਾ ਤਕ ਪਹੁੰਚੇ ਨੇ। ਪਰ ਹਰ ਰਸਤੇ ਦੇ ਆਪਣੇ ਅਸੂਲ ਜ਼ਰੂਰ ਨੇ। ਇਸਲਾਮ ਇਕ ਪੰਥ ਹੈ ਉਸਦੇ ਵੀ ਅਸੂਲ ਨੇ। ਸ਼ਰਾ ਹੈ। ਸਨਾਤਨ ਮਤ ਅਨੰਤ ਪੰਥਾਂ ਦਾ ਮਜਮੂਆ ਹੈ। ਇਕ ਪੰਥ ਨਹੀਂ ਹੈ। ਉਸ ਵਿਚ ਬਹੁਤ ਸਾਰੇ ਪੰਥ ਨੇ। ਦੂਰ ਕਿਉਂ ਜਾਉ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਬੜਾ ਸੋਹਣਾ ਨੁਕਤਾ ਸਾਡੇ ਸਾਹਮਣੇ ਰੱਖਦੇ ਨੇ :—

**ਛਿਅ ਘਰ ਛਿਅ ਗੁਰ ਛਿਅ ਉਪਦੇਸ॥**

(ਸ੍ਰੀ ਗੁ.ਗ੍ਰੀ.ਸਾ. ਅੰਕ ੧੨)

ਸ਼ਾਸਤਰ ਛੇ ਨੇ ਤੇ ਛੇ ਸ਼ਾਸਤਰਾਂ ਦੇ ਗੁਰੂ ਵੀ ਛੇ ਨੇ। ਇਨ੍ਹਾਂ ਛੇਆਂ ਦਾ ਗਿਆਨ ਉਪਦੇਸ਼ ਵੀ ਅਲਗ ਅਲਗ ਹੈ। ਛੇ ਤਰ੍ਹਾਂ ਦਾ। ਇਕ ਤਰ੍ਹਾਂ ਦਾ ਨਹੀਂ। ਇਕ ਤਰ੍ਹਾਂ ਦੀ ਗਲ ਨਹੀਂ ਕਰਦੇ। ਨਿਆਏ ਸ਼ਾਸਤਰ ਦਾ ਕਰਤਾ ਹੈ, ਗੌਤਮ। ਇਸਨੂੰ ਮੰਨਣ ਵਾਲੇ ਆਪਣੇ ਢੰਗ ਨਾਲ ਚਲਦੇ ਨੇ। ਸਾਖ ਦਾ ਕਰਤਾ ਹੈ, ਕਪਿਲ। ਇਸਨੂੰ ਮੰਨਣ ਵਾਲੇ ਆਪਣੇ ਢੰਗ ਨਾਲ ਚਲਦੇ ਨੇ। ਯੋਗ ਸ਼ਾਸਤਰ ਦਾ ਕਰਤਾ ਹੈ, ਪਾਤੰਜਲੀ। ਇਸਨੂੰ ਮੰਨਣ ਵਾਲੇ ਆਪਣੇ ਢੰਗ ਨਾਲ ਚਲਦੇ ਨੇ। ਵਿਸ਼ੇਸ਼ਕ ਦਾ ਕਰਤਾ ਹੈ, ਰਿਸ਼ੀ ਕਣਾਦ। ਇਸਨੂੰ ਮੰਨਣ ਵਾਲੇ ਲੋਕੀਂ ਆਪਣੇ ਢੰਗ ਨਾਲ ਚਲਦੇ ਨੇ। ਮਿਮਾਂਸਾ ਦਾ ਕਰਤਾ ਹੈ ਜੈਮਨੀ। ਇਸਨੂੰ ਮੰਨਣ ਵਾਲੇ ਲੋਕ ਆਪਣੇ ਢੰਗ ਨਾਲ ਚਲਦੇ ਨੇ। ਵੇਦਾਂਤ ਦਾ ਰਚਇਤਾ ਹੈ, ਵਿਆਸ। ਇਸਨੂੰ ਮੰਨਣ ਵਾਲੇ ਆਪਣੇ ਢੰਗ

ਨਾਲ ਚਲਦੇ ਨੇ। ਹਾਲਾਂਕਿ ਜੈਮਨੀ ਜਿਸਨੇ ਮਿਮਾਂਸਾ ਸ਼ਾਸਤਰ ਰਚਿਆ ਇਹ ਵਿਆਸ ਦਾ ਚੇਲਾ ਸੀ। ਪੜ੍ਹਿਆ ਲਿਖਿਆ ਤਾਂ ਵਿਆਸ ਕੋਲੋਂ ਸੀ। ਉਪਦੇਸ਼ ਤਾਂ ਉਸ ਕੋਲੋਂ ਲਿਆ। ਪਰ ਬਾਅਦ ਵਿਚ ਇਸਨੂੰ ਜੋ ਅਨੁਭਵ ਹੋਏ ਇਹ ਉਸ ਵਿਚ ਆਪਣੇ ਵਿਦਿਆ ਗੁਰੂ ਨਾਲ ਵੀ ਸਹਿਮਤ ਨਹੀਂ ਸੀ। ਇਸਨੂੰ ਵੈਦਾਂਤ ਤੋਂ ਮੁਖ਼ਾਲਿਫ ਦੂਸਰਾ ਸ਼ਾਸਤਰ ਲਿਖਿਆ ਹੈ, ਮੀਮਾਂਸਾ। ਗੁਰੂ ਦਾ ਜਿਗਰਾ ਵੀ ਬਹੁਤ ਵੱਡਾ ਸੀ ਉਸਨੇ ਸੀਨੇ ਨਾਲ ਲਗਾਇਆ, ਬਈ ਠੀਕ ਹੈ। ਤੇਰਾ ਉਹ ਰਸਤਾ ਹੈ। ਤੂੰ ਠੀਕ ਹੈਂ। ਇਕ ਰਸਤੇ ਤੋਂ ਨਦੀਆਂ ਸਾਗਰ ਤਕ ਨਹੀਂ ਪਹੁੰਚਦੀਆਂ। ਨਰਬਦਾ ਦਾ ਆਪਣਾ ਰਸਤਾ ਹੈ, ਗੰਗਾ ਦਾ ਆਪਣਾ ਰਸਤਾ ਹੈ। ਬਿਆਸਾ ਦਾ ਆਪਣਾ ਰਸਤਾ ਹੈ। ਸਿੰਧ ਦਾ ਆਪਣਾ ਰਸਤਾ ਹੈ। ਇੰਗਲੈਂਡ ਦੇ ਥੇਮ ਦਾ ਆਪਣਾ ਰਸਤਾ ਹੈ। ਇਰਾਕ ਦੇ ਦਜਲਾ, ਫੈਰਾਕ ਦਾ ਆਪਣਾ ਰਸਤਾ ਹੈ। ਆਪਣੇ ਆਪਣੇ ਰਸਤੇ ਤੋਂ ਜਾਂਦੇ ਨੇ ਦਰਿਆ। ਜਾਂਦੇ ਸਾਗਰ ਦੇ ਵਿਚ ਨੇ। ਸਾਗਰ ਵਿਚ ਜਾ ਕੇ ਦਰਿਆ ਦਾ ਨਾਮ ਵੀ ਖੋਹ ਜਾਂਦਾ ਹੈ। ਆਇਆ ਵੀ ਕਿੱਥੋਂ ਸੀ ਸਭ ਨਿਸ਼ਾਨੀਆਂ ਖੋਹ ਜਾਂਦੀਆਂ ਨੇ। ਲਭੋ ਤੁਸੀਂ ਸਮੁੰਦਰ ਵਿਚ ਗੰਗਾ। ਸਮੁੰਦਰ ਵਿਚ ਸਮੁੰਦਰ ਲੱਭਦਾ ਹੈ ਗੰਗਾ ਨਹੀਂ ਲੱਭਦੀ। ਸਾਗਰ ਵਿਚ ਸਿਰਫ ਸਾਗਰ ਲੱਭਦਾ ਹੈ ਦਜਲਾ, ਫੈਰਾਕ ਨਹੀਂ ਲੱਭਦਾ। ਸਾਗਰ ਵਿਚ ਸਿਰਫ ਸਾਗਰ ਮਿਲਦਾ ਹੈ। ਥੇਮ ਨਹੀਂ ਮਿਲਦਾ। ਬਿਆਸ ਨਹੀਂ ਮਿਲਦਾ, ਝਨਾਭ ਨਹੀਂ ਮਿਲਦਾ।

ਪ੍ਰਮਾਤਮਾ ਵਿਚ ਜਦ ਕੋਈ ਲੀਨ ਹੋ ਜਾਂਦਾ ਹੈ। ਨਾ ਉਹ ਹਿੰਦੂ ਹੁੰਦਾ ਹੈ ਨਾ ਉਹ ਮੁਸਲਮ ਹੁੰਦਾ ਹੈ। ਕੁਛ ਵੀ ਨਹੀਂ ਹੁੰਦਾ। ਉਹ ਕੇਵਲ ਪ੍ਰਮਾਤਮਾ ਦਾ ਰੂਪ ਹੁੰਦਾ ਹੈ। ਕੇਵਲ ਈਸ਼ਵਰ ਦਾ ਰੂਪ ਹੁੰਦਾ ਹੈ। ਰਸਤੇ ਦੇ ਜੋ ਨਿਯਮ ਅਪਣਾ ਕੇ ਚਲ ਰਿਹਾ ਹੈ ਉਸੇ ਨੂੰ ਮੁਸਲਮਾਨ ਕਹਿੰਦੇ ਨੇ। ਉਸੇ ਨੂੰ ਸਿੱਖ ਕਹਿੰਦੇ ਨੇ। ਜੋ ਨਿਯਮ ਹੀ ਨਹੀਂ ਮੰਨਦਾ ਨਾ ਉਹ ਮੁਸਲਮਾਨ ਹੈ ਨਾ ਉਹ ਸਿੱਖ ਹੈ, ਨਾ ਉਹ ਹਿੰਦੂ ਹੈ ਨਾ ਉਹ ਇਸਾਈ ਹੈ। ਟ੍ਰੈਫਿਕ ਰੂਲ ਦੀ ਤੇ ਪਾਲਣਾ ਕਰਨੀ ਪਵੇਗੀ। ਯਾਤਾ-ਯਾਤ ਦੇ ਨਿਯਮਾਂ ਦੀ ਤੇ ਪਾਲਣਾ ਕਰਨੀ ਪਵੇਗੀ। ਉਨ੍ਹਾਂ ਸ਼ਾਸਤਰਾਂ ਦੇ ਆਧਾਰ 'ਤੇ ਸਾਧੂਆਂ ਦੇ ਵੀ ਵੱਖ ਵੱਖ ਟੋਲੇ ਬਣੇ ਸਨ। ਸੰਨਿਆਸੀ ਬਣੇ, ਬ੍ਰਹਮਚਾਰੀ ਬਣੇ। ਬੈਰਾਗੀ ਬਣੇ। ਉਦਾਸੀ ਬਣੇ, ਯੋਗੀ ਬਣੇ। ਪਤਾ ਨਹੀਂ ਕਿਤਨੇ ਭੇਖ ਬਣੇ। ਕੋਈ ਪਾਤੰਜਲੀ ਤੋਂ ਪ੍ਰਭਾਵਿਤ ਹੋਇਆ। ਯੋਗ ਸ਼ਾਸਤਰ ਨਾਲ ਜੁੜ ਗਿਆ। ਕੋਈ ਵਿਆਸ ਤੋਂ ਪ੍ਰਭਾਵਿਤ ਹੋ ਗਿਆ ਵੇਦਾਂਤ ਨਾਲ ਜੁੜ ਗਿਆ। ਕੋਈ ਕਪਲ ਤੋਂ ਪ੍ਰਭਾਵਿਤ ਹੋਇਆ, ਸਾਂਖ ਨਾਲ ਜੁੜ ਗਿਆ। ਕੋਈ ਕਣਾਦ ਤੋਂ ਪ੍ਰਭਾਵਿਤ ਹੋਇਆ ਵੈਸ਼ੇਸ਼ਕ ਨਾਲ ਜੁੜ ਗਿਆ। ਕੋਈ ਜੈਮਨੀ ਤੋਂ ਬਹੁਤ ਪ੍ਰਭਾਵਿਤ ਹੋ ਗਿਆ ਮਿਮਾਂਸਾ ਨਾਲ ਜੁੜ ਗਿਆ। ਕੋਈ ਗੌਤਮ ਤੋਂ ਪ੍ਰਭਾਵਿਤ ਹੋਇਆ ਨਿਆਂਏ ਨਾਲ ਜੁੜ ਗਿਆ। ਰਸਤੇ ਅਲਗ ਅਲਗ ਬਣੇ। ਹਜ਼ਾਰਾਂ ਸਾਲ ਦੇ ਇਤਿਹਾਸ ਵਿਚ ਇਨ੍ਹਾਂ ਰਸਤਿਆਂ ਦਾ ਝਗੜਾ ਨਹੀਂ ਰਿਹਾ। ਕੋਈ ਝਗੜਾ ਨਹੀਂ ਰਿਹਾ। ਅਸੀਂ ਤਾਂ ਕੁਝ ਰਸਤੇ ਦੇ ਵਿਚ ਵੀ ਰਸਤੇ ਬਣਾਏ ਨੇ, ਗੁਰਮਤਿ ਦਾ ਰਸਤਾ ਤਾਂ ਇਕ ਹੈ। ਗੁਰਮਤਿ ਗਾਡੀ ਰਾਹ ਚਲਾਇਆ। ਰਸਤਿਆਂ ਵਿਚ ਵੀ ਕਈ ਰਸਤੇ ਬਣਾ ਲਏ, ਕਿ ਮੇਰੀ ਇਹ

ਮਰਯਾਦਾ। ਹੋਵੇਗੀ ਤੇਰੀ, ਗੁਰੂ ਦੀ ਨਹੀਂ ਹੈ। ਵੱਖ ਵੱਖ ਸਿਲਸਲੇ ਚਲ ਪਏ ਨੇ। ਖੈਰ, ਚਲਣਾ ਹੈ ਧਿਆਨ ਨੇ। ਸਹਾਰਾ ਹੈ ਸ਼ਬਦ ਦਾ। ਧੁਨ ਦਾ। ਪ੍ਰੇਰਨਾ ਹੈ ਕਾਮਨਾ ਦੀ ਜਾਂ ਭਾਵਨਾ ਦੀ। ਜਾਂ ਕੋਈ ਕਾਮਨਾ ਪ੍ਰੇਰਦੀ ਹੈ, ਕਰਨਾ ਹੈ। ਪਾਠ ਕਰਨਾ ਹੈ। ਇਕ ਹੋਰ ਵੀ ਮੈਂ ਅਰਜ਼ ਕਰ ਦਿਆਂ। ਜਪ ਹੁੰਦਾ ਹੈ। ਉਚਾਰਣ ਕਰਨਾ ਤੇ ਸੁਣਨਾ :—

ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੯੨)

ਕੀ ਸਿਰਫ ਇਕ ਅੱਖਰ ਵਾਹਿਗੁਰੂ ਦਾ ਜਪ, ਜਪ ਹੈ ਅਤੇ ਗੁਰਬਾਣੀ ਦਾ ਜਪ, ਜਪ ਨਹੀਂ ਹੈ। ਉਹ ਵੀ ਜਪ ਹੈ :—

ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥
ਸਾਧੂ ਜਨ ਰਾਮੁ ਰਸਨ ਵਖਾਣੀ॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੯੨)

ਜਪਣ ਲਗਿਆਂ ਇਕ ਔਖਿਆਈ ਏ। ਜ਼ਬਾਨ ਉਚਾਰਣ ਕਰੇ ਤੇ ਮਨ ਸੁਣੇ। ਇਸ ਵਿਚ ਅੱਖਾਂ ਬੰਦ ਕਰਨੀਆਂ ਪੈਣਗੀਆਂ। ਬਾਣੀ ਯਾਦ ਹੀ ਨਹੀਂ ਤੋ ਜਪ ਕਿਵੇਂ ਕਰੇਗਾ। ਕਿਸ ਤਰ੍ਹਾਂ ਕਰੇਗਾ ਫਿਰ ਬਾਣੀ ਦਾ ਪੜ੍ਹਨਾ ਹੋ ਸਕਦਾ ਹੈ। ਪਾਠ ਹੋ ਸਕਦਾ ਹੈ। ਜਪਣਾ ਨਹੀਂ ਹੋ ਸਕਦਾ। ਪਾਠ ਪੜ੍ਹਨ ਤੇ ਜਪਣ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਪੜ੍ਹਦਾ ਪਿਆ ਹੈ। ਸਹਿਜੇ ਸਹਿਜੇ ਬਾਣੀ ਕੰਠ ਹੋ ਸਕਦੀ ਹੈ। ਪੜ੍ਹਦਾ ਪਿਆ ਹੈ। ਧਿਆਨ ਬਾਹਰ ਰੱਖਣਾ ਪਵੇਗਾ। ਧਿਆਨ ਅੰਦਰ ਦਾ ਮਤਲਬ ਹੀ ਨਹੀਂ ਹੈ। ਅਗਰ ਧਿਆਨ ਅੰਦਰ ਹੋਵੇ ਤੇ ਅੰਗਾਂ ਤੇ ਕੌਣ ਧਿਆਨ ਰੱਖੇਗਾ। ਅੱਖਰਾਂ ਤੇ ਕੌਣ ਧਿਆਨ ਰੱਖੇਗਾ। ਦ੍ਰਿਸ਼ਟੀ ਕੌਣ ਰੱਖੇਗਾ। ਧਿਆਨ ਤੇ ਬਾਹਰ ਹੈ, ਪੜ੍ਹਦਾ ਪਿਆ ਹੈ। ਇਸ ਵਿਚ ਅਰਥ ਬੋਧ ਦਾ ਪਤਾ ਚਲ ਸਕਦਾ ਹੈ। ਬਾਣੀ ਯਾਦ ਹੋ ਸਕਦੀ ਹੈ। ਪਰ ਬਾਣੀ ਜਪਦਾ ਪਿਆ ਹੈ ਬਾਣੀ ਦਾ ਰੂਪ ਹੋ ਜਾਏਗਾ। ਇਹ ਬਾਣੀ ਦਾ ਰੂਪ ਹੋ ਜਾਏਗਾ। ਪੜ੍ਹਨ ਵਾਲਾ ਨਹੀ ਹੋਵੇਗਾ, ਲੇਕਿਨ ਪੜ੍ਹਨਾ ਵਿਅਰਥ ਨਹੀਂ ਜਾਏਗਾ ਕਿਉਂਕਿ ਪੜ੍ਹਨਾ ਜਪਣ ਦਾ ਮਾਰਗ ਹੈ। ਪੜ੍ਹੇਗਾ ਤਾਂ ਹੀ ਕੰਠ ਹੋਵੇਗੀ ਨਾ। ਹੈਰਾਨਗੀ ਮੈਨੂੰ ਜ਼ਰੂਰ ਹੁੰਦੀ ਏ। ਚਾਲੀ ਚਾਲੀ ਸਾਲ ਤੋਂ ਰਹਿਰਾਸ ਸਾਹਿਬ ਦਾ ਪਾਠ ਕਰਦੇ ਨੇ, ਗੁਟਕਾ ਚਾਹੀਦਾ ਹੈ। ਹਦ ਹੋ ਗਈ। ਇਹ ਅਜੇ ਵੀ ਪਾਠ ਕਰਦੇ ਪਏ ਨੇ। ਰਹਿਰਾਸ ਸਾਹਿਬ ਦਾ ਜਪ ਨਹੀਂ ਕਰ ਰਹੇ। ਇਹ ਅਜੇ ਵੀ ਪਾਠ ਕਰ ਰਹੇ ਨੇ ਜਪੁਜੀ ਸਾਹਿਬ ਦਾ ਜਦ ਕਿ ਬਾਣੀ ਦਾ ਨਾਮ ਹੀ ਜਪ ਹੈ, ਜਪ ਨਹੀਂ ਕਰ ਰਹੇ। ਇਹ ਅਜੇ ਵੀ ਪਾਠ ਕਰ ਰਹੇ ਨੇ ਜਾਪੁ ਸਾਹਿਬ ਦਾ ਜਪ ਨਹੀਂ ਕਰ ਰਹੇ। ਜਦਕਿ ਉਸ ਬਾਣੀ ਦਾ ਨਾਮ ਹੀ ਜਾਪੁ ਸਾਹਿਬ ਹੈ। ਤੋ ਫਿਰ ਜਿਹੜਾ ਪੜ੍ਹਿਆ ਲਿਖਿਆ ਨਹੀ ਤੇ ਜਿਸਨੂੰ ਕੰਠ ਨਹੀਂ ਹੋ

ਸਕਿਆ, ਫਿਰ ਜਾਪੁ ਲਈ ਉਸਦੇ ਦਰਵਾਜ਼ੇ ਤਾਂ ਬੰਦ ਨਹੀਂ। ਫਿਰ ਉਹ ਵਾਹਿਗੁਰੂ ਅੱਖਰ, ਇਕ ਅੱਖਰ ਦਾ ਜਾਪ ਕਰੇ। ਇਹ ਤਾਂ ਕੰਠ ਹੋ ਸਕਦਾ ਹੈ ਵਾਹਿਗੁਰੂ। ਲਾਭ ਦੋਨਾਂ ਵਿਚ ਹੈ। ਇਸ ਚੱਕਰ ਵਿਚ ਨਾ ਪੈਣਾ। ਇਕ ਮੰਤਰ ਦੇ ਜਪ ਨਾਲ ਲਾਭ ਹੈ ਤੇ ਬਹੁਤ ਸਾਰੇ ਮੰਤਰਾਂ ਦੇ ਜਪ ਨਾਲ ਲਾਭ ਨਹੀਂ। **ਬਾਣੀ ਮੰਤ੍ਰ ਮਹਾਂ ਪੁਰਖਨ ਕੀ।** ਸਭ ਮੰਤਰ ਨੇ। ਇਹ ਸਾਰੀ ਬਾਣੀ ਮਹਾਂਮੰਤ੍ਰ ਹੈ। ਮੰਤ੍ਰ ਮਹਾਂ ਪੁਰਖਨ ਕੀ। ਇਹ ਤੇ ਮਹਾਂਪੁਰਖ ਦੀ ਬਾਣੀ ਹੈ ਮਹਾਂ ਮੰਤ੍ਰ ਹੈ। ਇਹ ਉਸ ਮਹਾਨ ਪ੍ਰਭੂ ਨਾਲ ਜੋੜਦੀ ਹੈ। ਬ-ਸ਼ਰਤ ਹੈ ਜਪ ਹੋਵੇ। ਹੁਣ ਇਹ ਜਪ ਕਾਮਨਾ ਕਰਕੇ ਕੀਤਾ ਜਾ ਸਕਦਾ ਹੈ। ਭਾਵਨਾ ਕਰਕੇ ਕੀਤਾ ਜਾ ਸਕਦਾ ਹੈ। ਕਾਮਨਾ ਵਿਚ ਮੈਨੂੰ ਕੁਛ ਚਾਹੀਦਾ ਹੈ। ਭਾਵਨਾ ਵਿਚ ਮੈਂ ਕੁਝ ਸਦਕੇ ਕਰਨਾ ਹੈ। ਕੁਝ ਕੁਰਬਾਨ ਕਰਨਾ ਹੈ। ਜ਼ਮੀਨ ਆਸਮਾਨ ਦਾ ਫਰਕ ਹੈ। ਆਪ ਸਾਰੇ ਸਿਆਣੇ ਹੋ। ਇਸ ਵਾਸਤੇ ਮੈਂ ਬੁਨਿਆਦੀ ਵਿਚਾਰਾਂ ਤੁਹਾਡੇ ਸਾਹਮਣੇ ਰੱਖੀਆਂ ਨੇ। ਬਹੁਤ ਸਾਰੇ ਇਤਿਹਾਸ ਦੇ ਪੰਨੇ ਵੀ ਨਹੀ ਰੱਖੇ। ਕਿਉਂਕਿ ਮੂਲ ਨਾਲ ਮਨੁੱਖ ਜੁੜ ਜਾਏ ਤੇ ਇਤਿਹਾਸ ਨਾਲੋਂ ਟੁੱਟਦਾ ਨਹੀਂ ਹੈ। ਟੁੱਟ ਜਾਂਦੇ ਨੇ ਉਹ ਇਤਿਹਾਸ ਨਾਲੋਂ ਜੋ ਆਪਣੇ ਮੂਲ ਨਾਲੋਂ ਟੁੱਟ ਜਾਂਦੇ ਨੇ। ਕਾਮਨਾ ਦੇ ਵਿਚ ਮੈਨੂੰ ਗੁਰੂ ਨਹੀਂ ਚਾਹੀਦਾ। ਗੁਰੂ ਕੋਲੋਂ ਕੁਛ ਚਾਹੀਦਾ ਹੈ। ਕਾਮਨਾ ਵਿਚ ਮੈਨੂੰ ਪ੍ਰਮਾਤਮਾ ਨਹੀਂ ਚਾਹੀਦਾ, ਮੈਨੂੰ ਪ੍ਰਮਾਤਮਾ ਕੋਲੋਂ ਕੁਛ ਚਾਹੀਦਾ ਹੈ। ਭਾਵਨਾ ਵਿਚ ਮੈਂ ਗੁਰੂ ਤੋਂ ਸਦਕੇ ਹੁੰਦਾ ਹਾਂ। ਮੈਂ ਸਭ ਕੁਝ ਨਿਛਾਵਰ ਕਰਨਾ ਹੈ। ਮੈਂ ਸਭ ਕੁਛ ਕੁਰਬਾਨ ਕਰਨਾ ਹੈ :—

ਮਨੁ ਤਨੁ ਤੇਰਾ ਧਨੁ ਭੀ ਤੇਰਾ॥
ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
(ਸ੍ਰੀ ਗੁ. ਗ੍ਰੰ. ਸਾ. ਅੰਕ ੧੦੬)

ਇਹ ਮੈਂ ਤਨ ਅਰਪਨ ਕਰ ਦਿੱਤਾ। ਤੇ ਪਹਿਚਾਨ ਕਿਵੇਂ ਹੋਵੇਗੀ ਕਿ ਇਸਨੇ ਤਨ ਅਰਪਨ ਕਰ ਦਿੱਤਾ ਹੈ। ਇਸਦਾ ਤਨ ਗੁਰੂ ਵਰਗਾ ਹੋ ਜਾਏਗਾ ਇਹ ਮਨੁੱਖ ਨਾਈ ਦੀ ਦੁਕਾਨ ਤੇ ਨਹੀਂ ਬੈਠ ਸਕੇਗਾ। ਇਹ ਮਨੁੱਖ ਆਪਣੇ ਕੇਸਾਂ ਨੂੰ ਉਸਤਰਾ ਨਹੀਂ ਲਾਏਗਾ। ਕੰਬਣੀ ਛਿੜ ਜਾਏਗੀ ਤਨ ਤੇ ਦੇ ਦਿੱਤਾ ਹੈ। ਇਕ ਹੋਰ ਵੀ ਅਰਜ਼ ਕਰਾਂ, ਜਿਹੜਾ ਅਜੇ ਤਨ ਹੀ ਨਹੀਂ ਦੇ ਸਕਿਆ, ਉਹ ਮਨ ਕੀ ਖਾਕ ਦੇਵੇਗਾ। ਇਸ ਚੱਕਰ ਵਿਚ ਨਾਂ ਪੈਣਾ। ਕਹਿੰਦੇ ਨੇ ਮਨ ਵਿਚ ਸਿੱਖੀ ਹੋਣੀ ਚਾਹੀਦੀ ਹੈ। ਤਨ ਵਿਚ ਤੇ ਰੱਖ ਨਹੀਂ ਸਕਿਆ ਮਨ ਵਿਚ ਕੀ ਖ਼ਾਕ ਰੱਖੇਗਾ। ਮਨ ਤੇ ਬੁਨਿਆਦ ਹੈ, ਮੂਲ ਹੈ। ਜਿਸ ਦਰਖਤ ਦੀਆਂ ਜੜ੍ਹਾਂ ਹਰੀਆਂ ਭਰੀਆਂ ਹੁੰਦੀਆਂ ਨੇ ਉਸਦੇ ਪੱਤੇ ਫਲ ਫੁਲ ਭੀ ਉਪਰ ਹੁੰਦੇ ਨੇ। ਖਿੜਦੇ ਨੇ, ਹਰੇ ਭਰੇ ਹੁੰਦੇ ਨੇ। ਸੁੱਕਾ ਸੜਿਆ ਬੂਟਾ ਵੇਖ ਕੇ ਤੇ ਕਹਿਣਾ ਪਵੇਗਾ ਜੜ੍ਹਾਂ ਹੀ ਨਹੀਂ ਨੇ। ਇਹ ਤੇ ਕਹਿਣਾ ਪਵੇਗਾ, ਔਖੇ ਨਾ ਹੋਣਾ। ਮੈਂ ਦੇਖਦਾ ਹਾਂ ਕਈ ਅਜੇ ਤਨ ਵੀ ਅਰਪਨ ਕਰਨ ਨੂੰ ਤਿਆਰ ਨਹੀਂ। ਇਹ ਠੀਕ ਹੈ ਨਿਰੇ ਤਨ ਅਰਪਨ ਕਰਨ ਨਾਲ ਗਲ ਬਣੇਗੀ ਨਹੀਂ। ਮਨ ਅਰਪਨ ਕਰਨਾ ਪਵੇਗਾ :—

**ਕੰਚਨ ਸਿਉ ਪਾਈਐ ਨਹੀ ਤੋਲਿ॥**
**ਮਨੁ ਦੇ ਰਾਮੁ ਲੀਆ ਹੈ ਮੋਲਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੨੭)

ਪਰ ਪਹਿਲੇ ਤਾਂ ਉਪਰ ਤਨ ਹੈ ਨਾ। ਤੂੰ ਤਨ ਹੀ ਦੇਣ ਨੂੰ ਤਿਆਰ ਨਹੀਂ, ਮਨ ਕੀ ਖ਼ਾਕ ਦੇਵੇਂਗਾ। ਧਨ ਦੇਣਾ ਵੀ ਤਨ ਦੇਣਾ ਹੈ। ਤਨ ਦੀ ਮਿਹਨਤ ਨਾਲ ਧਨ ਕਮਾਇਆ ਹੈ। ਗੁਰੂ ਤੇਰੇ ਅੱਗੇ ਅਰਪਨ ਕਰਦੇ ਹਾਂ। ਇਹ ਤਨ ਵੀ ਤੈਨੂੰ ਅਰਪਣ ਕਰਦੇ ਹਾਂ। ਤਨ ਨਾਲ ਧਨ ਨਾਲ, ਚਲੋ ਧਰਮ ਪ੍ਰਚਾਰ ਹੋਇਆ। ਧਾਰਮਿਕ ਅਸਥਾਨ ਬਣੇ। ਹਾਂ ਅਗਰ ਗੁਰੂ ਕੀ ਗੋਲਕ ਦਾ ਗਲਤ ਇਸਤੇਮਾਲ ਹੋਇਆ ਹੈ ਤੇ ਉਹ ਧਨ ਗੁਰੂ ਨੂੰ ਅਰਪਣ ਨਹੀਂ ਹੋਇਆ। ਨਹੀਂ ਹੋਇਆ। ਅਗਰ ਉਸ ਧਨ ਨਾਲ ਪ੍ਰਚਾਰ ਨੂੰ ਕੋਈ ਫਾਇਦਾ ਨਹੀਂ ਹੋਇਆ। ਉਸ ਧਨ ਨਾਲ ਕੋਈ ਧਰਮ ਮੰਦਰਾਂ ਦੀ ਤਾਮੀਰ ਨਹੀਂ ਹੋਈ। ਉਹ ਧਨ ਕਿਸੇ ਗਰੀਬ ਦੇ ਕੰਮ ਨਹੀਂ ਆਇਆ। ਤੇ ਉਹ ਧਨ ਗੁਰੂ ਦੀ ਗੋਲਕ ਵਿਚ ਨਹੀਂ, ਕਿਸੇ ਦੀ ਗੋਲਕ ਵਿਚ ਗਿਆ ਹੋਵੇਗਾ। ਗੁਰੂ ਦੀ ਗੋਲਕ ਵਿਚ ਨਹੀਂ। ਧਨ ਅਰਪਣ ਕਰਨਾ ਵੀ ਤਨ ਅਰਪਣ ਕਰਨਾ ਹੈ। ਜਿਹੜਾ ਤਨ ਤੇ ਧਨ ਅਰਪਣ ਕਰਨ ਨੂੰ ਤਿਆਰ ਨਹੀਂ ਮਨ ਕੀ ਖ਼ਾਕ ਅਰਪਣ ਕਰੇਗਾ।

ਇਸ ਵਾਸਤੇ ਜਦ ਕੋਈ ਸਨਾਤਨੀ ਢੰਗ ਨਾਲ ਉਨ੍ਹਾਂ ਰਿਸ਼ੀਆਂ ਮੁਨੀਆਂ ਦੇ ਢੰਗ ਨਾਲ ਚਲਣ ਨੂੰ ਤਿਆਰ ਹੋ ਜਾਂਦਾ ਹੈ। ਜਨੇਊ ਪਹਿਨ ਲੈਂਦਾ ਹੈ ਕਿੰਤੂ ਪ੍ਰੰਤੂ ਨਹੀਂ ਕਰਦਾ। ਬਈ ਇਸ ਜਨੇਊ ਦੀ ਕੀ ਲੋੜ ਹੈ। ਟਿਕਾ ਵੀ ਲਾ ਲੈਂਦਾ ਹੈ। ਧੋਤੀ ਪਹਿਨ ਕੇ ਜਪ ਕਰਦਾ ਹੈ। ਜਦ ਕੋਈ ਤਨ ਅਰਪਣ ਕਰ ਦਿੰਦਾ ਹੈ ਮੁਸਲਮਾਨ ਉਹ ਮੁਹੰਮਦ ਸਾਹਿਬ ਦੀ ਸ਼ਰਾ ਨੂੰ ਸਿਰ ਮਸਤਕ ਤੇ ਰੱਖਦਾ ਹੈ। ਸੁੰਨਤ ਵੀ ਰੱਖਦਾ ਹੈ, ਰੋਜ਼ਾ ਵੀ ਰੱਖਦਾ ਹੈ। ਹੱਜ ਵੀ ਕਰਦਾ ਹੈ, ਜ਼ਕਾਤ ਵੀ ਦਿੰਦਾ ਹੈ। ਆਪਣਾ ਰੂਪ ਵੈਸਾ ਬਣਾਉਂਦਾ ਹੈ ਜੋ ਮੁਹੰਮਦ ਸਾਹਿਬ ਦਾ ਸੀ। ਉਹ ਦਾੜੀ ਨਹੀਂ ਕੱਟਦੇ ਸਨ। ਮੁਹੰਮਦ ਸਾਹਿਬ ਨੂੰ ਮੰਨਣ ਵਾਲੇ ਮੁਸਲਮਾਨ ਦਾੜੀ ਨਹੀਂ ਕਟਦੇ। ਚਲੋ ਮੁਹੰਮਦ ਅਜੇ ਤੇਰੇ ਤਨ ਨੂੰ ਮੰਨਦੇ ਹਾਂ। ਤੇਰੇ ਮਨ ਨਾਲ ਸਹਿਮਤ ਹੋਵਾਂਗੇ, ਇਹ ਤਾਂ ਦੂਜਾ ਪੜਾਉ ਹੈ ਨਾ। ਪਹਿਲੇ ਤਨ ਨਾਲ ਤਾਂ ਸਹਿਮਤ ਹੋ। ਪਹਿਲੇ ਗੁਰੂ ਨਾਨਕ ਤੇ ਕਲਗੀਧਰ ਦੇ ਤਨ ਨਾਲ ਤਾਂ ਸਹਿਮਤ ਹੋ। ਤੂੰ ਆਪਣਾ ਤਨ ਤੇ ਅਰਪਣ ਕਰ। ਯਾਤਰਾ ਇਤਨੀ ਸੌਖੀ ਨਹੀਂ, ਬੱਚਿਆਂ ਦਾ ਖੇਲ ਨਹੀਂ ਹੈ। ਇਹ ਵੀ ਮੈਂ ਅਰਜ਼ ਕਰ ਦਿਆਂ ਨਿਰੇ ਤਨ ਅਰਪਣ ਨਾਲ ਗੱਲ ਨਹੀਂ ਬਣੇਗੀ, ਮਨ ਅਰਪਣ ਕਰਨਾ ਪਵੇਗਾ। ਪਰ ਪਹਿਲੇ ਤੇ ਤਨ। ਤੂੰ ਤਨ ਦੇਣ ਨੂੰ ਹੀ ਤਿਆਰ ਨਹੀਂ। ਯਾਤਰਾ ਕਿਸ ਤਰ੍ਹਾਂ ਹੋਵੇਗੀ। ਤਨ ਅਰਪਣ ਕਰਨਾ, ਭੇਟ ਕਰਨਾ ਗੁਰੂ ਦੀ ਰਹਿਤ-ਬਹਿਤ ਕਬੂਲ ਕਰ ਲੈਣੀ। ਪ੍ਰਵਾਨ ਕਰ ਲੈਣੀ। ਐ ਗੁਰੂ ਮੈਂ ਆਪਣਾ ਤਨ, ਤੇਰੇ ਵਰਗਾ ਬਣਾਉਣਾ ਹੈ। ਤੂੰ ਮਿਹਰ ਕਰੀਂ ਮੇਰਾ ਮਨ ਵੀ ਆਪਣੇ ਵਰਗਾ ਬਣਾਈਂ। ਪਹਿਲੇ ਤਨ ਤੇ ਬਣਾ। ਯਾਤਰਾ ਤਨ ਤੋਂ ਸ਼ੁਰੂ ਹੋਵੇਗੀ। ਬਹੁਤ ਸਾਰੇ ਕੇਸਾਂ ਦੀ ਸਮੱਸਿਆ ਦਸਦੇ ਨੇ। ਕੇਸ ਸਰੀਰ ਵਿਚੋਂ ਬਹੁਤ ਵੱਡਾ ਧਾਰਮਿਕ ਪਹਿਲੂ ਨੇ। ਧਾਰਮਿਕ ਅੰਗ ਨੇ। ਆਪ ਸੁਣਕੇ ਹੈਰਾਨ ਹੋਵੋਗੇ, ਕਾਲੀ

ਪਗ ਮੁਹੰਮਦ ਸਾਹਿਬ ਸਜਾਉਂਦੇ ਸਨ। ਸਿਰ ਤੇ ਲੰਬੇ ਕੇਸ ਸਨ, ਲੰਬਾ ਦਾੜ੍ਹਾ ਸੀ :-

...ਸਾਬਤ ਸੂਰਤਿ ਦਸਤਾਰ ਸਿਰਾ।।

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੮੪)

ਇਹ ਜੋ ਤਸਵੀਰ ਖਿੱਚੀ ਹੈ ਗੁਰੂ ਅਰਜਨ ਦੇਵ ਜੀ ਨੇ, ਮੁਸਲਮਾਨ ਦੀ ਖਿੱਚੀ ਹੈ, ਸਿੱਖ ਦੀ ਨਹੀਂ ਖਿੱਚੀ। ਇਸ ਚੱਕਰ ਵਿਚ ਨਾ ਪੈਣਾ। ਇਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ। ਇਸ ਸ਼ਬਦ ਵਿਚ ਮੁਸਲਮਾਨ ਦੀ ਰੂਪ ਰੇਖਾ ਬਣਾਈ ਹੈ। ਪੜ੍ਹ ਲੈਣਾ ਤੁਸੀਂ। ਸਾਬਤ ਸੂਰਤ ਕੌਣ ਹੈ ਜੋ ਬੁਰਗੂ ਧਾਰਨ ਕਰਦਾ ਹੈ, ਬਾਂਗ ਉਚਾਰਣ ਕਰਦਾ ਹੈ, ਨਮਾਜ਼ ਪੜ੍ਹਦਾ ਹੈ। ਕੁਰਾਨ ਦੀ ਤਿਲਾਵਤ ਕਰਦਾ ਹੈ। ਸਭ ਲਿਖਿਆ ਹੈ, ਫਿਰ ਕਿਹਾ ਹੈ ਉਹ ਸਾਬਤ ਸੂਰਤ ਹੈ। ਕੇਸ ਵੀ ਹਨ, ਦਸਤਾਰ ਵੀ ਹੈ। ਮੈਂ ਤਸਵੀਰ ਲਿਆਇਆ ਸੀ ਈਰਾਨ 'ਚੋਂ ਕਿਉਂਕਿ ਈਰਾਨ ਸ਼ੀਆ ਮੁਸਲਮਾਨ ਹੈ। ਉਹ ਤਸਵੀਰਾਂ ਮੁਹੰਮਦ ਸਾਹਿਬ ਦੀਆਂ ਬਣਾਉਂਦੇ ਹਨ। ਸੁੰਨੀ ਨਹੀ ਬਣਾਉਂਦੇ। ਸੁੰਨੀ ਇਸ ਨੂੰ ਕੁਫਰ ਮੰਨਦੇ ਨੇ। ਲੇਕਿਨ ਸ਼ੀਆ ਨਹੀਂ ਮੰਨਦੇ। ਹਰ ਸਾਲ ਸ਼ੀਆ ਤੇ ਸੁੰਨੀ ਲੜ ਵੀ ਪੈਂਦੇ ਨੇ ਮੁਹੱਰਮ ਦੇ ਦਿਨਾਂ ਵਿਚ, ਕਿਉਂਕਿ ਮੁਹੱਰਮ ਸ਼ੀਆ ਕਢਦੇ ਨੇ ਸੁੰਨੀ ਨਹੀ ਕੱਢਦੇ। ਸਾਰੀ ਦੁਨੀਆਂ ਵਿਚ ੪੦ ਫੀਸਦੀ ਮੁਸਲਮਾਨ ਸ਼ੀਆ ਨੇ ਅਤੇ ੬੦ ਫੀਸਦੀ ਸੁੰਨੀ ਨੇ। ਅਰਬ ਦੇਸਾਂ ਵਿਚ ਬਹੁਤਾਤ ਵਿਚ ਨੇ। ਅਰਬ ਦੇਸ਼ਾਂ ਵਿਚ ਤਾਂ ੮੦ ਫੀਸਦੀ ਸੁੰਨੀ ਨੇ ਬਾਕੀ ਸ਼ੀਆ ਨੇ। ਸ਼ੀਆ ਤਸਵੀਰ ਵੀ ਬਣਾਉਂਦੇ ਨੇ। ਹਜ਼ਰਤ ਅਲੀ ਦੀ ਔਰ ਮੁਹੰਮਦ ਸਾਹਿਬ ਦੀ। ਜਦ ਮੈਂ ਲੈ ਗਿਆ ਤੇ ਲਖਨਊ ਦੇ ਮੌਲਵੀਆਂ ਨੂੰ ਦਿਖਾਈ। ਕਹਿਣ ਲੱਗੇ ਇਹ ਤੋ ਕਿਸੀ ਸਰਦਾਰ ਜੀ ਦੀ ਫੋਟੂ ਹੈ। ਮੁਹੰਮਦ ਸਾਹਿਬ ਕੀ ਨਹੀਂ। ਮੈਂ ਕਿਹਾ ਥੱਲੇ ਲਿਖਿਆ ਹੋਇਆ ਹੈ ਪੜ੍ਹ ਲਉ। ਅਰਬੀ ਵਿਚ ਕੀ ਲਿਖਿਆ ਹੈ। ਹਜ਼ਰਤ ਮੁਹੰਮਦ ਸਾਹਿਬ ਲਿਖਿਆ ਹੈ। ਥੱਲੇ, ਪੜ੍ਹੋ। ਫਿਰ ਈਰਾਨ ਦੀ ਬਣੀ ਹੋਈ ਹੈ। ਇਸ ਤਰ੍ਹਾਂ ਦਾ ਸਰੂਪ ਮੁਹੰਮਦ ਸਾਹਿਬ ਦਾ ਸੀ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ ਮੁਸਲਮਾਨ ਤੇ ਉਹ ਹੈ ਸਾਬਤ ਸੂਰਤ ਦਸਤਾਰ ਸਿਰਾ।। ਸਰੂਪ ਸਾਬਤ ਹੋਵੇ।

ਮਨੁੱਖ ਜਦ ਜਪ ਕਰਦਾ ਹੈ। ਭਾਵਨਾ ਅਧੀਨ, ਕਾਮਨਾ ਅਧੀਨ ਨਹੀਂ। ਉਸ ਦੀ ਸੁਰਤ ਜੈਸੇ ਬੁਲੰਦੀਆਂ ਨੂੰ ਛੂੰਹਦੀ ਹੈ। ਐਥੇ ਦਸਮ-ਦੁਆਰ ਮਸਤਕ ਵਿਚ ਕੁਝ ਹਲਚਲ ਆਰੰਭ ਹੁੰਦੀ ਏ। ਵੱਖ ਵੱਖ ਗ੍ਰਹਿ ਨੇ, ਵੱਖ ਵੱਖ ਚੱਕਰ ਨੇ ਉਨ੍ਹਾਂ ਸਾਰਿਆਂ ਦਾ ਜ਼ਿਕਰ ਹੈ ਗੁਰੂ ਗ੍ਰੰਥ ਸਾਹਿਬ ਵਿਚ। ਐਹ ਜੋ ਦੋ ਚਾਰ ਦਿਨ ਰਹਿੰਦੇ ਨੇ ਮੈਂ ਕੋਸ਼ਿਸ਼ ਕਰਾਂਗਾ ਤੁਹਾਡੇ ਸਾਹਮਣੇ ਰੱਖਣ ਦੀ। ਰਸ ਦਾ ਸੋਮਾ ਮਸਤਕ ਵਿਚ ਹੀ ਫੁਟਦਾ ਹੈ। ਦਸਮ-ਦੁਆਰ ਵਿਚ, ਰਸ ਦਾ ਸੰਗ੍ਰਹਿ ਵੀ ਉਥੇ ਹੀ ਹੁੰਦਾ ਹੈ। ਉਸੇ ਤੋਂ ਛਵਾਵਾਂ ਨਿਕਲਦੀਆਂ ਨੇ ਜਿਸਨੂੰ ਓਰਾ ਕਹਿ ਦਿੰਦੇ ਨੇ, ਆਭਾ ਕਹਿ ਦਿੰਦੇ ਨੇ। ਉਹ ਛੇਤੀ ਖਾਰਜ ਵੀ ਹੋ ਸਕਦਾ ਹੈ। ਕੇਸ ਮਦਦ ਕਰਦੇ ਨੇ। ਕੇਸਾਂ ਤੋਂ ਛੇਤੀ ਨਿਕਲ ਸਕਦਾ ਹੈ। ਦਸਤਾਰ ਮਦਦ ਕਰਦੀ ਹੈ। ਕਾਫੀ ਲੰਬੇ ਸਮੇਂ ਤਕ ਉਹ ਰਸ ਬਣਿਆ ਰਹੇਗਾ। ਜਿਵੇਂ ਪੰਦਰਾਂ ਮਿੰਟ ਅਸੀ ਰੋਟੀ ਖਾਂਦੇ ਹਾਂ। ਸਾਰਾ ਦਿਨ ਭੁਖ ਨਹੀ ਲਗਦੀ। ਤਾਜ਼ਗੀ ਬਣੀ ਰਹਿੰਦੀ ਹੈ। ਯਕੀਨ ਜਾਣੋ ਅੱਧੇ ਘੰਟੇ ਦਾ ਕੀਤਾ ਹੋਇਆ ਜਪ ੨੪ ਘੰਟੇ ਸਰੂਰ

ਬਣਾਈ ਰੱਖੇਗਾ। ਮਸਤੀ ਬਣਾਈ ਰੱਖੇਗਾ। ਉਹ ਰਸ, ਕੇਸ ਤੇ ਦਸਤਾਰ ਖਾਰਜ ਨਹੀਂ ਹੋਣ ਦੇਣਗੇ। ਇਸ ਵਾਸਤੇ ਜਦ ਵੀ ਕਿਸੇ ਨੂੰ ਇਸ ਤਰ੍ਹਾਂ ਦੀਆਂ ਝਾਂਕੀਆਂ ਮਿਲਦੀਆਂ ਨੇ। ਚਾਹੇ ਉਹ ਸਨਾਤਨੀ ਰਿਸ਼ੀ ਸਨ, ਚਾਹੇ ਉਹ ਹਜ਼ਰਤ ਈਸਾ ਸਨ, ਚਾਹੇ ਹਜ਼ਰਤ ਮੁਹੰਮਦ ਸਾਹਿਬ ਸਨ, ਸਾਰਿਆਂ ਨੇ ਕੇਸ ਰੱਖੇ ਹੋਏ ਸਨ।

ਅਜੋਕੇ ਯੁਗ ਵਿਚ ਇਕ ਚੰਗਾ ਅਚਾਰੀਆ ਬਹੁਤ ਵਿਦਵਾਨ, ਦਾਰਸ਼ਨਿਕ ਅਚਾਰੀਆ ਰਜਨੀਸ਼, ਜਬਲਪੁਰ ਦਾ ਵਾਸੀ ਸੀ। ਮੈਂ ਸਨ ੬੨-੬੩ ਤੋਂ ਇਸਨੂੰ ਜਾਣਦਾ ਹਾਂ, ਗੁਰਦੁਆਰੇ ਵੀ ਆ ਕੇ ਬੋਲਦਾ ਸੀ। ਟਾਈਮ ਲੈਂਦਾ ਹੁੰਦਾ ਸੀ। ਕਿਉਂਕਿ ਜਬਲਪੁਰ ਕਾਲਜ ਵਿਚ ਪੜ੍ਹਾਉਂਦਾ ਸੀ, ਪ੍ਰੋਫੈਸਰ ਸੀ, ਫਿਲਾਸਫੀ ਪੜ੍ਹਾਉਂਦਾ ਸੀ। ਕਾਲਜ ਵਿਚ ਜਾਂਦਾ ਸੀ, ਤਹਿਮਤ ਬੰਨ ਕੇ, ਲੰਬਾ ਚੋਲਾ ਪਾਉਂਦਾ ਸੀ, ਲੰਬਾ ਦਾੜਾ ਤੇ ਸਿਰ ਤੇ ਲੰਬੇ ਕੇਸ। ਕਾਲਜ ਤੋਂ ਨੋਟਿਸ ਮਿਲਿਆ। ਪੈਂਟ ਕੋਟ ਪਹਿਨ ਕੇ ਆਉਣਾ ਹੈ। ਕੇਸਾਂ ਦਾ ਮੁੰਡਨ ਕਰਕੇ ਆਉ। ਯਾ ਸਿਰ ਤੇ ਢੰਗ ਨਾਲ ਕੋਈ ਜੂੜਾ ਸਜਾ ਕੇ ਮਗਰ ਦਾੜਾ ਬੰਨ ਕੇ ਆਉ। ਏਨਾਂ ਲੰਬਾ ਦਾੜਾ ਤੁਸੀਂ ਪ੍ਰੋਫੈਸਰ ਲਗਦੇ ਹੀ ਨਹੀਂ। ਹਾਲਾਂਕਿ ਸਾਰੇ ਪ੍ਰੋਫੈਸਰਾਂ ਨਾਲੋਂ ਜ਼ਿਆਦਾ ਸਿਆਣਾ ਸੀ। ਜ਼ਿਆਦਾ ਸੂਝਵਾਨ ਸੀ। ਬੜੀ ਤੀਖਸ਼ਣ ਬੁੱਧੀ ਸੀ। ਉਸਨੇ ਇਕ ਦਮ ਰੀਜ਼ਾਈਨ (Resign) ਦੇ ਦਿੱਤਾ। ਐ ਮੇਰਾ ਰੀਜ਼ਾਈਨ ਲੈ ਲਉ, ਮੈਂ ਕੇਸ ਨਹੀਂ ਕਤਲ ਕਰਵਾ ਸਕਦਾ। ਜੈਨੀ ਸੀ। ਹਾਲਾਂਕਿ ਜੈਨੀਆਂ ਦਾ ਗੁਰੂ ਮਹਾਂਵੀਰ, ਉਸਨੇ ਤੇ ਮੁੰਡਣ ਕਰਵਾ ਲਿਆ ਸੀ। ਇਹ ਜੈਨ ਘਰਾਣੇ ਵਿਚ ਪੈਦਾ ਹੋ ਕੇ ਜੋ ਕੁਝ ਮੇਰੇ ਮਸਤਕ ਵਿਚ ਹੁੰਦਾ ਹੈ। ਮੈਂ ਕੇਸ ਨਹੀ ਮੁੰਡਣ ਕਰਨੇ। ਦਾੜ੍ਹਾ ਵੀ ਨਹੀਂ ਮੁੰਨਿਆ। ਦੂਜੇ ਕਾਲਜ ਸਾਗਰ ਵਿਚ ਨੌਕਰੀ ਕੀਤੀ। ਉਥੇ ਵੀ ਦੋ ਮਹੀਨੇ ਇਸਨੂੰ ਬਰਦਾਸ਼ਤ ਕੀਤਾ। ਫਿਰ ਕੇਸਾਂ ਦਾ ਮਸਲਾ ਖੜਾ ਹੋ ਗਿਆ। ਕਹਿਣ ਲੱਗੇ ਅੱਛਾ, ਤੂੰ ਡਰੈਸ ਕੰਮ ਸੇ ਕੰਮ ਢੰਗ ਦੀ ਪਹਿਨ ਕੇ ਆ। ਇਹ ਸਾਧੂਆਂ ਵਾਲੀ ਨਹੀਂ। ਜੇਕਰ ਕੇਸ ਰਖਣੇ ਨੇ ਤਾਂ ਸਰਦਾਰਾਂ ਦੀ ਤਰ੍ਹਾਂ ਸੰਵਾਰ ਕੇ ਆ। ਕਹਿੰਦਾ ਹੁਣ ਕੁਦਰਤ ਨੇ ਜਿਸ ਤਰ੍ਹਾਂ ਰੱਖੇ ਨੇ, ਮੈਂ ਨਹੀਂ, ਐਸੇ ਤਰ੍ਹਾਂ ਹੀ ਰੱਖਾਂਗਾ। ਉਥੇ ਵੀ ਰੀਜ਼ਾਈਨ ਕਰ ਮਾਰਿਆ। ਤਿੰਨ ਸਾਲ ਦੀ ਨੌਕਰੀ ਵਿਚ ੭ ਕਾਲਜ ਛੱਡਣੇ ਪਏ। ਸਤ ਕਾਲਜ। ਨੌਕਰੀ ਮਿਲ ਜਾਂਦੀ ਸੀ, ਛੁਟ ਜਾਂਦੀ ਸੀ। ਫਿਰ ਐਸੀ ਚੋਟ ਲੱਗੀ, ਕਹਿੰਦਾ ਹੁਣ ਜਿਸਦਾ ਖਿਆਲ ਆਇਆ ਹੈ ਉਸੇ ਦੀ ਨੋਕਰੀ ਕਰਨੀ ਹੈ, ਕਰਨੀ ਨਹੀਂ ਤੁਹਾਡੀ। ਫਿਰ ਜਗ੍ਹਾ ਜਗ੍ਹਾ ਕਥਾ ਕਰਨ ਲਗ ਪਿਆ। ਪ੍ਰਚਾਰ ਕਰਨ ਲਗ ਪਿਆ। ਇਤਨੀ ਗਲ ਮੈਂ ਤੁਹਾਨੂੰ ਇਸ ਵਾਸਤੇ ਸੁਣਾਈ ਏ ਅੱਜ ਦੇ ਯੁਗ ਦਾ ਬੰਦਾ, ਹੁਣੇ ਦਾ ਬੰਦਾ, ਲੰਬਾ ਦਾੜਾ, ਕੇਸ ਔਰ ਚੋਟੀ ਦਾ, ਵਕਤ ਦਾ, ਫਿਲਾਸਫਰ ਸੀ। ਦਾਰਸ਼ਨਿਕ ਸੀ।

ਜਬਲਪੁਰ ਜਿਸ ਦਿਨ ਪਹਿਲੇ ਦਿਨ ਬੋਲਿਆ ਕਿਉਂਕਿ ਆਪਣੀ ਕਥਾ ਤੋਂ ਬਾਅਦ ਬੋਲਿਆ। ਉਸਨੇ ਮੇਰੇ ਤੇ ਥੋੜ੍ਹਾ ਜਿਹਾ ਕਟਾਖ਼ਸ਼ ਵੀ ਕੀਤਾ। ਥੋੜ੍ਹਾ ਜਿਹਾ ਕਿੰਤੂ ਪ੍ਰੰਤੂ ਵੀ ਕੀਤਾ ਸੰਗਤ ਨੂੰ ਸੁਣਾ ਕੇ। ਹਿੰਦੀ ਵਿਚ ਜਿਹੜੇ ਉਸਨੇ ਇਲਫਾਜ਼ ਵਰਤੇ ਸਨ ਤੁਹਾਨੂੰ ਸੁਣਾਵਾਂ। **ਹੋਗਾ ਭੋਜਨ ਮਸਕੀਨ ਸਾਹਿਬ ਕੇ ਪਾਸ। ਇਸਕੇ ਪਾਸ ਬਰਤਨ ਨਹੀਂ ਹੈਂ ਬਾਂਟਨੇ ਕੇ ਲੀਏ।** ਮੇਰੇ ਪਾਸ ਭੋਜਨ ਵੀ ਹੈ, ਮੇਰੇ ਪਾਸ ਬਰਤਨ ਵੀ ਹੈ। ਇਸਕੇ ਪਾਸ ਬਰਤਨ ਨਹੀਂ ਹੈਂ। ਇਸ ਤਰ੍ਹਾਂ ਕਿਹਾ ਉਹ ਦਰ ਅਸਲ ਕਹਿ ਗਿਆ। ਮੈਂ ਮਰਾਠੀ ਬੋਲ

ਲੈਂਦਾ ਹਾਂ, ਗੁਜਰਾਤੀ ਬੋਲ ਲੈਂਦਾ ਹਾਂ, ਸੰਸਕ੍ਰਿਤ ਬੋਲ ਲੈਂਦਾ ਹਾਂ। ਹਿੰਦੀ ਬੋਲ ਲੈਂਦਾ ਹਾਂ, ਇੰਗਲਿਸ਼ ਬੋਲ ਲੈਂਦਾ ਹਾਂ, ਉਰਦੂ ਬੋਲ ਲੈਂਦਾ ਹਾਂ, ਪਰਸ਼ੀਅਨ ਸਮਝ ਲੈਂਦਾ ਹਾਂ। ਐ ਕੀ ਹੈ ਮਸਕੀਨ ਪੰਜਾਬੀ ਵਿਚ ਬੋਲਦਾ ਹੈ। ਇਕੋ (ਕੌਲੀ) ਭਾਵ ਬੋਲੀ ਹੈ ਇਸ ਕੋਲ ਬਾਕੀ ਕੁਛ ਵੀ ਨਹੀਂ। ਉਸਨੇ ਕਟਾਖਸ਼ ਕੀਤਾ ਸੀ। ਕਹਿੰਦਾ, ਹੋਗਾ ਇਸ ਕੇ ਪਾਸ ਭੋਜਨ, ਮੈਂ ਨਹੀਂ ਮਾਨਤਾ ਇਸਕੇ ਪਾਸ ਬਰਤਨ ਭੀ ਹੈਂ। ਆਪ ਨੇ ਮੁਝੇ ਸਿਰਫ ਪੰਦਰਾਂ ਮਿੰਟ ਦੀਏ ਹੈਂ। ਪੰਦਰਾਂ ਮਿੰਟ ਦਿਤੇ ਸਨ ਪ੍ਰਬੰਧਕਾਂ ਨੇ। ਫਿਰ ਮੈਂ ਬੇਨਤੀ ਕੀਤੀ ਸੀ ਪ੍ਰਬੰਧਕਾਂ ਨੂੰ ਕੰਮ ਸੇ ਕੰਮ ਘੰਟਾ ਦਿਉ ਇਸਨੂੰ। ਉਸ ਦਿਨ ਦੇਰ ਹੋ ਚੁੱਕੀ ਸੀ। ਦੂਜੇ ਦਿਨ ਦਿੱਤਾ ਸੀ। ਚੰਗਾ ਉੱਘਾ ਸਿਆਣਾ ਮਨੁੱਖ। ਵੀਚਾਰਕ ਮਨੁੱਖ। ਉਸਨੇ ਵੀ ਆਪਣੇ ਢੰਗ ਨਾਲ ਜਪੁਜੀ ਸਾਹਿਬ ਦਾ ਟੀਕਾ ਕੀਤਾ ਹੈ, ਆਪਣੇ ਢੰਗ ਨਾਲ। ਜਿਸ ਤਰ੍ਹਾਂ ਸੁਆਮੀ ਕ੍ਰਿਸ਼ਨਾ ਨੰਦ ਨੇ ਕੀਤਾ ਹੈ। ਡਾਕਟਰ ਰਾਧਾ ਕ੍ਰਿਸ਼ਨ ਨੇ ਕੀਤਾ ਹੈ। ਸੰਤ ਵਿਨੋਵਾ ਭਾਵੇ ਨੇ ਕੀਤਾ ਹੈ। ਅਨਮਤੀਆਂ ਨੇ ਵੀ ਬਹੁਤ ਟੀਕੇ ਕੀਤੇ ਨੇ ਜਪੁਜੀ ਸਾਹਿਬ ਦੇ। ਜੋ ਇਸ ਮਾਰਗ ਦਾ ਪਾਂਧੀ ਹੈ ਕੇਸਾਂ ਦੀ ਲੋੜ ਪੈ ਜਾਂਦੀ ਹੈ। ਦਸਤਾਰ ਦੀ ਲੋੜ ਪੈ ਜਾਂਦੀ ਹੈ। ਇਹ ਉਸ ਰਸ ਨੂੰ ਜੋ ਉਸ ਮਸਤਕ ਵਿਚ ਬਣਦਾ ਹੈ। ਕੇਸ ਤੇ ਦਸਤਾਰ ਸੁਰਖਿਅਤ ਰੱਖਦੇ ਨੇ। ਇਸ ਵਾਸਤੇ ਨੰਗੇ ਸਿਰ ਨਮਾਜ਼ ਪੜ੍ਹਨ ਦੀ ਇਜ਼ਾਜਤ ਨਹੀਂ ਮੁਸਲਮਾਨ ਨੂੰ। ਨੰਗੇ ਸਿਰ ਵੇਦ ਪਾਠ ਕਰਨ ਦੀ ਇਜ਼ਾਜਤ ਨਹੀਂ ਬ੍ਰਾਹਮਣ ਨੂੰ। ਨੰਗੇ ਸਿਰ ਜਪ ਤਪ ਕਰਨ ਦੀ ਇਜ਼ਾਜਤ ਨਹੀਂ ਸਿੱਖ ਨੂੰ।

ਇਹ ਤੇ ਸਾਫ ਹੈ ਬੜਾ ਵੱਡਾ ਪੱਗੜ ਬੰਨ ਕੇ ਪ੍ਰੋਹਤ ਲੋਗ ਪਾਠ ਕਰਦੇ ਨੇ। ਚਲੋ ਇਸ ਸੰਬੰਧ ਵਿਚ ਤੁਹਾਨੂੰ ਮੈਂ ਇਕ ਗਾਥਾ ਸੁਣਾ ਦਿਆਂ ਗਾਲਬਨ ਤਿੰਨ ਹਜ਼ਾਰ ਸਾਲ ਪੁਰਾਣੀ। ਕਿਉਂਕਿ ਭਾਈ ਗੁਰਦਾਸ ਜੀ ਨੇ ਵੀ ਲਿਖ ਦਿੱਤੀ ਏ। ਇਸ ਵਾਸਤੇ ਬਿਆਨ ਕਰ ਰਿਹਾ ਹਾਂ। ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਵਿਚ ਵੀ ਜ਼ਿਕਰ ਆਉਂਦਾ ਹੈ। ਸਤਿਗੁਰ ਵੀ ਜ਼ਿਕਰ ਕਰਦੇ ਨੇ। ਕਬੀਰ ਜੀ ਵੀ ਜ਼ਿਕਰ ਕਰਦੇ ਨੇ ਔਰ ਭੱਟ ਵੀ ਜ਼ਿਕਰ ਕਰਦੇ ਨੇ। ਇਕ ਵਕਤ ਦਾ ਭਗਤ ਸੁਦਾਮਾ। ਇਹ ਦੋਵੇ ਉਜੈਨ ਵਿਚ ਜਿਸ ਦਾ ਉਸ ਵਕਤ ਨਾਮ ਸੀ ਅਵੰਤਕਾ, ਅੱਜ ਕਲ ਉਸਨੂੰ ਉਜੈਨ ਕਹਿੰਦੇ ਨੇ। ਬਹੁਤ ਵੱਡੇ ਵੱਡੇ ਤੀਰਥ ਉਜੈਨ ਵਿਚ ਹੈਗੇ ਨੇ। ਕੁੰਭ ਜਿਹੜਾ ਭਾਰਤ ਵਿਚ ਲਗਦਾ ਹੈ ਨਾ, ਚਾਰ ਸ਼ਹਿਰਾਂ ਵਿਚ ਲਗਦਾ ਹੈ। ਹਰਿਦੁਆਰ, ਪ੍ਰਯਾਗ ਰਾਜ (ਇਲਾਹਾਬਾਦ), ਤੀਸਰਾ ਨਾਸਿਕ (ਪੰਚਵਟੀ), ਚੋਥਾ ਉਜੈਨ ਹੈ। ਉਜੈਨ ਸਿਪਲਾ ਨਦੀ ਦੇ ਕੰਢੇ ਤੇ ਲਗਦਾ ਹੈ। ਨਾਸਿਕ ਗੁਦਾਵਰੀ ਦੇ ਕੰਢੇ ਤੇ, ਹਰਿਦੁਆਰ ਤੇ ਪ੍ਰਯਾਗ ਰਾਜ ਗੰਗਾ ਦੇ ਕੰਢੇ ਤੇ। ਉਜੈਨ ਅਵੰਤਿਕਾ ਵਿਚ ਸੁਦਾਮਾ ਤੇ ਕ੍ਰਿਸ਼ਨ ਸੰਦੀਪਨ ਰਿਸ਼ੀ ਕੋਲ ਪੜ੍ਹਦੇ ਸਨ। ਉਹ ਆਸ਼ਰਮ ਅੱਜ ਵੀ ਮੌਜੂਦ ਹੈ ਯਾਦਗਾਰੀ ਤੌਰ ਤੇ ਰੱਖਿਆ ਹੋਇਆ ਹੈ। ਸੰਦੀਪਨ ਆਸ਼ਰਮ ਉਥੇ ਪੜ੍ਹਦੇ ਸਨ। ਪੜ੍ਹਾਈ ਦੇ ਵਿਚ ਸੁਦਾਮਾ ਬਹੁਤ ਅੱਗੇ ਸੀ। ਇਸਨੂੰ ਸਾਰੇ ਵਿਚਾਰਕ ਮੰਨਦੇ ਨੇ। ਸਭ ਮੰਨਦੇ ਨੇ। ਕੁਛ ਨੁਕਤੇ ਸ੍ਰੀ ਕ੍ਰਿਸ਼ਨ ਨੂੰ ਸੁਦਾਮੇ ਕੋਲੋਂ ਪੁਛਣੇ ਪੈਂਦੇ ਸਨ। ਦੂਸਰਾ, ਸੰਦੀਪਨ ਤੇ ਸੰਦੀਪਨ ਦੀ ਪਤਨੀ ਜੋ ਸੁਦਾਮੇ ਦੀ ਗੁਰੂ ਮਾਂ ਹੋਈ। ਇਹ ਦੋਵੇਂ ਕ੍ਰਿਸ਼ਨ ਨਾਲੋਂ ਜ਼ਿਆਦਾ ਸੁਦਾਮੇ ਨੂੰ ਚਾਹੁੰਦੇ ਸਨ। ਆਗਿਆਕਾਰ ਵੀ ਬੜਾ ਸੀ ਉਹ। ਹਰ ਗੱਲ ਮੰਨ ਲੈਂਦਾ ਸੀ। ਦੋਵੇਂ ਰੁਖ਼ਸਤ ਹੋਏ ਵਿਦਿਆ ਪੂਰੀ ਹੋਈ।

ਸਮੇਂ ਦਾ ਗੇੜ ਕ੍ਰਿਸ਼ਨ ਤੇ ਦਵਾਰਿਕਾ ਦਾ ਰਾਜਾ ਬਣਿਆ ਤੇ ਸੁਦਾਮੇ ਦੇ ਘਰ ਦੋ ਵਕਤ ਦੀ ਰੋਟੀ ਵੀ ਕੋਈ ਨਹੀਂ। ਕਈ ਸ਼ਬਦਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਹੈ। ਭੱਟਾਂ ਦੀ ਬਾਣੀ ਵਿਚ ਜ਼ਿਕਰ ਹੈ। ਭਾਈ ਗੁਰਦਾਸ ਜੀ ਜ਼ਿਕਰ ਕਰਦੇ ਨੇ ਉਸ ਦੀ ਦਲਿੱਦਰੀ ਦਾ। ਉਸਦੀ ਮੁਫ਼ਲਸੀ ਦਾ। ਉਸਦੀ ਗਰੀਬੀ ਦਾ ਔਰ ਸੁਦਾਮੇ ਨੇ ਕਿਧਰੇ ਕਿਧਰੇ ਬੋਲਾਂ ਵਿਚ ਆਪਣੇ ਵਕਤਵ ਵਿਚ ਉਸਨੂੰ ਢਕੇ ਤੌਰ ਤੇ ਬਿਆਨ ਵੀ ਕੀਤਾ ਹੈ। ਜੈਸੇ ਗਾਲਿਬ ਕਰਦਾ ਹੈ। ਅਣਖੀਲਾ ਬੜਾ ਸੀ। ਬਰਸਾਤ ਦੇ ਦਿਨਾਂ ਵਿਚ ਕੱਚਾ ਮਕਾਨ ਸੀ ਗਾਲਿਬ ਦਾ, ਗਿਰ ਗਿਆ ਤੇ ਘਾਸ ਉੱਗ ਆਈ। ਡਿਗੀਆਂ ਹੋਈਆਂ ਕੰਧਾਂ ਤੇ ਘਾਸ ਉੱਗ ਆਈ। ਡਿਗੇ ਹੋਏ ਕੋਠੇ ਤੇ ਘਾਸ ਉਗ ਆਈ, ਵੇਹੜੇ ਵਿਚ ਵੀ ਘਾਸ ਹੀ ਘਾਸ। ਇਕ ਛੋਟੀ ਜਿਹੀ ਟਪਰੀ। ਉਸ ਦੇ ਉੱਪਰ ਵੀ ਘਾਸ ਉੱਗੀ ਹੋਈ। ਗਾਲਿਬ ਕਹਿੰਦਾ ਹੈ :—

*ਹੈ ਸਬਜ਼ਾ ਜ਼ਾਰ ਦਰੋ-ਦੀਵਾਰੇ-ਗਮ ਕਦਾ।*
*ਜਿਸਕੀ ਬਹਾਰ ਯੇ ਹੋ ਫਿਰ ਉਸਕੀ ਖ਼ਜਾਂ ਨਾ ਪੂਛ।*

ਐਹ ਸਾਡਾ ਬਹਾਰ ਹੈ ਵੇਖ ਲਉ। ਇਹ ਸਾਡਾ ਬਹਾਰ ਹੈ। ਡਿਗੀਆਂ ਹੋਈਆਂ ਕੰਧਾਂ ਤੇ ਉੱਗੀ ਹੋਈ ਘਾਸ। ਡਿਗੇ ਹੋਏ ਕੋਠਿਆਂ ਤੇ ਉੱਗੀ ਹੋਈ ਘਾਸ। ਟੁੱਟੀ ਫੁੱਟੀ ਛਪਰੀ ਤੇ ਉੱਗੀ ਹੋਈ ਘਾਸ।

*ਹੈ ਸਬਜ਼ਾ ਜ਼ਾਰ ਦਰੋ-ਦੀਵਾਰੇ-ਗਮ ਕਦਾ।*
*ਜਿਸ ਕੀ ਬਹਾਰ ਯੇ ਹੋ ਉਸ ਕੀ ਖ਼ਜਾਂ ਨਾ ਪੂਛ।*

ਫਿਰ ਹੋਰ ਕਹਿੰਦਾ ਹੈ :—

*ਸ਼ਾਮ ਹੀ ਸੇ ਬੁਝਾ ਬੁਝਾ ਸਾ ਰਹਿਤਾ ਹੈ*
*ਦਿਲ ਹੈ ਯਾ ਚਿਰਾਗ ਕੋਈ ਮੁਫ਼ਲਿਸ ਕਾ।*

ਸੰਧਿਆ ਹੋ ਗਈ ਏ ਘਰ ਦਾ ਦੀਵਾ ਵੀ ਬੁਝਿਆ ਹੋਇਆ ਹੈ। ਦਿਲ ਵੀ ਬੁਝਿਆ ਹੋਇਆ ਹੈ। ਗਾਲਿਬ, ਘਰ ਦੇ ਵਿਚ ਵੀ ਅੰਧੇਰਾ ਹੈ ਦਿਲ ਦੇ ਵਿਚ ਵੀ ਅੰਧੇਰਾ ਹੈ। ਆਪਣੀ ਮੁਫ਼ਲਸੀ ਨੂੰ ਉਸਨੇ ਇਸ ਢੰਗ ਨਾਲ ਬਿਆਨ ਕੀਤਾ ਹੈ। ਆਲਮਾਨਾ ਅੰਦਾਜ਼ ਦੇ ਵਿਚ। ਸੁਦਾਮੇ ਨੇ ਵੀ ਕਿਧਰੇ ਕਿਧਰੇ ਕੀਤਾ ਹੈ। ਇਕ ਦਿਨ ਉਸਦੀ ਪਤਨੀ ਨੇ ਕਿਹਾ, ਸੁਦਾਮੇ ਦੀ, ਕ੍ਰਿਸ਼ਨ ਤੁਹਾਡਾ ਬਾਲ ਸਖਾ ਮਿੱਤਰ ਹੈ ਤੇ ਵਕਤ ਦਾ ਅਵਤਾਰ ਤੇ ਰਾਜਾ। ਉਸਦੇ ਹੁੰਦਿਆਂ ਤੁਹਾਡੀ ਇਹ ਹਾਲਤ। ਤੁਹਾਡਾ ਮਿੱਤਰ ਹੈ। ਜਾਉ ਕੁਝ ਉਸ ਕੋਲੋਂ ਲੈ ਆਉ। ਪਤਾ ਸੁਦਾਮਾ ਕੀ ਕਹਿੰਦਾ ਹੈ, ਮਿਤਰਤਾ ਹੈ। ਮੈਂ ਕੁਛ ਮੰਗਿਆ ਤਾਂ ਮੈਂ ਮੰਗਤਾ ਹੋ ਜਾਵਾਂਗਾ ਉਹ ਦਾਤਾ ਹੋ ਜਾਏਗਾ। ਦਾਤੇ ਤੇ ਮੰਗਤੇ ਦੀ ਗੂੜ ਮਿਤਰਤਾ ਨਹੀਂ ਹੁੰਦੀ। ਨਹੀਂ ਹੁੰਦੀ। ਸਾਡੀ ਮਿਤਰਤਾ ਭੰਗ ਹੋ ਜਾਏਗੀ। ਮੈਂ ਨਹੀਂ ਮੰਗਣਾ। ਮੇਰੀ ਅਣਖ ਇਜ਼ਾਜਤ ਨਹੀਂ ਦੇਂਦੀ। ਮੈਂ ਉਸਦੇ ਕੋਲ ਹੱਥ ਫੈਲਾਵਾਂ। ਮੰਗਾਂ, ਜੋ ਮੇਰਾ ਜਿਗਰੀ ਦੋਸਤ ਹੈ, ਮੇਰਾ ਮਿਤਰ ਹੈ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਕਹਿੰਦੇ ਨੇ :—

*ਤਬ ਲਗ ਗੁਣ ਅਰ ਗਰਬ ਥਾ ਜਬ ਲਗ ਕਹੇ ਨਾ ਦੇਹ।*
*ਦੇਹ ਕਹੇ ਤੋ ਖੇਹ ਸਭ, ਗੁਣ ਗੌਰਬ ਪਿਠ ਦੇਇ।*

ਸਭ ਕੁਝ ਉਸ ਮਨੁੱਖ ਦਾ ਖੇਹ ਹੋ ਜਾਂਦਾ ਹੈ, ਜੋ ਹੱਥ ਫੈਲਾ ਕੇ ਕਹਿੰਦਾ ਹੈ ਦੇਹ ਮੈਨੂੰ ਕੁਝ। ਦੇਹ ਮੈਨੂੰ ਕੁਝ। ਖਾਸ ਕਰਕੇ ਮਿੱਤਰ ਨੂੰ। ਕਹਿੰਦਾ ਨਹੀਂ। ਲੇਕਿਨ ਅੱਜ ਕੀ ਘਟਨਾ ਘਟੀ। ਗੁਰਬਾਣੀ ਵਿਚ ਵਾਕ ਤੇ ਭਾਈ ਗੁਰਦਾਸ ਉਸਨੂੰ ਖੋਲ੍ਹ ਕੇ ਬਿਆਨ ਕਰਦੇ ਨੇ। ਬੱਚੇ ਦੋਵੇਂ ਦਿਨ-ਭਰ ਦੇ ਭੁੱਖੇ ਸਨ। ਪਤਨੀ ਤੇ ਜੋ ਸੀ, ਸੀ। ਖੁਦ ਦੀ ਜੋ ਹਾਲਤ ਸੀ। ਪਤਨੀ ਨੇ ਕਿਹਾ ਇਨ੍ਹਾਂ, ਬੱਚਿਆਂ ਦੀ ਖਾਤਰ ਹੀ ਚਲੇ ਜਾਉ, ਸ੍ਰੀ ਕ੍ਰਿਸ਼ਨ ਕੋਲ। ਤਿਆਰ ਹੋ ਗਿਆ, ਘਰ ਟਟੋਲਿਆ ਹੈ। ·ਇਤਨੇ ਜਿਹੇ ਚਾਵਲ, ਫਟੀ ਹੋਈ ਧੋਤੀ ਦੇ ਨਾਲ ਸੁਦਾਮੇ ਦੀ ਪਤਨੀ ਨੇ ਬੰਨ੍ਹ ਦਿੱਤੇ। ਸੰਤ ਹੈ, ਖਾਲੀ ਹੱਥ ਨਹੀਂ ਜਾਣਾ ਚਾਹੀਦਾ। ਕਿਉਂਕਿ ਸਨਾਤਨੀ ਰਸਮੋ ਰਿਵਾਜ਼ :—

**ਵੈਦ ਗੁਰੂ ਨਿਰਪ ਜੋਤਸ਼ੀ ਅਵਰ ਸੰਤ ਢਿਗ ਜਾਏ।**
**ਰਿਕਤ ਪਾਣ ਨ ਜਾਈਏ ਫਲ ਦੀਏ ਫਲ ਪਾਇ।**

ਅੱਗੇ ਕੁਝ ਫਲ ਰੱਖ ਤੇ ਫਲ ਦੀ ਪ੍ਰਾਪਤੀ ਹੋਵੇ। **ਭਾਵਨੀ ਭਗਤ ਭਾਇ ਕੌਡੀ ਅਗਰ ਭਾਗ ਰਾਖੇ। ਤਾਹਿ ਤੇ ਗੁਰ ਸਰਬ ਨਿਧਾਨ ਦਾਨ ਦੇਤ ਹੈਂ।** ਅੰਦਰ ਦੇਣ ਦੀ ਭਾਵਨਾ ਹੋਵੇ, ਨਿਸ਼ਾਵਰ ਹੋਣ ਦੀ ਸਦਕੇ ਹੋਣੀ ਦੀ। ਹੁਣ ਇਕ ਬੰਦੇ ਕੋਲ ੧੦ ਕਰੋੜ ਨੇ। ਦਸ ਕਰੋੜ ਡਾਲਰ ਤੇ ਇਕ ਕੋਲ ਸਿਰਫ ਇਕ ਹੈ। ਇਕ ਨੇ ਇਕ ਕਰੋੜ ਡਾਲਰ ਦਾਨ ਕੀਤਾ ਇਕ ਨੇ ਇਕ ਡਾਲਰ ਦਾਨ ਕੀਤਾ ਹੈ। ਯਕੀਨ ਜਾਣੋ ਹਜ਼ਾਰਾਂ ਕਰੋੜਪਤੀ ਉਸ ਇਕ ਡਾਲਰ ਤੋਂ ਕੁਰਬਾਨ ਕੀਤੇ ਜਾ ਸਕਦੇ ਨੇ। ਉਸਦੇ ਕੋਲ ਤੇ ਇਕੋ ਹੀ ਸੀ। ਹੈ ਹੀ ਇਕੋ ਸੀ। ਸਭ ਕੁਝ ਦਾਨ ਕਰ ਦਿੱਤਾ। ਆਂਕੜਿਆਂ ਤੋਂ ਗਲ ਨਹੀਂ ਹੁੰਦੀ। ਮਨੁੱਖ ਦੀ ਸਮਰਥਾ ਤੋਂ ਗਲ ਹੁੰਦੀ ਹੈ। ਕੌਡੀ ਸੀ ਘਾਹੀਏ ਸਿੰਘ ਕੋਲ (ਆਗਰੇ ਵਾਲੇ), ਭਾਈ ਗੁਰਦਾਸ ਜੀ ਐਂਵੇ ਨਹੀਂ ਲਿਖਦੇ। **ਭਾਵਨੀ ਭਗਤ ਭਾਇ ਕੌਡੀ ਅਗਰ ਭਾਗ ਰਾਖੇ। ਤਾਹਿ ਤੇ ਗੁਰ ਸਰਬ ਨਿਧਾਨ ਦਾਨ ਦੇਤ ਹੈਂ।** ਇਤਨੇ ਜਿਹੇ ਚਾਵਲ ਲੈਕੇ ਚਲ ਪਿਆ।

**ਬਿਪ ਸੁਦਾਮਾ ਦਾਲਿਦੀ, ਬਾਲ ਸਖਾਈ ਮਿਤ੍ਰ ਸਦਾਏ॥**
**ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ॥**
(ਵਾਰ ੧੦ ਪਉੜੀ ੯)

ਜਾਉ ਜਗਤ ਦੇ ਈਸ ਕੋਲ, ਸ੍ਰੀ ਕ੍ਰਿਸ਼ਨ ਕੋਲ, ਦਲਿਦ੍ਰੀ ਖਤਮ ਹੋ ਜਾਵੇਗੀ। ਰਾਜਾ ਹੈ :—

**ਚਲਿਆ ਗਣਦਾ ਗਟੀਆ, ਕਿਉ ਕਰਿ ਜਾਈਐ ਕਉਣੁ ਮਿਲਾਏ॥**

ਰਸਤੇ ਦੀ ਖ਼ਾਕ ਛਾਣਦਾ, ਗਟੀਆਂ ਗਿਣਦਾ ਹੈ। ਸੋਚਦਾ ਹੈ, ਕਿਸ ਨੇ ਮਿਲਣ ਦੇਣਾ ਹੈ। ਮੇਰੀ ਐਸੀ ਹਾਲਤ, ਅੰਦਰ ਕਿਸ ਨੇ ਜਾਣ ਦੇਣਾ ਹੈ। ਮੇਰੀ ਹਾਲਤ। ਜਿਤਨਾ ਸੰਪੰਨ ਮਨੁੱਖ ਹੋਵੇ, ਜਿਤਨਾ ਸਮਰਥ ਮਨੁੱਖ ਹੋਵੇ, ਆਮ ਮਨੁੱਖਾਂ ਲਈ ਉਸਦੇ ਦਰਵਾਜ਼ੇ ਬੰਦ ਹੋ ਜਾਂਦੇ ਨੇ। ਮੈਂ ਦੇਖਦਾ ਹਾਂ ਭਾਰਤ ਦੇ ਵਿਚ, ਇੱਲਕਸ਼ਨ

(Election) ਦੇ ਦਿਨਾਂ ਵਿਚ ਉਮੀਦਵਾਰ ਹੱਥ ਜੋੜ ਕੇ ਘਰ ਘਰ ਘੁੰਮਦੇ ਨੇ। ਇਕ ਇਕ ਵੋਟ ਵਾਸਤੇ। ਪੰਜਾਹ ਸਾਲ ਹੋ ਗਏ ਨੇ ਦੇਸ਼ ਦੀ ਵੰਡ ਹੋਇਆਂ ਤੇ ਆਇਆਂ ਨੂੰ, ਮੈਂ ਅੱਜ ਤਕ ਕਿਸੇ ਨੂੰ ਵੋਟ ਨਹੀਂ ਪਾਇਆ। ਘਰ ਘਰ ਘੁੰਮਦੇ ਨੇ ਇਕ ਇਕ ਵੋਟ ਵਾਸਤੇ। ਇਕ ਸਭਾ ਵਿਚ ਮੈਂ ਕਹਿ ਬੈਠਾ। ਇਹ ਅੱਜ ਆਏ ਨੇ ਤੁਹਾਡੇ ਬੂਹੇ ਤੇ ਤੁਸੀਂ ਦਰਵਾਜ਼ੇ ਵੀ ਖੁੱਲ੍ਹੇ ਰੱਖੇ ਨੇ। ਸਤਿਕਾਰ ਵੀ ਔਰ ਹੱਥ ਜੋੜ ਕੇ ਖੜੇ ਨੇ। ਅਗਰ ਇਹ ਸਿੰਘਾਸਨ ਤਕ ਪਹੁੰਚ ਗਏ ਨਾ ਪੰਜ ਸਾਲ ਇਨ੍ਹਾਂ ਦੇ ਬੂਹੇ ਤੇ ਟੱਕਰਾਂ ਮਾਰੋਗੇ, ਬੂਹੇ ਖੁਲ੍ਹੇ ਨਹੀਂ ਮਿਲਣਗੇ। ਬੰਦ ਮਿਲਣਗੇ। ਇਨ੍ਹਾਂ ਨੇ ਸਿਰਫ ਇੱਕੋ ਹੀ ਦਫਾ ਹੱਥ ਜੋੜਨਾ ਹੈ। ਤੁਸੀਂ ਪੰਜ ਸਾਲ ਹੱਥ ਜੋੜਦੇ ਰਹੋਗੇ। ਤੁਹਾਡੀ ਗਲ ਇਨ੍ਹਾਂ ਨੇ ਸੁਣਨੀ ਨਹੀਂ। ਕਿਸ ਨੇ ਸੁਣਨੀ ਹੈ। ਇਹ ਹੱਥ ਜੋੜਨਾ ਉਨ੍ਹਾਂ ਦਾ ਧੋਖਾ ਹੁੰਦਾ ਹੈ। ਸੁਦਾਮਾ ਸੋਚਦਾ ਹੈ ਕੌਣ ਮਿਲਣ ਦੇਵੇਗਾ। ਜਿਤਨਾ ਸਮਰਥ, ਸੰਪੰਨ ਮਨੁੱਖ ਹੁੰਦਾ ਹੈ ਉਸਦੇ ਦਰਵਾਜ਼ੇ ਆਮ ਬੰਦਿਆਂ ਲਈ ਉਤਨੇ ਬੰਦ ਹੋ ਜਾਂਦੇ ਨੇ। ਹਰ ਮਨੁੱਖ ਨਹੀਂ ਜਾ ਸਕਦਾ। ਪਹਿਰੇ ਲੱਗ ਜਾਂਦੇ ਨੇ। ਇਹ ਤੇ ਕਬੀਰ ਕਹਿੰਦੇ ਨੇ :—

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੭)

ਸਰਬ ਸ਼ਕਤੀਮਾਨ ਹੈ ਪ੍ਰਮਾਤਮਾ, ਦਰਵਾਜ਼ਾ ਖੁੱਲ੍ਹਾ, ਹਰ ਵਕਤ ਖੁਲਾ ਹੈ। ਹਰ ਇਕ ਲਈ ਖੁੱਲ੍ਹਾ ਹੈ ਸਵੇਰੇ ਜਾਹ, ਸ਼ਾਮ ਨੂੰ ਜਾਹ, ਰਾਤ ਨੂੰ ਜਾਹ ਕਿਸੇ ਵਕਤ ਵੀ ਉਸਨੂੰ ਯਾਦ ਕਰੋ, ਉਸਦਾ ਦਰ ਖੁੱਲ੍ਹਾ ਹੈ। ਹਰ ਵਕਤ ਖੁੱਲ੍ਹਾ ਹੈ। ਔਰ ਸਰਬ ਸ਼ਕਤੀਮਾਨ ਹੈ। ਸਰਬ-ਕਲਾ ਸਮਰੱਥ। ਉਸਦਾ ਦਰਵਾਜ਼ਾ ਕਿਸੇ ਲਈ ਵੀ ਬੰਦ ਨਹੀਂ। **...ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥** ਰੋਕਦਾ ਵੀ ਕੋਈ ਨਹੀਂ। **ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥** ਪਹੁੰਚ ਗਿਆ। ਭਾਈ ਸਾਹਿਬ ਕਹਿੰਦੇ ਨੇ, **ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ॥** ਸਿੰਘ ਦੁਆਰ ਮਹਲਾਂ ਦਾ ਮੁਖੀ ਗੇਟ। ਬੜਾ ਜ਼ਬਰਦਸਤ ਪਹਿਰਾ। ਖੜੇ ਸੰਤਰੀ, ਪਹੁੰਚਿਆ ਹੈ। ਪਹਿਰੇਦਾਰਾਂ ਨੂੰ ਕਹਿੰਦਾ ਹੈ ਮੈਂ ਸ੍ਰੀ ਕ੍ਰਿਸ਼ਨ ਦਾ ਬਾਲ ਸਖਾ ਮਿੱਤਰ ਹਾਂ। ਸਭ ਹੱਸ ਪਏ। ਆਖਿਆ ਮੈਂ ਗੁਰੂ ਭਾਈ ਵੀ ਹਾਂ ਇਕੱਠੇ ਪੜ੍ਹਦੇ ਰਹੇ ਹਾਂ। ਫਿਰ ਸਾਰੇ ਹੱਸ ਪਏ। ਫਿਰ ਕਹਿਣ ਲਗੇ ਅਸੀ ਆਪਸ ਵਿਚ ਰੋਜ਼ ਖਿਆਲਾਂ ਦਾ ਵਿਚਾਰ ਵਟਾਂਦਰਾ ਵੀ ਕਰਦੇ ਸੀ। ਮੈਂ ਕੁਛ ਉਨ੍ਹਾਂ ਕੋਲੋਂ ਪੁਛਦਾ ਸੀ, ਉਹ ਮੇਰੇ ਕੋਲੋਂ ਪੁੱਛਦੇ ਸਨ। ਫਿਰ ਸਾਰੇ ਹੱਸ ਪਏ। ਆਖਿਰ ਸਾਰਿਆਂ ਨੇ ਆਖਿਆ ਤੇਰੇ ਜੈਸੇ ਪਾਗਲ ਰੋਜ਼ ਆਉਂਦੇ ਨੇ, ਕਈ ਆਉਂਦੇ ਨੇ, ਜਾ ਨਸ ਜਾ। ਸੁਦਾਮੇ ਨੇ ਕਿਹਾ ਮਿੱਤਰੋ ਗੱਲ ਇਹ ਹੈ ਅੱਜ ਤਕ ਤੇ ਜ਼ਿੰਦਗੀ ਵਿਚ ਕਦੇ ਝੂਠ ਨਹੀਂ ਬੋਲਿਆ।, ਸੱਚ ਕਹਿ ਰਿਹਾ ਹਾਂ। ਮੇਰੇ ਇਹ ਗੁਰੂ ਭਾਈ ਨੇ। ਮੇਰੇ ਬਾਲ ਸਖਾ ਮਿੱਤਰ ਨੇ। ਤੁਸੀਂ ਸਿਰਫ ਇਤਨਾ ਹੀ ਕਹਿ ਦਿਉ ਅੰਦਰ ਜਾ ਕੇ ਤੁਹਾਡਾ ਬਾਲ ਸਖਾ ਮਿੱਤਰ ਆਇਆ ਹੈ। ਨਹੀ ਮਿਲਣਗੇ ਮੈਂ ਚਲਾ ਜਾਵਾਂਗਾ।

ਪਰ ਚੂੰਕਿ ਦਿਲ ਦੀ ਗਹਿਰਾਈ 'ਚੋਂ ਬੋਲ ਨਿਕਲ ਰਹੇ ਸਨ। ਸੱਚੇ ਸਨ। ਅਸਰ ਕਰ ਗਏ। ਗਲ ਦਿਲ ਤਕ ਪਹੁੰਚੀ। ਇਕ ਰਾਜ਼ੀ ਹੋਇਆ ਕਹਿੰਦਾ ਅੱਛਾ ਚਲੋ ਮੈਂ ਪੁੱਛਦਾ ਹਾਂ। ਆਪਣੇ ਸਿੰਘਾਸਨ ਤੇ ਬੈਠੇ ਸਨ। ਅਹਿਲਕਾਰ ਵੀ ਬੈਠੇ। ਜਾ ਕੇ ਮਥਾ ਟੇਕਦਾ ਹੈ। ਕਹਿੰਦਾ ਭਗਵਨ, ਤੁਹਾਡਾ ਬਾਲ ਸਖਾ ਮਿੱਤਰ ਆਇਆ ਹੈ, ਬਾਹਰ ਅਤੇ ਕਹਿੰਦਾ ਹੈ ਤੁਹਾਡਾ ਗੁਰੂ ਭਾਈ ਵੀ ਹੈ। ਹੁਣ ਸ੍ਰੀ ਕ੍ਰਿਸ਼ਨ ਕਹਿੰਦੇ ਉਸਦੀ ਵੇਸ ਭੂਸ਼ਾ। ਉਨ੍ਹਾਂ ਦਿਨਾਂ ਵਿਚ ਵੇਸ-ਭੂਸ਼ਾ ਤੋਂ ਪਤਾ ਚਲਦਾ ਸੀ ਬ੍ਰਾਹਮਣ ਹੈ, ਖਤ੍ਰੀ ਹੈ, ਸ਼ੂਦਰ ਹੈ, ਵੈਸ਼ ਹੈ, ਵੈਰਾਗੀ ਹੈ, ਸੰਨਿਆਸੀ ਹੈ, ਬ੍ਰਹਮਚਾਰੀ ਹੈ, ਕੌਣ ਹੈ। ਸਾਧੂਆਂ ਦੇ ਵੀ ਵੱਖ ਵੱਖ ਪਹਿਰਾਵੇ ਸਨ। ਉਨ੍ਹਾਂ ਪਹਿਰਾਵਿਆਂ ਤੋਂ ਪਤਾ ਚਲਦਾ ਸੀ ਕਿਸ ਸੰਪ੍ਰਦਾ ਦਾ ਸਾਧੂ ਹੈ। ਪਹਿਰਾਵੇ ਤੋਂ ਪਤਾ ਚਲਦਾ ਸੀ ਕਿਸ ਵਰਣ ਦਾ ਹੈ। ਵੇਸ-ਭੂਸ਼ਾ ਕੀ ਹੈ। ਹੁਣ ਜੋ ਕੁੱਛ ਇਹ ਸੰਤਰੀ ਦਸਦਾ ਹੈ ਪਹਿਰੇਦਾਰ ਇਸਨੂੰ ਕਵੀ ਨਿਰੋਤਮ ਨੇ ਕਲਮ-ਬੰਦ ਕੀਤਾ ਹੈ। ਸੰਤਰੀ ਕਹਿੰਦਾ ਹੈ, ਹੇ ਭਗਵਨ :—

ਸੀਸ ਪਗਾ ਨਾ ਝਗਾ ਤਨ ਪੈ ਪ੍ਰਭ, ਜਾਨੇ ਕਿ ਆਇ ਬਸੇ ਕਿਹ ਗਾਵਾਂ॥

ਇਹ ਨੁਕਤਾ ਮੈਂ ਇਸ ਵਾਸਤੇ ਤੁਹਾਡੇ ਸਾਹਮਣੇ ਰਖਿਆ ਹੈ ਸਾਢੇ ਤਿੰਨ ਹਜ਼ਾਰ ਸਾਲ ਪੁਰਾਣੀ ਗਲ। ਭਗਵਨ ਸਿਰ ਤੇ ਪੱਗ ਕੋਈ ਨਹੀਂ ਹੈ ਤੁਹਾਡਾ ਬਾਲ ਸਖਾ ਮਿੱਤਰ ਕੀ ਹੋਇਆ। ਸਿਰ ਤੇ ਪੱਗ ਹੀ ਕੋਈ ਨਹੀਂ। ਇਸਦਾ ਮਤਲਬ ਹੈ ਉਦੋਂ ਵੀ ਪੱਗ ਇਜ਼ਤ ਸੀ। ਬਾਕੀ ਤਨ ਦਾ ਲਿਬਾਸ ਸਮਾਜਿਕ ਹੈ। ਐਹ ਧਾਰਮਿਕ ਹੈ। ਇਹ ਸਮਾਜਿਕ ਨਹੀਂ ਹੈ। ਇਹ ਸਮਾਜ ਵਿਚ ਨਹੀਂ ਮਨੁੱਖ ਫਿਟਕਾਰਿਆ ਜਾ ਸਕਦਾ। ਬਈ ਸਿਰ ਤੇ ਪੱਗ ਕੋਈ ਨਹੀਂ। ਇਹ ਧਾਰਮਿਕ ਲਿਬਾਸ ਹੈ। ਚੋਲਾ, ਪਜਾਮਾ, ਪੈਂਟ ਕੋਟ ਬਾਕੀ ਜੋ ਕੁਛ ਵੀ ਪਹਿਰਾਵੇ ਨੇ ਸਾਰੀ ਦੁਨੀਆਂ ਵਿਚ ਸਮਾਜਿਕ ਨੇ। ਇਸਤ੍ਰੀ ਪੁਰਸ਼ਾਂ ਦੇ। ਐਹ ਪਹਿਰਾਵਾ ਧਾਰਮਿਕ ਹੈ। ਮੈਂ ਫਿਰ ਅਰਜ਼ ਕਰਾਂ ਇਹ ਪਹਿਰਾਵਾ ਧਾਰਮਿਕ ਹੈ। ਕੇਸ ਤੇ ਦਸਤਾਰ ਜਪ ਕਰਦਿਆਂ ਜੋ ਰਸ ਬਣਦਾ ਹੈ। ਜੋ ਸ਼ਕਤੀ ਬਣਦੀ ਹੈ ਉਹ ਕਾਫੀ ਸਮੇਂ ਤਕ ਮਸਤਕ ਵਿਚ ਬਣੀ ਰਹੇ। ਕੇਸ ਤੇ ਦਸਤਾਰ ਮਦਦ ਕਰਦੇ ਨੇ।

ਘਰ ਦੇ ਵਿਚ ਕੁਛ ਹੋਵੇ ਤਾਂ ਲਾਕਰ (Locker) ਦੀ ਲੋੜ ਪੈ ਜਾਂਦੀ ਹੈ, ਰੱਖਣ ਦੀ। ਸੋਨਾ ਹੈ, ਚਾਂਦੀ ਹੈ, ਹੀਰੇ ਨੇ, ਮੋਤੀ ਨੇ, ਧਨ ਹੈ ਨੋਟ ਨੇ, ਰੱਖਣ ਦੀ ਲੋੜ ਪੈਂਦੀ ਹੈ। ਕੁੱਛ ਵੀ ਨਹੀਂ ਹੈ ਬੂਹੇ ਖੋਲ ਕੇ, ਕੁੱਛ ਵੀ ਨਹੀਂ। ਸਿਰ ਲੋਕਾਂ ਦੇ ਉਸ ਰਸ ਤੇ ਪ੍ਰਕਾਸ਼ ਤੋਂ ਖਾਲੀ ਹੋ ਗਏ। ਗਏ ਕੇਸ ਗਈ ਪੱਗ ਆਦਿ। ਸਿਰ ਖਾਲੀ ਹੋ ਗਏ। ਜਦ ਹੈ ਹੀ ਨਹੀਂ। ਸਿਰ ਦੇ ਵਿਚ ਕੁਝ ਗੁਸਤਾਖੀ ਮੁਆਫ। ਫਿਰ ਕੇਸਾਂ ਦੀ ਕੀ ਲੋੜ। ਜਿਸਦੇ ਸਿਰ ਵਿਚ ਕੁਝ ਹੋਵੇਗਾ ਅਜ ਦਾ ਇਕ ਜੈਨੀ ਪੁਰਸ਼ ਉਸਨੇ ਵੀ ਕਿਹਾ ਕਿ ਮੈਂ ਕੇਸ ਨਹੀ ਕਟਵਾਉਣੇ, ਕਿਸੇ ਕੀਮਤ ਤੇ ਨਹੀਂ। ਨੌਕਰੀ ਜਾਂਦੀ ਹੈ ਤੇ ਜਾਵੇ। ਸਿੱਖ ਤੇ ਕਟਵਾਉਣ ਨੂੰ ਤਿਆਰ ਹੋ ਜਾਂਦਾ ਹੈ। ਉਹ ਜੈਨੀ ਨਹੀਂ ਤਿਆਰ ਹੋਇਆ। ਉਸਨੇ ਕਈ ਕਾਲਜਾਂ 'ਚੋਂ ਅਸਤੀਫਾ (Resign) ਦੇ ਦਿੱਤਾ। ਕਹਿੰਦਾ ਮੈਂ ਇਸ ਨੌਕਰੀ ਨੂੰ ਠੋਕਰ ਮਾਰਦਾ ਹਾਂ। ਇਹ ਕੇਸ ਜਿਨ੍ਹਾਂ ਨੇ ਮੈਨੂੰ ਰੂਹਾਨੀ ਦਾਤ ਦਿੱਤੀ ਏ ਤੇ ਹਿਫਾਜ਼ਤ ਕਰਦੇ ਨੇ, ਮੈਂ ਨਹੀ ਕਟਵਾ ਸਕਦਾ। ਸਿੱਖ ਕਟਵਾ ਦਿੰਦੇ ਨੇ। ਇਸਦਾ ਮਤਲਬ ਉਸਦੇ ਸਿਰ ਵਿਚ ਕੁਝ ਹੈ ਸੀ। ਸਿੱਖਾਂ ਦੇ ਸਿਰ ਵਿਚ ਕੁੱਛ ਨਹੀ। ਇੰਝ ਕਹਿ ਦਈਏ। ਖਾਲੀ

ਨੇ ਸਿੱਖ। ਗੁਸਤਾਖੀ ਮੁਆਫ। ਵਾਕਈ ਕਹਿਣ ਵਿਚ ਮੈਨੂੰ ਸੰਕੋਚ ਨਹੀ, ਖਾਲੀ ਨੇ ਸਿਰ। ਖਾਲੀ ਨੇ। ਅਗਰ ਹੋਏਗਾ ਕੁਛ, ਕੇਸਾਂ ਦੀ ਲੋੜ ਪਵੇਗੀ। ਹਾਂ ਲਾਕਰ ਘਰ ਵਿਚ ਲਿਆ ਹੋਇਆ ਹੈ ਸੋਨਾ ਚਾਂਦੀ ਹੈ ਹੀ ਕੁਛ ਨਹੀ। ਕਰੰਸੀ (Currency) ਹੈ ਹੀ ਕੋਈ ਨਹੀਂ। ਕੇਸ ਰਖ ਲਏ ਨੇ ਜਪ ਤੇ ਹੈ ਹੀ ਕੋਈ ਨਹੀਂ। ਇਹ ਹੋ ਸਕਦਾ ਹੈ। ਇਹ ਵੀ ਹੋ ਸਕਦਾ ਹੈ। ਐਸੇ ਨੂੰ ਫਿਰ ਸਤਿਗੁਰ ਕਹਿੰਦੇ ਨੇ ਭੇਖੀ ਹੈ :—

**ਧਰੇ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿਖ।**

ਇਹ ਭੇਖੀ ਹੈ :—

**ਤਿਸ ਕਉ ਦਰਸਨ ਨਾਹਿ ਮੇਰਾ ਪਾਪੀ ਤਿਆਗੇ ਭਿਖ।।**

ਇਹ ਭੇਖੀ ਹੈ। ਲਾਕਰ ਲੈ ਆਇਆ। ਘਰ ਵਿਚ ਸੇਫ ਲੈ ਆਇਆ ਹੈ ਖਾਲੀ ਹੈ, ਕੁੱਛ ਵੀ ਨਹੀ ਹੈ। ਰਖਿਆ ਕੁੱਛ ਵੀ ਨਹੀਂ। ਕਵੀ ਨਿਰੋਤਮ ਲਿਖਦੇ ਨੇ, ਉਹ ਸੰਤਰੀ ਕਹਿੰਦਾ ਹੈ ਸ੍ਰੀ ਕ੍ਰਿਸ਼ਨ ਨੂੰ ਭਗਵਨ :—

ਸੀਸ ਪਗਾ ਨ ਝੱਗਾ ਤਨ ਪੈ, ਪ੍ਰਭ ਜਾਨੇ ਕਿ ਆਇ ਬਸੇ ਕਿਤ ਗਾਵਾਂ।।

ਭਗਵਨ ਸਿਰ ਤੇ ਪੱਗ ਕੋਈ ਨਹੀਂ। ਕਹਿੰਦਾ ਹੈ ਬਾਲ ਸਖਾ ਮਿੱਤਰ ਹੈ। ਕਹਿੰਦਾ ਗੁਰੂ ਭਾਈ ਹੈ ਪਰ ਸਿਰ ਤੇ ਪਗ ਨਹੀਂ ਹੈ। ਉਸ ਜਮਾਨੇ ਵਿਚ ਜੋ ਜੋਗੀ ਜੰਗਲਾਂ ਵਿਚ ਜਪ ਤਪ ਕਰਦੇ ਸਨ। ਵਿਚਾਰੇ ਪਗ ਜੰਗਲਾਂ ਵਿਚ ਕਿਥੋਂ ਲਿਆਉਣ। ਰਹਿਣਾ ਹੀ ਜੰਗਲਾਂ ਵਿਚ। ਕੰਦ ਮੂਲ ਖਾਣਾ ਹੈ ਜੰਗਲਾਂ ਦਾ, ਸ਼ਹਿਰ ਦੀ ਤਰਫ ਤੇ ਆਉਣਾ ਹੀ ਨਹੀਂ। ਕੇਸਾਂ ਵਿਚ ਬੋਹੜ ਦਾ ਦੁੱਧ ਪਾ ਕੇ ਜਟਾਵਾਂ ਬਣਾ ਲੈਂਦੇ ਸਨ। ਦਸ ਦਸ ਫੁੱਟ ਕੇਸ ਲੰਬੇ ਕਰ ਕੇ ਉਨ੍ਹਾਂ ਜਟਾਵਾਂ ਦਾ ਵੱਡਾ ਜੂੜਾ ਬਣਾ ਕੇ ਦਸਤਾਰ ਦਾ ਕੰਮ ਲੈਂਦੇ ਸਨ। ਅਕਸਰ ਇਸਤ੍ਰੀ ਜਾਤੀ ਦੇ ਕੇਸ ਬਹੁਤ ਲੰਬੇ ਹੁੰਦੇ ਹਨ ਅਤੇ ਕੁਝ ਭਾਵੁਕਤਾ ਵੀ ਜ਼ਿਆਦਾ ਹੁੰਦੀ ਹੈ। ਇਸ ਵਾਸਤੇ ਦੁਪੱਟਾ ਤੇ ਕੇਸ ਇਸਤ੍ਰੀ ਦੀ ਪੂਰੀ ਮਦਦ ਕਰਦੇ ਨੇ। ਪੂਰੀ ਮਦਦ ਕਰਦੇ ਨੇ। **ਸੀਸ ਪਗਾ ਨਾ**, ਭਗਵਾਨ ਸੀਸ ਤੇ ਪੱਗ ਕੋਈ ਨਹੀਂ। **ਸੀਸ ਪਗਾ ਨਾ ਝੱਗਾ ਤਨ ਪੈ ਪ੍ਰਭ**, ਹੇ ਪ੍ਰਭੂ ! ਤਨ ਤੇ ਚੋਲਾ ਵੀ ਕੋਈ ਨਹੀਂ। **ਜਾਨੇ ਕਿ ਆਇ ਬਸੇ ਕਿਹ ਗਾਵਾਂ।** ਪਤਾ ਨਹੀਂ ਆਇਆ ਕਿਥੋਂ ਹੈ, ਰਹਿੰਦਾ ਕਿਥੇ ਹੈ। **ਧੋਤੀ ਫਟੀ ਸੀ ਲਟੀ ਦੁਪੱਟੀ, ਪੈਰ ਪਾਹਨ ਕੀ ਨਹੀਂ ਸਾਂਵਾਂ।** ਲੀਰਾਂ ਲੀਰਾਂ ਧੋਤੀ ਹੈ ਜਿਸਦੇ ਨਾਲ ਉਸਨੇ ਆਪਣਾ ਨੰਗੇਜ ਢਕਿਆ ਹੈ। ਦੁਪੱਟਾ ਗਲ ਵਿਚ ਜਿਸਨੂੰ ਅਸੀ ਹਜ਼ੂਰੀਆ ਕਹਿ ਦਿੰਦੇ ਹਾਂ। ਪਰਨਾ ਕਹਿ ਦਿੰਦੇ ਹਾਂ। ਦੁਪੱਟਾ ਉਹ ਵੀ ਲੀਰਾਂ ਲੀਰਾਂ। ਬ੍ਰਾਹਮਣ ਸੀ। ਇਨ੍ਹਾਂ ਨੂੰ ਪਾਠ ਪੂਜਾ ਕਰਨ ਵਾਸਤੇ, ਹਥ ਮੂੰਹ ਸਾਫ ਕਰਨ ਵਾਸਤੇ, ਜਪ ਤਪ ਕਰਨ ਵਾਸਤੇ ਰੱਖਣਾ ਪੈਂਦਾ ਹੈ। ਪਰਨਾ। ਮੂੰਹ ਮਥਾ ਹੱਥ ਸਾਫ ਕਰਨ ਵਾਸਤੇ। ਕਿਉਂਕਿ ਬਾਰ ਬਾਰ ਇਨ੍ਹਾਂ ਨੂੰ ਹਥ ਆਦਿ ਧੋਣੇ ਪੈਂਦੇ ਨੇ, ਮੂੰਹ ਧੋਣਾ ਪੈਂਦਾ ਹੈ। **ਸੀਸ ਪਗਾ ਨਾ, ਝੱਗਾ ਨ ਤਨ ਪੈ ਪ੍ਰਭ, ਜਾਨੇ ਕੇ ਆਇ ਬਸੇ ਕਿਹ ਗਾਵਾਂ। ਧੋਤੀ ਫਟੀ ਸੀ ਲਟੀ ਦੁਪੱਟੀ, ਪੈਰ ਪਾਹਨ ਕੀ ਨਹੀਂ ਸਾਂਵਾਂ।** ਭਗਵਾਨ ਪੈਰਾਂ ਤੋਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਜਨਮ ਤੋਂ ਇਸ ਨੂੰ ਜੁਤੀ ਨਸੀਬ ਨਹੀਂ ਹੋਈ। ਨਿਸ਼ਾਨ ਹੀ ਕੋਈ ਨਹੀਂ। ਬੜੇ ਵਜ਼ਨੀ ਪੈਰ, ਖੁਸ਼ਕ ਪੈਰ। ਜੁਤੀ ਦੇ ਤੇ ਨਿਸ਼ਾਨ ਹੀ ਕੋਈ ਨਹੀਂ। ਔਰ ਪੈਰ ਪਾਹਨ ਕੀ ਨਹੀਂ

ਸਾਂਵਾਂ। ਦੁਆਰ ਖੜੋ ਨਿਜ ਦੁਰਬਲ ਭੇਖ, ਰਿਹੋ ਚਕਸੋ ਬਸੁਧਾ ਅਭਿਰਾਵਾਂ। ਹੱਡੀਆਂ ਦਾ ਢਾਂਚਾ, ਬਿਲਕੁਲ ਦੁਰਬਲ। ਐਂਞ ਲਗਦਾ ਹੈ ਜਿਵੇਂ ਅਵਾਰਾ ਗਰਦੀ ਕਰਦਾ ਹੋਵੇ ਇਧਰ ਉਧਰ ਭਟਕਦਾ ਹੋਵੇ, ਪਗਲਾ ਜਿਹਾ ਉਹ ਖੜਾ ਹੈ। ਪਰ ਭਗਵਨ, ਕਹਿੰਦਾ ਹੈ, ਤੁਹਾਡਾ ਮਿੱਤਰ ਹੈ। ਗੁਰੂ ਭਾਈ ਹੈ। ਹੁਣ ਸ੍ਰੀ ਕ੍ਰਿਸ਼ਨ ਕਹਿੰਦੇ ਨੇ। ਨਾਮ ਦਸਿਆ ਉਸਨੇ। ਉਸ ਦੇ ਕੋਲੋਂ ਤੁਸੀਂ ਨਾਂ ਪੁਛਿਆ ਸੀ। ਕਹਿੰਦੇ ਨੇ ਹਾਂ। **ਦੁਆਰ ਖੜੋ ਨਿਜ ਦੁਰਬਲ ਭੇਖ, ਰਿਹੋ ਚਕਸੋ ਬਸੁਧਾ ਅਭਿਰਾਵਾਂ। ਪੂਛਤ ਦੀਨ ਦਇਆਲ ਕੋ ਧਾਮ ਬਤਾਵਤ ਅਪਨੋ ਨਾਮ ਸੁਦਾਮਾ।** ਭਗਵਾਨ ਨਾਮ ਸੁਦਾਮਾ ਦਸਦਾ ਹੈ। ਹੁਣ ਜੋ ਹਾਲਤ ਹੋਈ ਉਹ ਭਾਈ ਗੁਰਦਾਸ ਲਿਖਦੇ ਨੇ :—

**ਦੂਰਹੁ ਦੇਖਿ ਡੰਡਉਤਿ ਕਰਿ, ਛਡਿ ਸਿੰਘਾਸਣੁ ਹਰਿ ਜੀ ਆਇ॥**

ਖੜੇ ਹੋ ਗਏ, ਭੱਜੇ। ਦੂਰ ਅਜੇ ਦਰਵਾਜੇ ਦੇ ਬਾਹਰ ਖੜਾ ਹੈ, ਸੌ ਗਜ ਦੀ ਦੂਰੀ ਹੋਣੀ ਐ। ਡੰਡਉਤ, ਲੰਮੇ ਪੈ ਗਏ। ਵਿਦਵਾਨ ਹੈ। ਮੈਂ ਕੁੱਛ ਪੁੱਛਦਾ ਹੁੰਦਾ ਸੀ ਇਸ ਦੇ ਕੋਲੋਂ। ਮੇਰਾ ਮਿੱਤਰ ਹੈ, ਗਿਆਨੀ ਹੈ, ਸਾਧਨਾ ਕਰਦਾ ਹੈ। ਜਪ ਤਪ ਕਰਦਾ ਹੈ। ਨਹੀਂ ਸੋਚਿਆ ਕਿ ਮੈਂ ਵਕਤ ਦਾ ਅਵਤਾਰੀ ਪੁਰਸ਼ ਹਾਂ। ਲੰਮੇ ਪੈ ਗਏ, ਡੰਡਉਤ ਕੀਤੀ ਭਾਈ ਗੁਰਦਾਸ ਜੀ ਲਿਖਦੇ ਨੇ :—

**ਦੂਰਹੁ ਦੇਖਿ ਡੰਡਉਤਿ ਕਰਿ, ਛਡਿ ਸਿੰਘਾਸਣੁ ਹਰਿ ਜੀ ਆਏ॥**
**ਪਹਿਲੇ ਦੇ ਪਰਦਖਣਾ, ਪੈਰੀ ਪੈ ਕੇ ਲੈ ਗਲਿ ਲਾਏ॥**

ਫਿਰ ਕੋਲ ਜਦ ਗਏ ਤੇ ਪ੍ਰਕਰਮਾ ਕੀਤੀਆਂ। ਪ੍ਰਕਰਮਾਂ ਕਰਨ ਦਾ ਮਤਲਬ ਅਸੀਂ ਸਦਕੇ ਜਾਂਦੇ ਹਾਂ, ਕੁਰਬਾਣ ਜਾਂਦੇ ਹਾਂ। ਐਹ ਮਿੱਤਰ ਤੈਥੋਂ ਕੁਰਬਾਨ ਜਾਂਦੇ ਹਾਂ। ਤੇਰੇ ਤੋਂ ਸਦਕੇ ਜਾਂਦੇ ਹਾਂ। ਫਿਰ ਪੈਰੀ ਪੈ ਗਏ। ਕਦਮਾਂ ਤੇ ਸੀਸ ਰਖਿਆ ਹੈ। ਫਿਰ ਗਲਵਕੜੀ ਵਿਚ ਲਿਆ ਹੈ :—

**ਪੁਛੈ ਕੁਸਲੁ ਪਿਆਰੁ ਕਰਿ, ਗੁਰ ਸੇਵਾ ਦੀ ਕਥਾ ਸੁਣਾਏ।**

ਕਿਵੇਂ ਗੁਰੂ ਦੀ ਸੇਵਾ ਕਰਦੇ ਹੁੰਦੇ ਸੀ। ਕਿਵੇਂ ਗੁਰੂ ਕੋਲ ਪੜ੍ਹਦੇ ਹੁੰਦੇ ਸੀ। ਫਿਰ ਸਿੰਘਾਸਣ ਤੇ ਬੈਠਾਇਆ :—

**ਚਰਣੋਦਕੁ ਲੈ ਪੈਰ ਧੋਇ, ਸਿੰਘਾਸਣ ਊਤੇ ਬੈਠਾਏ॥**
**ਪੁਛੈ ਕੁਸਲੁ ਪਿਆਰੁ, ਕਰਿ, ਗੁਰ ਸੇਵਾ ਦੀ ਕਥਾ ਸੁਣਾਏ॥**

ਆਪਣੇ ਸਿੰਘਾਸਣ ਤੇ ਬੈਠਾਇਆ। ਰੁਕਮਣੀ ਨੂੰ ਆਵਾਜ਼ ਮਾਰੀ, ਪਾਣੀ ਲਿਆ। ਥਾਲ ਵਿਚ ਮੈਂ ਆਪਣੇ ਮਿੱਤਰ ਦੇ ਚਰਨ ਧੋਵਾਂ। ਇਤਨਾ ਮਨੁੱਖ ਉਸ ਵਾਸਤੇ ਕਰ ਸਕਦਾ ਹੈ। ਜਿਸ ਨੂੰ ਸਮਝਦਾ ਹੋਵੇ ਵਿਦਿਆ ਵਿਚ, ਗਿਆਨ ਵਿਚ ਮੇਰੇ ਨਾਲੋਂ ਅੱਗੇ ਹੈ। ਕੀ ਹੋਇਆ ਧਨ ਦੇ ਵਿਚ ਪਛੜਿਆ ਹੋਇਆ ਹੈ। ਕੀ ਹੋਇਆ ਪੈਸਾ ਧੇਲਾ ਨਹੀਂ

ਹੈ ਇਸ ਦੀ ਜੇਬ ਵਿਚ। ਇਸਦੇ ਹਿਰਦੇ ਵਿ੍ਚ ਪ੍ਰਭੂ ਦਾ ਨਾਮ ਹੈ। ਇਹਦੇ ਹਿਰਦੇ ਵਿਚ ਪ੍ਰਭੂ ਦਾ ਗਿਆਨ ਹੈ। ਵਕਤ ਦਾ ਇਕ ਅਵਤਾਰੀ ਪੁਰਸ਼ ਜੋ ਚੋਟੀ ਦਾ ਧਨਵਾਨ ਰਾਜਾ ਕਹਿੰਦਾ ਹੈ ਥਾਲ ਵਿਚ ਪਾਣੀ ਲਿਆਉ। ਮੈਂ ਚਰਨ ਧੋਣੇ ਨੇ। ਹੁਣ ਭਾਈ ਗੁਰਦਾਸ ਇਸ ਤਰ੍ਹਾਂ ਲਿਖਦੇ ਨੇ। ਕਵੀ ਨਿਰੋਤਮ ਕੁਛ ਹੋਰ ਲਿਖਦੇ ਨੇ :—

**ਪਾਣੀ ਪਰਾਤ ਕੋ ਹਾਥ ਛੂਹੋ ਨੇ, ਨੈਨਣ ਕੇ ਜਲ ਸੇ ਪਗ ਧੋਏ।।**

ਜ਼ਾਰੋ ਜ਼ਾਰ ਰੋ ਪਏ, ਹੰਝੂਆਂ ਨਾਲ ਪੈਰ ਧੋ ਦਿੱਤੇ। ਸੁਦਾਮੇ ਦੇ ਰੋ ਕੇ ਪੈਰ ਧੋ ਦਿੱਤੇ :— **ਚਰਣੋਦਕੁ ਲੈ ਪੈਰ ਧੋਇ, ਸਿੰਘਾਸਣੁ ਉਤੇ ਬੈਠਾਏ।** ਸਿੰਘਾਸਣ ਤੇ ਬੈਠਾਇਆ ਆਪ ਥਲੇ। ਭਟਾਂ ਨੇ ਵੀ ਲਿਖੀ ਹੈ। ਗੁਰੂ ਰਾਮਦਾਸ ਜੀ ਦੇ ਸ਼ਬਦ, ਕਬੀਰ ਦੇ ਬਹੁਤ ਸਾਰੇ ਸ਼ਬਦ। ਆਵਾਜ਼ ਮਾਰੀ ਰੁਕਮਣੀ ਨੂੰ ਚਰਨ ਧੋਣ ਤੋਂ ਬਾਅਦ ਫਿਰ ਪਗਾ ਲੈ ਆ। ਦਸਤਾਰ ਸ਼ਬਦ ਅਰਬੀ ਦਾ ਹੈ। ਸੰਸਕ੍ਰਿਤ ਦਾ ਨਹੀਂ ਹੈ, ਪੰਜਾਬੀ ਦਾ ਨਹੀ ਹੈ। ਅਰਬੀ ਦਾ ਹੈ ਦਸਤਾਰ। ਪੱਗ ਸ਼ਬਦ ਸੰਸਕ੍ਰਿਤ ਦਾ ਹੈ, ਭਾਰਤੀ ਭਾਸ਼ਾ ਦਾ ਹੈ। ਰੁਕਮਣੀ ਨੂੰ ਆਵਾਜ਼ ਮਾਰੀ ਪੱਗਾ ਲੈ ਆ। ਹੁਣ ਤਨ ਤੇ ਚੋਲਾ ਵੀ ਨਹੀਂ ਸੀ। ਇਹ ਨਹੀਂ ਆਖਿਆ ਚੋਲਾ ਲੈ ਆ। ਪੈਰਾਂ ਦੀ ਜੁਤੀ ਵੀ ਨਹੀਂ ਸੀ। ਇਹ ਨਹੀਂ ਆਖਿਆ ਜੁਤੀ ਲੈ ਆ। ਪਾਟੀ ਹੋਈ ਧੋਤੀ ਸੀ। ਇਹ ਨਹੀ ਆਖਿਆ ਧੋਤੀ ਲੈ ਆ। ਪੱਗਾ ਲੈ ਆ ਮੇਰੇ ਮਿੱਤਰ ਕੋਲ ਧਾਰਮਿਕ ਲਿਬਾਸ ਨਹੀਂ ਹੈ। ਸਿਰ ਧਰਮ ਨਾਲ ਭਰਿਆ ਹੋਇਆ ਹੈ। ਮੇਰੇ ਮਿੱਤਰ ਕੋਲ ਪੱਗਾ ਨਹੀਂ ਹੈ। ਉਹ ਪੱਗ ਜੈਸੇ ਆਈ ਸੋਨੇ ਦੇ ਥਾਲ ਦੇ ਵਿਚ। ਉਹ ਬੰਨੀ ਕ੍ਰਿਸ਼ਨ ਨੇ ਆਪ ਸੁਦਾਮੇ ਦੇ ਸਿਰ ਤੇ। ਉਸ ਦਿਨ ਤੋਂ ਬਾਅਦ ਇਹ ਦਸਤਾਰ ਬੰਦੀ ਦੀ ਰਸਮ ਚਲੀ। ਉਸ ਦਿਨ ਤੋਂ ਚਲੀ। ਕਿਸੇ ਦੇ ਸਿਰ ਤੇ ਪਗ ਬੰਨਣੀ ਹੈ। ਜਣਾ ਖਣਾ ਨਾ ਬੰਨੇ। ਕੋਈ ਧਾਰਮਿਕ ਮਨੁੱਖ ਬੰਨੇ। ਇਥੋਂ ਚਲੀ ਪ੍ਰਥਾ। ਇਥੋਂ ਮਰਯਾਦਾ ਚਲੀ। ਦਸਤਾਰ ਸਜਾਈ ਬੜੇ ਸੋਹਣੇ ਢੰਗ ਨਾਲ ਅਤੇ ਫਿਰ ਰੁਖ਼ਸਤ ਕੀਤਾ। ਕੁੱਛ ਨਹੀਂ ਦਿੱਤਾ ਇਹ ਵੀ ਮੈਂ ਅਰਜ਼ ਕਰਾਂ। ਉਸਨੇ ਕੁਛ ਨਹੀਂ ਮੰਗਿਆ। ਉਸਦੀ ਆਤਮਾ ਹੀ ਨਹੀਂ ਮੰਨੀ। ਆਇਆ ਤੇ ਸੀ। ਨਹੀਂ ਮੰਗਿਆ। ਉਸਦੀ ਅਣਖ ਨਹੀਂ ਮੰਨੀ। ਮਿੱਤਰ ਹੈ ਮੇਰਾ। ਇਤਨਾ ਸਤਿਕਾਰ ਪਿਆ ਕਰਦਾ ਹੈ। ਮੈਨੂੰ ਮੱਥਾ ਪਿਆ ਟੇਕਦਾ ਹੈ। ਮੈਨੂੰ ਗਲਵਕੜੀ ਵਿਚ ਲੈ ਰਿਹਾ ਹੈ। ਮੇਰੀ ਪਰੀਕਰਮਾ ਪਿਆ ਕਰਦਾ ਹੈ। ਹੁਣ ਇਸ ਨੂੰ ਮੈਂ ਆਖਾਂ ਮੈਨੂੰ ਕੁੱਛ ਦੇ। ਨਹੀਂ ਮੰਗਿਆ। ਇਹ ਗੰਗਾ ਦੇ ਤਟ ਤੇ ਪ੍ਰਯਾਗ ਰਾਜ ਦੇ ਤਟ ਤੇ ਮੰਗਣ ਵਾਲੇ ਬ੍ਰਾਹਮਣ, ਬ੍ਰਾਹਮਣ ਨਹੀ ਹਨ। ਇਹ ਵੀ ਮੈਂ ਅਰਜ਼ ਕਰ ਦਿਆਂ। ਇਨ੍ਹਾਂ ਨੂੰ ਕੱਖ ਨਹੀਂ ਸਮਝ। ਇਹ ਤੇ ਸੁਦਾਮੇ ਦੇ ਨਾਮ ਨੂੰ ਬਦਨਾਮ ਪਏ ਕਰਦੇ ਨੇ। ਕੁੱਛ ਨਹੀਂ ਮੰਗਿਆ। ਲੇਕਿਨ ਕ੍ਰਿਸ਼ਨ ਨੂੰ ਵੀ ਪਤਾ ਸੀ। ਘਰ ਪਹੁੰਚਣ ਤੋਂ ਪਹਿਲਾਂ ਹੀ ਸਭ ਕੁੱਛ ਪਹੁੰਚਾ ਦਿੱਤਾ। ਮੇਰੇ ਮਿੱਤਰ ਦੀਆਂ ਅੱਖਾਂ ਨਾ ਝੁਕਣ। ਮੈਂ ਦੇਵਾਂ ਇਸਨੂੰ ਸਭ ਕੁੱਛ। ਇਸਦਾ ਸਿਰ ਨੀਵਾਂ ਹੋ ਜਾਵੇਗਾ ਜਿਸਦੇ ਅਗੋਂ ਮੈਂ ਸਿਰ ਝੁਕਾਇਆ। ਮੈਂ ਉਸਦਾ ਸਿਰ ਆਪਣੇ ਅਗੇ ਝੁਕਣਾ ਨਹੀਂ ਦੇਖਣਾ ਚਾਹੁੰਦਾ। ਜਿਸਦੇ

ਕਦਮ ਮੈਂ ਧੋ ਧੋ ਕੇ ਪੀਤੇ ਨੇ ਇਸ ਦੀਆਂ ਅੱਖਾਂ ਲਿਜਾਏਮਾਨ, ਮੈਂ ਨਹੀਂ ਦੇਖਣੀਆਂ ਚਾਹੁੰਦਾ। ਸਭ ਕੁਝ ਪਹੁੰਚਾ ਦਿੱਤਾ। ਸਭ ਕੁਛ ਪਹੁੰਚਾ ਦਿੱਤਾ ਹੈ। ਉਸ ਦਿਨ ਤੋਂ ਬਾਅਦ ਐਲਾਨੀਆ ਆਖਿਆ ਗਿਆ। ਬਾਕੀ ਰਿਵਾਜ ਸਮਾਜਿਕ ਹੋ ਸਕਦਾ ਹੈ, (Social) ਹੋ ਸਕਦਾ ਹੈ। **ਧਾਰਮਿਕ,** ਸਾਰੇ ਰਿਸ਼ੀ ਮੁਨੀ ਸੰਤ ਜਦ ਕਿਸੇ ਨੂੰ ਗਦੀ ਵੀ ਦਿੰਦੇ ਸਨ, ਦਸਤਾਰਬੰਦੀ ਪੱਗਾ ਬੰਨੋ। ਸਿਰ ਖਾਲੀ ਹੋ ਗਏ ਰਸ ਤੋਂ, ਸਿਰ ਖਾਲੀ ਹੋ ਗਏ ਬਾਣੀ ਤੋਂ। ਸਿਰ ਖਾਲੀ ਹੋ ਗਏ ਧਰਮ ਤੋਂ। ਨਾ ਕੇਸਾਂ ਦੀ ਲੋੜ, ਨਾ ਪੱਗ ਦੀ ਲੋੜ। ਜਿਸਨੇ ਜਪ ਕਰਕੇ ਜਿਸਦੇ ਵਿਚ ਉਹ ਰਸ ਹਿਫਾਜ਼ਤ ਨਾਲ ਰੱਖਣਾ ਹੈ। ਫਿਰ ਉਸ ਲਈ ਕੇਸ ਤੇ ਦਸਤਾਰ ਚਾਹੀਦੇ ਨੇ। ਨਹੀਂ ਤੇ ਨਹੀਂ ਰਹੇਗਾ। ਇਹ ਵੀ ਮੈਂ ਅਰਜ਼ ਕਰਾਂ, ਇਸਦੀ ਲੋੜ ਪੈਂਦੀ ਹੈ। ਕਥਾ ਮੰਨੋਰੰਜਨ ਲਈ ਸੁਣੀ, ਉਹ ਗਲ ਵੱਖਰੀ ਹੈ। ਜੇਕਰ ਜੀਵਨ ਦੀ ਤਾਮੀਰ ਲਈ ਸੁਣੀ ਹੈ ਤਾਂ ਅੱਜ ਹਿਰਦਾ ਤੁਹਾਡਾ ਪ੍ਰਣ ਕਰ ਲੈਣਾ ਚਾਹੀਦਾ ਹੈ ਕਿ ਹੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲ ਤੋਂ ਅਸੀਂ ਦਸਤਾਰ ਸਜਾ ਕੇ ਆਵਾਂਗੇ। ਉਸ ਤਰ੍ਹਾਂ ਨਹੀਂ ਆਵਾਂਗੇ। ਐਵੇਂ ਨਹੀਂ ਆਵਾਂਗੇ। ਜਿਸ ਤਰ੍ਹਾਂ ਤੂੰ ਕਹਿੰਦਾ ਹੈ ਤੇਰੀ ਸਿਖਸ਼ਾ ਦੇ ਮੁਤਾਬਕ ਚਲਾਂਗੇ। **ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ...।** ਸੁਣਿਆ ਕਿਸ ਦਾ ਲੇਖੇ ਹੈ, ਤੇ ਸੁਣਾਇਆ ਕਿਸ ਦਾ ਲੇਖੇ ਹੈ :—

**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੬੯)

ਜੇਕਰ ਮੰਨਿਆ ਹੀ ਨਹੀਂ ਫਿਰ ਸੁਣਿਆ ਹਵਾ ਵਿਚ ਉੱਡ ਗਿਆ। ਮੰਨਿਆ ਹੀ ਨਹੀ ਫਿਰ ਪੜ੍ਹਿਆ ਹਵਾ ਵਿਚ ਉੱਡ ਗਿਆ। ਬੋਲਿਆ ਹਵਾ ਵਿਚ ਉੱਡ ਗਿਆ। ਚਲਣਾ ਹੈ ਧਿਆਨ ਨੇ ਧੁਨ ਦੇ ਆਸਰੇ ਤੇ। ਚਲਾਉਣਾ ਹੈ ਕਾਮਨਾ ਨੇ ਜਾਂ ਭਾਵਨਾ ਨੇ। ਕਾਮਨਾ ਧਿਆਨ ਨੂੰ ਕਿੱਥੇ ਪਹੁੰਚਾਉਂਦੀ ਏ। ਭਾਵਨਾ ਧਿਆਨ ਨੂੰ ਕਿੱਥੇ ਪਹੁੰਚਾਉਂਦੀ ਏ। ਮੈਂ ਵਿਚਾਰ ਇਹ ਆਰੰਭ ਕੀਤੇ ਸਨ। ਧਿਆਨ ਚਲਦਾ ਹੈ ਧੁਨ ਦੇ ਆਸਰੇ ਤੇ। ਚਲਾਉਂਦੀ ਹੈ ਉਸਨੂੰ ਭਾਵਨਾ, ਚਲਾਉਂਦੀ ਹੈ ਉਸਨੂੰ ਕਾਮਨਾ। ਕਾਮਨਾ ਚਲਾਏਗੀ ਮਲੀਨ ਧਰਮ ਹੈ। ਉਹ ਮਲੀਨ ਧਰਮ ਹੈ, ਨਿਰਮਲ ਧਰਮ ਨਹੀਂ ਹੈ। ਭਾਵਨਾ ਚਲਾਏਗੀ :—

**ਤਿਸੁ ਬੈਸਨੋ ਕਾ ਨਿਰਮਲ ਧਰਮ**

(ਸੁਖਮਨੀ ਸਾਹਿਬ)

ਉਹ ਨਿਰਮਲ ਧਰਮ ਹੈ। ਉਹ ਸਵੱਛ ਧਰਮ ਹੈ। ਉਹ ਸਾਫ ਧਰਮ ਹੈ। ਇਸਦਾ ਜ਼ਿਕਰ ਮੈਂ ਕਲ ਖੁਲਾਸਾ ਸ਼ਾਮ ਦੇ ਦਿਵਾਨ ਵਿਚ ਕਰਾਂਗਾ। ੨੦ ਤਾਰੀਖ ਤਕ ਤੁਹਾਡੇ ਚਰਨ ਪਰਸਣੇ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਰਹਿਮਤ ਕਰਨ।

ਬਖਸ਼ਿਸ਼ ਕਰਨ। ਮੈਂ ਉਨ੍ਹਾਂ ਦੇ ਆਸ਼ੇ ਮੁਤਾਬਕ, ਗੁਰਮਤਿ ਦੇ ਸਿਧਾਂਤ ਮੁਤਾਬਕ, ਉਨ੍ਹਾਂ ਦੀ ਦਿਤੀ ਹੋਈ ਤੌਫੀਕ ਦਾ ਸਦਕਾ ਤੁਹਾਡੇ ਸਾਹਮਣੇ ਵਿਚਾਰ ਰੱਖ ਸਕਾਂ।

ਆਉ ਗੁਰੂ ਦਾ ਆਸਰਾ ਲੈਕੇ ਅਲਾਪ ਕਰੀਏ, ਚਲਾਈਏ ਆਪਣੇ ਧਿਆਨ ਨੂੰ। ਪੈਦਾ ਕਰੀਏ ਸਤਿਗੁਰ ਦੀ ਭਾਵਨਾ, ਹੇ ਪ੍ਰਭੂ ! ਤੇਰੇ ਤੇ ਭਰੋਸਾ ਹੈ, ਭਰੋਸਾ ਹੈ, ਮੰਨਦੇ ਹਾਂ, ਤੈਨੂੰ ਮੰਨਦੇ ਹਾਂ। ਠੀਕ ਹੈ ਦੇਖਿਆ ਕੁਛ ਨਹੀਂ ਪਰ ਸੁਣ ਕੇ ਮੰਨਦੇ ਹਾਂ। ਹੇ ਗੁਰੂ ! ਤੈਨੂੰ ਸੁਣ ਕੇ ਮੰਨਦੇ ਹਾਂ। ਚਲਾਉਣਾ ਹੈ ਧੁਨ ਦੇ ਆਸਰੇ ਤੇ ਆਪਣੇ ਧਿਆਨ ਨੂੰ। ਦੋ ਚਾਰ ਦਫਾ।

ਵਾ........ਹਿ.......ਗੁਰੂ.......।
ਵਾ........ਹਿ.......ਗੁਰੂ.......।
ਵਾ........ਹਿ.......ਗੁਰੂ.......।
ਵਾ........ਹਿ.......ਗੁਰੂ.......।
ਵਾ........ਹਿ.......ਗੁਰੂ.......।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# 9.

## ੧ਓੰ ਸਤਿਗੁਰ ਪ੍ਰਸਾਦਿ

ਗੁਰੂ ਰੂਪ ਸਾਧ ਸੰਗਤ ਜੀਓ, ਸਨਿਮਰ ਗੁਰਦੇਵ ਦੀ ਫਤਹਿ ਪ੍ਰਵਾਨ ਕਰਨੀ ਜੀ

**ਵਾਹਿਗੁਰੂ ਜੀ ਕਾ ਖਾਲਸਾ।।**
**ਵਾਹਿਗੁਰੂ ਜੀ ਕੀ ਫਤਹਿ।।**

ਯਾਤਰਾ ਧਿਆਨ ਦੀ ਹੈ ਸਹਾਰਾ, ਅਸਵਾਰੀ ਧੁਨ ਦੀ ਹੈ, ਸ਼ਬਦ ਦੀ ਹੈ। ਧੁਨ ਧਿਆਨ ਦੀ ਇਹ ਹੀ ਯਾਤਰਾ, ਇਸ ਵਿਚ ਇਕ ਤੀਸਰੇ ਦਾ ਸਹਿਯੋਗ ਚਾਹੀਦਾ ਹੈ। ਲੰਬੀ ਯਾਤਰਾ ਵਾਸਤੇ ਤੁਹਾਨੂੰ ਕੋਈ ਗਡੀ ਕਾਰ ਕੁਛ ਨਾ ਕੁਛ ਸਾਧਨ ਚਾਹੀਦਾ ਹੈ। ਪਰ ਨਿਰੀ ਕਾਰ ਨਾਲ ਵੀ ਗੱਲ ਨਹੀਂ ਬਣੇਗੀ। ਗੈਸ ਪੈਟਰੋਲ ਵੀ ਚਾਹੀਦਾ ਹੈ। ਧੁਨ ਤੇ ਧਿਆਨ ਦੀ ਯਾਤਰਾ ਵੀ ਤਾਂ ਚਲੇਗੀ ਅੰਦਰ ਯਾ ਤੇ ਭਾਵਨਾ ਹੋਵੇ ਯਾ ਕਾਮਨਾ ਹੋਵੇ। ੯੯ ਫੀਸਦੀ ਲੋਗ ਮੰਦਰ, ਮਸਜਿਦ, ਗੁਰਦੁਆਰੇ ਧਾਰਮਿਕ ਸਾਧਨਾ ਕਰਦੇ ਨੇ, ਕਾਮਨਾ ਕਰਕੇ। ਕਾਮਨਾ ਨੇ ਚਲਾਇਆ ਹੈ। ਦੇਖਿਆ ਹੈ ਆਪਣੇ ਯਤਨਾਂ ਨਾਲ ਇਹ ਕਾਮਨਾ ਨਹੀਂ ਪੂਰੀ ਹੋਈ। ਯਾ ਆਪਣੇ ਸਹਾਰਿਆਂ ਨਾਲ ਇਹ ਕਾਮਨਾ ਪੂਰੀ ਨਹੀਂ ਹੋ ਸਕਦੀ। ਚਲੋ ਗੁਰੂ ਦਾ ਸਹਾਰਾ ਲਵੋ। ਪ੍ਰਮਾਤਮਾ ਦਾ ਸਹਾਰਾ ਲਵੋ। ਉਸ ਕਾਮਨਾ ਕਰਕੇ ਮਨੁੱਖ ਪਾਠ ਕਰਦਾ ਹੈ, ਪੂਜਾ ਕਰਦਾ ਹੈ, ਸਾਰੇ ਧਾਰਮਿਕ ਅਨੁਸ਼ਠਾਨ ਕਰਦਾ ਹੈ।

ਦੂਸਰਾ :—

ਗੁਰੂ ਚੰਗਾ ਲਗਦਾ ਹੈ, ਪ੍ਰਭੂ ਚੰਗਾ ਲਗਦਾ ਹੈ। ਪ੍ਰਮਾਤਮਾ ਦੀਆਂ ਗੱਲਾਂ ਚੰਗੀਆਂ ਲਗਦੀਆਂ ਨੇ। ਸੁਣ ਸੁਣ ਕੇ ਭਰੋਸਾ ਬਣ ਗਿਆ ਹੈ। ਥੋੜ੍ਹਾ ਜਿਹਾ ਪਿਆਰ ਬਣ ਗਿਆ ਹੈ। ਉਸ ਨੂੰ ਭਾਵਨਾ ਕਹਿੰਦੇ ਨੇ। ਭਾਵਨਾ ਕਰਕੇ ਜਪ ਕਰਨਾ। ਭਾਵਨਾ ਕਰਕੇ ਧਿਆਨ ਚਲ ਪਿਆ। ਇਹ ਤੇ ਹਰ ਮਨੁੱਖ ਆਪਣਾ ਆਪ ਫੈਸਲਾ ਕਰ ਸਕਦਾ ਹੈ। ਮੈਂ ਕਾਮਨਾ ਕਰਕੇ ਗੁਰਦੁਆਰੇ ਆਇਆ ਹਾਂ ਯਾ ਭਾਵਨਾ ਕਰਕੇ। ਗੁਰੂ ਚੰਗਾ ਲਗਦਾ ਹੈ, ਗੁਰੂ ਦੀ ਗਲ ਚੰਗੀ ਲਗਦੀ ਹੈ। ਪ੍ਰਮਾਤਮਾ ਦੀ ਗਲ ਪਿਆਰੀ ਲਗਦੀ ਏ ਇਸ ਕਰਕੇ ਆਇਆ ਹਾਂ। ਪ੍ਰਮਾਤਮਾ ਨਾਲ ਕੋਈ ਮਤਲਬ ਨਹੀਂ, ਮੈਂ ਆਪਣੀ ਕਾਮਨਾ ਪੂਰੀ ਕਰਨੀ ਹੈ। ਮੇਰੀ ਕੋਈ ਕਾਮਨਾ ਹੈ। ਮੈਂ ਉਸ ਕਰਕੇ ਆਇਆ ਹਾਂ। ਕਿਉਂ ? ਮੈਂ ਐਸਾ ਸਮਝਦਾ ਹਾਂ। ਇਹ ਕਾਮਨਾ, ਮੈਂ ਆਪਣੇ ਯਤਨਾਂ ਨਾਲ ਨਹੀਂ ਪੂਰੀ

ਕਰ ਸਕਦਾ। ਇਸ ਕਾਮਨਾ ਕਰਕੇ ਹੋ ਸਕਦਾ ਹੈ ਤਰ੍ਹਾਂ ਤਰ੍ਹਾਂ ਦੇ ਵਿਘਨ ਖੜੇ ਹੋਵਣ। ਤੇ ਮੈਂ ਪਾਇਆ-ਤਕਮੀਲ ਤਕ ਨਾ ਪਹੁੰਚ ਸਕਾਂ। ਚਲੋ ਗੁਰੂ ਦਾ ਸਹਾਰਾ ਲਈਏ। ਕਾਮਨਾ ਕਰਕੇ ਜਪ ਕਰ ਰਿਹਾ ਹੈ। ਕਾਮਨਾ ਕਰਕੇ ਪਾਠ ਕਰ ਰਿਹਾ ਹੈ। ਕਾਮਨਾ ਕਰਕੇ ਇਹ ਤੀਰਥ ਤੇ ਗਿਆ ਹੈ :—

**ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੨)

ਬਹੁਤ ਸਾਰੇ ਕਰਮਾਂ ਦੀ ਜੋ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਗਿਣਤੀ ਕੀਤੀ ਹੈ, ਕਾਮਨਾ ਕਰਕੇ ਕਰਦਾ ਹੈ। ਤੋ ਕਿਆ ਕਾਮਨਾ ਕਰਕੇ ਕੀਤਾ ਹੋਇਆ ਵਿਅਰਥ ਜਾਂਦਾ ਹੈ। ਨਹੀ, ਚੂੰਕਿ ਦਾਸ ਪਹਿਲੇ ਅਰਜ਼ ਕਰ ਚੁਕਿਆ ਹੈ, **ਇਕ ਤਿਲ ਨਹੀਂ ਭੰਨੇ ਘਾਲੇ।।** ਅਕਸਰ ਬਹੁ ਗਿਣਤੀ ਤਾਂ ਕਾਮਨਾ ਕਰਕੇ ਚਲੇਗੀ। ਕੋਈ ਵਿਰਲਾ ਹੋਵੇਗਾ ਸੰਜੀਦਾ ਮਿਜ਼ਾਜ਼, ਗਹਿਰ ਗੰਭੀਰ, ਅਹਿਸਾਸ ਦਾ ਮਾਦਾ ਜ਼ਿਆਦਾ, ਮਹਿਸੂਸ ਕਰਨ ਦੀ ਸ਼ਕਤੀ ਜ਼ਿਆਦਾ, ਹੋ ਸਕਦਾ ਹੈ ਸੁਣ ਕੇ ਚਲੇ। ਸੁਣ ਕੇ ਕਰੇ। ਸੁਣਨ ਤੋਂ ਪ੍ਰੇਰਤ ਹੋਇਆ ਹੈ। ਔਰ ਅੰਦਰ ਭਾਵਨਾ ਪੈਦਾ ਹੋ ਗਈ ਹੈ ਗੁਰੂ ਚੰਗਾ ਲਗਦਾ ਹੈ। ਗੁਰੂ ਦੀ ਗਲ ਚੰਗੀ ਲਗਦੀ ਹੈ। ਮਨ ਕਰਦਾ ਹੈ ਮੰਨ ਲਈਏ। ਪ੍ਰਮਾਤਮਾ ਦੀਆਂ ਗੱਲਾਂ ਚੰਗੀਆਂ ਲਗਦੀਆਂ ਨੇ ਜਿਤਨੀਆਂ ਸੁਣਾਈਆਂ ਜਾਂਦੀਆਂ ਨੇ ਚੰਗੀਆਂ ਲਗਦੀਆਂ ਨੇ। ਇਸ ਕਰਕੇ ਜਪ ਕਰਨ ਲਗ ਪਿਆ ਹੈ। ਅੰਮ੍ਰਿਤ-ਵੇਲੇ ਉਠਣ ਲਗ ਪਿਆ ਹੈ। ਸਾਧਨਾ ਕਰਨ ਲਗ ਪਿਆ ਹੈ। ਇਹ ਫੈਸਲਾ ਤੇ ਅਸੀ ਆਪ ਕਰਨਾ ਹੈ ਕਿ ਮੈਂ ਜੋ ਕੁਛ ਕਰ ਰਿਹਾ ਹਾਂ, ਕਾਮਨਾ ਕਰਕੇ ਕਰ ਰਿਹਾ ਹਾਂ ਜਾਂ ਭਾਵਨਾ ਕਰਕੇ ਕਰ ਰਿਹਾ ਹਾਂ। ਕਾਮਨਾ, ਕਿਸੇ ਪਦਾਰਥ ਦੀ ਹੋ ਸਕਦੀ ਹੈ। ਕਾਮਨਾ, ਕੋਈ ਔਕੜ ਹੈ ਉਸਨੂੰ ਦੂਰ ਕਰਨ ਵਾਸਤੇ। ਕਾਮਨਾ, ਪ੍ਰਭੁਤਾ ਦੀ ਹੈ। ਕਾਮਨਾ, ਸਿਹਤ ਦੀ ਹੈ। ਕੁਛ ਵੀ ਸਹੀ। ਕੁਛ ਵੀ ਸਮੱਸਿਆ ਹੈ, ਉਹ ਹਲ ਹੋਵੇ, ਇਸਦੀ ਕਾਮਨਾ ਹੈ। ਉਸ ਕਾਮਨਾ ਕਰਕੇ ਅੰਮ੍ਰਿਤ-ਵੇਲੇ ਉਠ ਰਿਹਾ ਹੈ। ਉਸ ਕਾਮਨਾ ਕਰਕੇ ਗੁਰਦੁਆਰੇ ਜਾ ਰਿਹਾ ਹੈ। ਉਸ ਕਾਮਨਾ ਕਰਕੇ ਪਾਠ ਕਰ ਰਿਹਾ ਹੈ। ਉਸੇ ਹੀ ਕਾਮਨਾ ਕਰਕੇ ਜਪ ਕਰ ਰਿਹਾ ਹੈ। ਇਕ ਤੇ ਇਹ ਹੈ। ਫਿਰ ਮੈਂ ਅਰਜ਼ ਕਰਾਂ, ਜਪ ਕਰ ਰਿਹਾ ਹੈ। ਧੁਨ ਧਿਆਨ ਨੂੰ ਇਕ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਪਰ ਭਾਵਨਾ ਕਰਕੇ ਕਰ ਰਿਹਾ ਹੈ। ਸ਼ਬਦ ਸੁਰਤ ਨੂੰ ਇਕ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਭਾਵੇਂ ਦਿਨ ਤਾਂ ਕਾਫੀ ਹੋ ਗਏ ਨੇ ਇਸੇ ਇਕ ਵਿਸ਼ੇ ਨੂੰ ਬਿਆਨ ਕਰਦਿਆਂ। ਫਿਰ ਭੀ ਜਦ ਕੋਈ ਗੁਰਮੁਖ ਪਿਆਰਾ ਇਹ ਪੁਛਦਾ ਹੈ, ਧਿਆਨ ਕਿਥੇ ਰੱਖੀਏ ? ਫਿਰ ਮੈਨੂੰ ਖਿਆਲ ਆਉਂਦਾ ਹੈ ਯਾ ਤੇ ਮੈਨੂੰ ਕਹਿਣ ਦਾ ਢੰਗ ਨਹੀ ਆਇਆ। ਖੁਲਾਸਾ ਕਰਨ ਦਾ ਢੰਗ ਨਹੀਂ ਆਇਆ। ਯਾ ਫਿਰ ਇਸਨੇ ਗਹਿਰਾਈ ਨਾਲ ਸੁਣਿਆ ਨਹੀ। ਧਿਆਨ ਕਿਥੇ ਰੱਖੀਏ ? **ਧੁਨਿ ਮਹਿ ਧਿਆਨੁ।** ਧੁਨ ਧਿਆਨ ਦੀ ਤੇ ਯਾਤਰਾ ਹੈ ਹੋਰ ਧਿਆਨ ਕਿਥੇ ਰੱਖਣਾ ਹੈ ? ਬਈ ਸਫਰ ਕਰਨਾ ਹੈ ਤਾਂ ਤਨ ਨੂੰ ਤਾਂ ਕਿਸੇ ਗੱਡੀ ਵਿਚ ਬੈਠਾਣਾ ਹੀ ਪਵੇਗਾ ਨਾ। ਧਿਆਨ ਨੂੰ ਚਲਾਉਣਾ ਹੈ ਤੇ ਧੁਨ ਤੇ ਅਸਵਾਰ ਕਰਨਾ ਪਵੇਗਾ :—

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੪੩)

ਯਾਤਰਾ ਧੁਨ ਨਾਲ ਹੋਵੇਗੀ। ਸ਼ਬਦ ਨਾਲ ਹੋਵੇਗੀ। ਪਦਾਰਥ ਤੋਂ ਪ੍ਰਮਾਤਮਾ ਤਕ। ਖੜੇ ਅਸੀਂ ਪਦਾਰਥ ਦੇ ਵਿਚ ਹਾਂ, ਪਹੁੰਚਣਾ ਪ੍ਰਮਾਤਮਾ ਤਕ ਹੈ। ਖੜੇ ਅਸੀ ਪ੍ਰੰਵਾਰ ਦੇ ਵਿਚ ਹਾਂ, ਪਹੁੰਚਣਾ ਨਿਰੰਕਾਰ ਤਕ ਹੈ। ਖੜੇ ਅਸੀਂ ਸੰਸਾਰ ਦੀ ਕਸ਼ਿਸ਼ ਵਿਚ ਹਾਂ, ਪਹੁੰਚਣਾ ਨਿਰੰਕਾਰ ਦੇ ਦੇਸ਼ ਹੈ। ਇਹ ਯਾਤਰਾ ਦੋ ਤਰੀਕਿਆਂ ਨਾਲ ਹੋਵੇਗੀ। ਕਾਮਨਾ ਕਰਕੇ, ਭਾਵਨਾ ਕਰਕੇ। ਕਾਮਨਾ ਕਰਕੇ, ਖਤਰਾ ਵੀ ਹੈ ਤੇ ਕਾਮਨਾ ਕਰਕੇ, ਇਸ ਯਾਤਰਾ ਵਿਚ ਮਲੀਨਤਾ ਵੀ ਬੜੀ ਹੈ। ਧੂੜ ਧਾੜ ਬੜੀ ਹੈ। ਇਸਨੂੰ ਮਲੀਨ ਧਰਮ ਕਹਿ ਦਿੱਤਾ ਹੈ। ਨਿਰਮਲ ਧਰਮ ਨਹੀਂ :—

**ਕਰਮ ਕਰਤ ਹੋਵੈ ਨਿਹਕਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਕਰਮ ਤੇ ਕਰਦਾ ਪਿਆ ਹੈ ਪਰ ਕਰਮ ਨਾਲ ਕੋਈ ਕਾਮਨਾ ਨਹੀਂ। ਕਰਦਾ ਹੀ ਪਿਆ ਹੈ ਬਸ। ਕਰਮ ਨਾਲ ਮੈਂ ਕਾਮਨਾ ਜੋੜ ਦਿੱਤੀ ਹੈ ਤਾਂ ਮੇਰਾ ਕਰਤਾ ਭਾਉ ਵੀ ਜੁੜਿਆ ਰਹੇਗਾ, ਮੈਂ ਕਰ ਰਿਹਾ ਹਾਂ। ਜ਼ਰੂਰ ਗਲ ਪਕੜ ਵਿਚ ਆ ਰਹੀ ਹੋਵੇਗੀ। ਅਗਰ ਮੈਂ ਕਾਮਨਾ ਜੋੜ ਦਿਤੀ ਏ, ਤੋ ਮੈਂ ਕਰ ਰਿਹਾ ਹਾਂ ਇਹ ਭਾਉ ਵੀ ਬਣਿਆ ਰਹੇਗਾ। ਜਿਤਨਾ ਜਪਾਂਗਾ, ਜਿਤਨਾ ਚਲਾਂਗਾ, ਹੰਕਾਰ ਵੀ ਨਾਲ ਚਲੇਗਾ। ਕਾਮਨਾ ਵੀ ਨਾਲ ਚਲ ਰਹੀ ਹੈ। ਕਾਮਨਾ ਸੰਸਾਰ ਦੀ ਹੈ। ਸੰਸਾਰ ਮੈਲਾ ਹੈ। ਇਹ ਮੈਲ ਨਾਲ ਜਾਏਗੀ। ਜਪ ਕਰਦਿਆਂ ਹੋਇਆਂ, ਪਾਠ ਕਰਦਿਆਂ ਹੋਇਆਂ, ਕਥਾ ਕੀਰਤਨ ਸੁਣਦਿਆਂ ਹੋਇਆਂ, ਇਹ ਮੈਲ ਵੀ ਨਾਲ ਚਲੇਗੀ। ਮੈਂ ਇਹ ਵੀ ਅਰਜ਼ ਕਰ ਦਿਆਂ ਕਾਮਨਾ ਪੂਰੀ ਹੋ ਸਕਦੀ ਹੈ। ਕਾਮਨਾ ਕਰਕੇ ਮੈਂ ਅਰਾਧਨਾ ਕਰ ਰਿਹਾ ਹਾਂ। **ਦੇਂਦਾ ਹੈ, ਆਖਹਿ, ਕੀ ਆਖਦੇ ਨੇ ? ਮੰਗਹਿ,** ਉਨ੍ਹਾਂ ਦਾ ਆਖਣਾ, ਉਨ੍ਹਾਂ ਦਾ ਜਪਣਾ, ਉਨ੍ਹਾਂ ਦਾ ਪੜ੍ਹਨਾ, ਉਨ੍ਹਾਂ ਦਾ ਮੰਦਰ, ਮਸਜਿਦ ਗੁਰਦੁਆਰੇ ਆਉਣਾ ਮੰਗਣ ਵਾਸਤੇ ਹੈ। ਕੁਛ ਕਾਮਨਾ ਹੈ। **ਆਖਹਿ ਮੰਗਹਿ ਦੇਹਿ ਦੇਹਿ।** ਐਹ ਚਾਹੀਦਾ ਹੈ, ਉਹ ਚਾਹੀਦਾ ਹੈ। ਪਰ ਸਤਿਗੁਰ ਕਹਿੰਦੇ ਨੇ...**ਦਾਤਿ ਕਰੇ ਦਾਤਾਰੁ।** ਹੁੰਦੀ ਹੈ, ਅਗਰ ਇਤਨਾ ਵੀ ਨਾ ਹੋਵਹਿ, ਤੇ ਫਿਰ ਮੇਰਾ ਖਿਆਲ ਹੈ ਮੰਦਰ, ਮਸਜਿਦ, ਗੁਰਦੁਆਰੇ ਤਾਂ ਸੁੰਞੇ ਹੋ ਜਾਣਗੇ। ਕਿਉਂਕਿ ਬਹੁਤੀ ਦੁਨੀਆਂ ਤਾਂ ਕਾਮਨਾ ਕਰ ਕੇ ਜਾਂਦੀ ਹੈ। ਬਹੁਤਾ ਪਸਾਰਾ ਤੇ ਕਾਮਨਾ 'ਤੇ ਖੜਾ ਹੈ। ਕਾਮਨਾ ਪੂਰੀ ਹੋ ਜਾਏ। ਇਕ ਖਤਰਾ ਹੈ ਸ਼ਾਇਦ ਜਪ ਵੀ ਛੁਟ ਜਾਏ। ਚਲਣਾ ਵੀ ਬੰਦ ਕਰ ਦਏ, ਪੂਰੀ ਹੋ ਗਈ ਕਾਮਨਾ, ਗਲ ਖਤਮ। ਗਲ ਖਤਮ, ਕਰਦੇ ਹੀ ਕਾਮਨਾ ਵਾਸਤੇ ਪਏ ਸੀ। ਹੁਣ ਹੋਰ ਕਰਨ ਦੀ ਕੀ ਲੋੜ ਹੈ। ਕਾਮਨਾ ਨਹੀਂ ਪੂਰੀ ਹੋਈ। ਕਾਮਨਾ ਕਰਕੇ ਵੀ ਜੋ ਚਲ ਰਹੇ ਸੀ, ਸ਼ਾਇਦ ਨਾ ਚਲੀਏ, ਰੁਕ ਜਾਈਏ। ਨਿਰਾਸ਼ਾ ਪੈਦਾ ਹੋ ਜਾਏ। ਕਾਮਨਾ ਨਿਰਾਸ਼ਾ ਪੈਦਾ ਕਰ ਸਕਦੀ ਹੈ। ਜ਼ਰੂਰੀ ਨਹੀਂ ਕਿ ਉਹ ਕਾਮਨਾ ਮੇਰੀ, ਪ੍ਰਭੂ ਪੂਰੀ ਕਰੇ। ਜੈਸੇ ਇਕ ਮਾਸੂਮ ਬਚਾ ਅੱਗ ਦੇ ਵਿਚ ਹੱਥ ਪਾਉਣਾ ਚਾਹੁੰਦਾ ਹੈ :—

**ਚੰਚਲਿ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੨੬੬)

ਉਸਦੀ ਇਛਾ ਹੈ ਬਚੇ ਦੀ, ਮੈਂ ਅੱਗ ਨੂੰ ਪਕੜਨਾ ਹੈ। ਅੱਗ ਦੇ ਵਿਚ ਹੱਥ ਪਾਉਣਾ ਹੈ। ਹੁਣ ਮਾਂ ਨੂੰ ਪਤਾ ਹੈ ਅੱਗ ਦੇ ਵਿਚ ਹੱਥ ਪਾਏਗਾ, ਜਲੇਗਾ। ਬਾਬਾ ਫਰੀਦ ਕਹਿੰਦੇ ਨੇ :—

**ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੯੪)

ਅੱਗ ਨੂੰ ਮੁਲਤਾਨ ਵਿਚ, ਉਸ ਲਹਿੰਦੀ ਪੰਜਾਬੀ ਵਿਚ ਕਸੁੰਭੜਾ ਵੀ ਕਹਿੰਦੇ ਹਨ। ਕਸੁੰਭੇ ਦੀ ਤਰ੍ਹਾਂ ਰੰਗ। ਜਲ ਜਾਏਂਗਾ, ਅੱਗ ਸਾੜ ਦੇਏਗੀ। ਠੀਕ ਹੈ, ਖੂਬਸੂਰਤ ਲਗਦੀ ਪਈ ਹੈ। ਚੰਗੀ ਲਗਦੀ ਪਈ ਹੈ ਬਲਦੀ ਹੋਈ। ਰੰਗ ਰੂਪ ਬਹੁਤ ਸੁੰਦਰ ਹੈ। ਭੁਲੇਖੇ ਵਿਚ ਨਾ ਪੈ ਜਾਈਂ। ਪਰ ਬਚਾ ਤੇ ਪ੍ਰਭਾਵਿਤ ਹੈ ਇਸ ਬਲਦੀ ਹੋਈ ਅੱਗ ਤੋਂ। ਇਨ੍ਹਾਂ ਅੰਗਾਰਿਆਂ ਤੋਂ। ਇਨ੍ਹਾਂ ਲਾਟਾਂ ਤੋਂ ਬੱਚਾ ਪ੍ਰਭਾਵਿਤ ਹੈ। ਉਹ ਤੇ ਪਕੜਨਾ ਚਾਹੁੰਦਾ ਹੈ। ਉਸਨੇ ਘੁੰਮਦੇ ਹੋਏ ਕੋਬਰੇ ਨਾਗ ਨੂੰ ਦੇਖ ਲਿਆ, ਸੱਪ ਨੂੰ ਦੇਖ ਲਿਆ। ਇਸ ਨੂੰ ਪਕੜਨਾ ਚਾਹੁੰਦਾ ਹੈ। **ਸਰਪਿ ਅਗਨਿ ਕਰ ਮੇਲੈ॥** ਮਾਂ ਉਸਦੇ ਹੱਥਾਂ ਨੂੰ ਰੋਕਦੀ ਹੈ, ਨਹੀਂ। ਰੋਂਦਾ ਹੈ, ਅੰਦਰੋਂ ਮਾਂ ਨੂੰ ਦੁਸਮਨ ਸਮਝ ਬੈਠਦਾ ਹੈ। ਇਹ ਕੈਸੀ ਮੇਰੀ ਮਾਂ ਹੈ। ਮੈਨੂੰ ਖੇਡਣ ਨਹੀ ਦਿੰਦੀ। ਇਹ ਕੈਸੀ ਮੇਰੀ ਮਾਂ ਹੈ ਮੈਨੂੰ ਅੱਗ ਨਹੀ ਪਕੜਨ ਦਿੰਦੀ। ਸਪ ਨੂੰ ਨਹੀਂ ਪਕੜਨ ਦਿੰਦੀ। ਮਾਂ ਦੁਸ਼ਮਨ ਹੋ ਸਕਦੀ ਹੈ, ਕਦੋਂ ਜਦ ਪਕੜਨ ਦੇਵੇ ਖੁਲ੍ਹਾ ਛਡ ਦੇਵੇ। ਫਿਰ ਦੁਸ਼ਮਨ ਹੈ ਹੁਣ ਇਸਦਾ ਰੋਕਣਾ, ਮਾਂ ਦਾ ਪਿਆਰ ਹੈ। ਹੁਣ ਇਸਦਾ ਰੋਕਣਾ ਮਾਂ ਦੀ ਮਮਤਾ ਹੈ। ਲੇਕਿਨ ਬੱਚਾ ਸਮਝ ਲੈਂਦਾ ਹੈ, ਮਾਂ ਮੇਰੀ ਦੁਸ਼ਮਨ ਹੈ। ਰੋਕਦੀ ਹੈ। ਮੈਂ ਅੱਗ ਪਕੜਨਾ ਚਾਹੁੰਦਾ ਹਾਂ, ਇਹ ਰੋਕਦੀ ਹੈ। ਮੈਂ ਸੱਪ ਦੇ ਮੂੰਹ ਵਿਚ ਉਂਗਲ ਦੇਣਾ ਚਾਹੁੰਦਾ ਹਾਂ। ਪਕੜਨਾ ਚਾਹੁੰਦਾ ਹਾਂ, ਇਹ ਰੋਕਦੀ ਹੈ। **ਚੰਚਲਿ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ ਮੇਲੈ॥** ਜਦ ਕੋਈ ਅਸੀ ਕਾਮਨਾ ਕਰਦੇ ਹਾਂ ਉਸ ਕਾਮਨਾ ਦੀ ਪੂਰਤੀ ਦੇ ਅਨੁਕੂਲ, ਯੋਗਤਾ ਸਾਡੀ ਨਹੀਂ ਹੁੰਦੀ। ਈਸ਼ਵਰ ਨਹੀਂ ਪੂਰੀ ਕਰਦਾ। ਨਹੀਂ ਕਰਦਾ। ਨਹੀ ਇਸ ਵਾਸਤੇ ਕਰਦਾ। ਉਹ ਅਗਰ ਪੂਰੀ ਹੋ ਜਾਏ, ਹੋ ਸਕਦਾ ਹੈ ਮਨੁੱਖ ਗਲਤ ਹੋ ਜਾਏ। ਮੇਰਾ ਖਿਆਲ ਹੈ ਕਈ ਦਫਾ ਅਭਿਆਸੀ ਲੋਕਾਂ ਨੂੰ ਇਹ ਸਮਝ ਜ਼ਰੂਰ ਆਈ ਹੋਵੇਗੀ। ਇਛਾ ਇਹ ਕੀਤੀ ਸੀ, ਚੰਗਾ ਹੈ ਉਦੋਂ ਪੂਰੀ ਨਹੀਂ ਹੋਈ। ਚੰਗਾ ਹੀ ਹੋਇਆ। ਕਈ ਸਾਲਾਂ ਬਾਅਦ ਸਮਝ ਵਿਚ ਆਉਂਦਾ ਹੈ। ਉਦੋਂ ਸਮਝਣ ਦੀ ਯੋਗਤਾ ਪੈਦਾ ਹੋਈ। ਲੇਕਿਨ ਕਥਾ ਕਰਨ ਦਾ ਸੁਣਨ ਦਾ ਇਤਨਾ ਹੀ ਮਤਲਬ ਹੈ, ਇਤਨੀ ਯੋਗਤਾ ਪਹਿਲੇ ਜੁਟਾ ਲੈਣੀ ਚਾਹੀਦੀ ਹੈ। ਜੋ ਮੇਰੀ ਇਛਾ ਪੂਰੀ ਨਹੀਂ ਹੋਈ ਉਸ ਦੀ ਮੇਰੀ ਯੋਗਤਾ ਨਹੀਂ ਸੀ। ਦੂਸਰਾ ਮੇਰੇ ਅਨੁਕੂਲ ਨਹੀਂ ਸੀ ਮੇਰੇ ਲਈ ਇਹ ਹਾਨੀਕਾਰਕ ਸੀ। ਮੈਂ ਮੰਗਦਾ ਹੀ ਗਲਤ ਪਿਆ ਸੀ।

ਜੋ ਮੇਰੇ ਲਈ ਠੀਕ ਨਹੀਂ ਸੀ। ਜੈਸੇ ਬੱਚਾ ਅੱਗ ਦੇ ਵਿਚ ਹੱਥ ਪਾਉਂਦਾ ਹੈ ਮਾਂ ਰੋਕਦੀ ਹੈ। ਜੈਸੇ ਸੱਪ ਨੂੰ ਪਕੜਦਾ ਹੈ ਮਾਂ ਰੋਕਦੀ ਹੈ। ਮਾਂ ਨੂੰ ਦੁਸ਼ਮਨ ਸਮਝ ਬੈਠਦਾ ਹੈ। ਕਾਮਨਾ ਕਰਕੇ ਅਖੰਡ ਪਾਠ ਕਰਾਇਆ। ਲੰਗਰ ਚਲਾਏ। ਬੜਾ ਜਪ ਤਪ ਕੀਤਾ ਨਹੀਂ ਪੂਰੀ ਹੋਈ। ਅੰਦਰੋਂ ਨਿਰਾਸ਼ ਹੋ ਜਾਂਦਾ ਹੈ, ਪ੍ਰਮਾਤਮਾ ਬਾਰੇ। ਮਨ ਵੀ ਬਦਲ ਜਾਂਦਾ ਹੈ ਉਸਦਾ। ਇਹ ਕੈਸਾ ਪ੍ਰਮਾਤਮਾ ਹੈ, ਕੈਸਾ ਗੁਰੂ ਹੈ। ਸਾਡੀ ਤੇ ਗਲ ਨਹੀਂ ਪੂਰੀ ਹੋਈ। ਪਰ ਮੈਂ ਅਰਜ਼ ਕਰਾਂ ਉਹ ਜਿਹੜੀ ਨਹੀਂ ਪੂਰੀ ਹੋਈ। ਉਸਦੇ ਵਿਚ ਵੀ ਭਲਾਈ ਹੈ। **ਚੰਚਲਿ ਮਤਿ ਬਾਰਿਕ ਬਪੁਰੇ ਕੀ...।** ਹੋ ਸਕਦਾ ਹੈ ਉਹ ਮੇਰੇ ਲਈ ਅਨੁਕੂਲ ਨਾ ਹੋਵੇ ਮੇਰੇ ਲਈ ਹਾਨੀਕਾਰਕ ਹੋਵੇ। ਹੋ ਸਕਦਾ ਹੈ ਜੋ ਮੈਂ ਮੰਗ ਰਿਹਾ ਹਾਂ ਬੜੀ ਤੜਪ ਨਾਲ, ਉਹ ਗਲਤ ਮੰਗ ਹੋਵੇ। ਮੇਰੀ ਯੋਗਤਾ ਦੇ ਅਨੁਕੂਲ ਨਾ ਹੋਵੇ। ਔਰ ਮੇਰੇ ਅਨੁਕੂਲ ਨਾ ਹੋਵੇ। ਪਰ ਹੁਣ ਬੱਚੇ ਨੂੰ ਸਮਝ ਤੇ ਨਹੀਂ ਹੈ। ਉਹ ਮਾਂ ਨੂੰ ਦੁਸ਼ਮਨ ਸਮਝ ਬੈਠਦਾ ਹੈ। ਮੈਨੂੰ ਰੋਕਦੀ ਹੈ। ਮੇਰੇ ਹੱਥ ਪਕੜ ਲਏ ਨੇ ਇਸ ਨੇ। ਜਾਣ ਨਹੀਂ ਦਿੰਦੀ ਅਗ ਵਿਚ ਮੈਨੂੰ। ਇਸੇ ਤਰ੍ਹਾਂ ਜਦ ਵੀ ਕਦੇ ਗੁਰੂ ਬਾਰੇ, ਪ੍ਰਭੂ ਬਾਰੇ ਵਿਰੋਧਤਾ ਪੈਦਾ ਹੋਵੇ, ਇਹ ਬੱਚੇ ਦੀ ਵਿਰੋਧਤਾ ਹੈ, ਹੋਰ ਕੁਛ ਵੀ ਨਹੀਂ। ਇਹ ਅਜੇ ਅਡਲਟ (Adult) ਨਹੀਂ ਹੋਇਆ, ਬਾਲਿਗ ਨਹੀਂ। ਇਹ ਅਜੇ ਸਿਆਣਾ ਨਹੀਂ ਹੈ। ਅਜੇ ਇਸਦੇ ਕੋਲ ਧਾਰਮਿਕ ਸੂਝ ਬੂਝ ਨਹੀਂ ਆਈ। ਖੈਰ ਮਨੁੱਖ ਧੁਨ ਧਿਆਨ ਦੀ ਸਾਧਨਾ ਕਰ ਸਕਦਾ ਹੈ, ਕਾਮਨਾ ਕਰਕੇ। ਇਸ ਗੱਡੀ ਵਿਚ ਤੇਲ ਪਾਇਆ ਹੈ, ਕਾਮਨਾ ਹੈ। ਫਿਰ ਧੁਨ ਧਿਆਨ ਦੀ ਸਾਧਨਾ ਕਰ ਸਕਦਾ ਹੈ, ਭਾਵਨਾ ਕਰਕੇ। ਇਹ ਕਰਨ ਲਈ ਤਿਆਰ ਹੋਇਆ ਹੈ ਭਾਵਨਾ ਕਰਕੇ। ਧਿਆਨ ਕਿਥੇ ? ਮੈਂ ਫਿਰ ਅਰਜ਼ ਕਰਾਂ, ਧੁਨ ਦੇ ਵਿਚ। ਫਿਰ ਕਈ ਕਹਿੰਦੇ ਨੇ ਧੁਨ ਦਾ ਕੋਈ ਰੰਗ ਨਹੀਂ, ਕੋਈ ਰੂਪ ਨਹੀਂ। ਫਲਾਣਾ ਕਹਿੰਦਾ ਇਥੇ ਰੱਖੋ, ਫਲਾਣਾ ਕਹਿੰਦਾ ਏਥੇ ਰੱਖੋ। ਫਲਾਣਾ ਕਹਿੰਦਾ ਹੈ ਤਸਵੀਰ ਦੇ ਵਿਚ ਰਖੋ। ਫਲਾਣਾ ਕਹਿੰਦਾ ਹੈ ਉਸ ਵਿਚ ਕਰੋ। ਧਿਆਨ ਕਿਥੇ ਰਖੀਏ ? ਜੇਕਰ ਧਿਆਨ ਕਿਸੇ ਹੋਰ ਪਾਸੇ ਹੀ ਰੱਖਣਾ ਹੈ, ਫਿਰ ਜਪਣਾ ਤਾਂ ਹਵਾ ਵਿਚ ਉਡ ਜਾਏਗਾ। ਉਹ ਤੇ ਹਵਾ ਵਿਚ ਉਡ ਗਿਆ। ਉਹ ਜੋ ਜਪਿਆ ਹੈ ਧੁਨ ਉਚਾਰਣ ਹੋਈ ਏ। ਇਸੇ ਨੂੰ ਤੇ ਅੰਦਰ ਲੈ ਜਾਣਾਂ ਹੈ। ਕਿਸ ਤਰ੍ਹਾਂ, ਅੰਦਰ ਜਾਏਗੀ, ਸੁਣ ਕੇ ਅੰਦਰ ਜਾਵੇਗੀ। ਭੋਜਨ ਦੀ ਬੁਰਕੀ ਜਦ ਅੰਦਰ ਜਾਂਦੀ ਹੈ, ਇਹੀ ਪਚ ਕੇ ਖੂਨ ਬਣਦੀ ਹੈ ਮਾਸ ਬਣਦੀ ਹੈ। ਸਰੀਰ ਦੀ ਸ਼ਕਤੀ ਬਣਦੀ ਹੈ। ਇਹੀ ਗੁਰੂ ਦਾ ਮੰਤ੍ਰ, ਇਹੀ ਧੁਨ ਜਦ ਅੰਦਰ ਜਾਂਦੀ ਹੈ, ਇਹੀ ਸਮਾਧੀ ਬਣਦੀ ਹੈ। ਇਹੀ ਮਹਾਂ-ਰਸ ਬਣਦੀ ਹੈ। ਇਹੀ ਮਹਾਨ ਅਨੰਦ ਬਣਦੀ ਹੈ। ਇਹੀ ਸਾਰੇ ਜਨਮ ਮਰਨ ਦੀ ਨਵਿਰਤੀ ਕਰ ਦਿੰਦੀ ਹੈ। ਇਹੀ ਸਾਰੇ ਸੰਸਕਾਰਾਂ ਦੇ ਬੰਧਨਾਂ ਨੂੰ ਕਟ ਦੇਂਦੀ ਹੈ :—

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੯੮)

ਜਨਮਾਂ ਜਨਮਾਂਤ੍ਰਾਂ ਦੇ ਜੋ ਪਏ ਸੰਸਕਾਰ ਸਨ ਸਭ ਹਟ ਗਏ। ਸਾਰੇ ਕਾਗਜ਼ ਫਾੜ

ਦਿੱਤੇ ਗਏ। ਸਭ ਖਤਮ ਹੋ ਗਏ। ਸਮਾਧੀ-ਲੀਨ ਹੋ ਗਏ। ਹੁਣ ਮੈਂ ਫਿਰ ਅਰਜ਼ ਕਰਾਂ ਬਥੇਰੀਆਂ ਕਾਮਨਾਵਾਂ ਦੀ ਪੂਰਤੀ ਹੁੰਦੀ ਏ। ਜਦ ਕਾਮਨਾ ਕਰਕੇ ਕੀਤਾ ਹੋਇਆ ਜਪ, ਆਪਣੇ ਥਾਂ ਟਿਕਾਣੇ ਤੇ ਪਹੁੰਚਦਾ ਹੈ, ਵਾਕਏ ਕੋਈ ਥੋੜੀ ਜਿਹਾਂ ਗਹਿਰਾਈ ਲੈ ਆਵੇ। ਇਸ ਵਾਸਤੇ ਕਾਮਨਾ ਨਾਲ, ਸਾਡੇ ਦੇਸ਼ ਵਿਚ ਹੀ ਨਹੀਂ, ਸਾਰੀ ਦੁਨੀਆਂ ਵਿਚ ਆਦਿ ਕਾਲ ਤੋਂ ਮੰਤ੍ਰਾਂ ਦੇ ਜਪ ਹੁੰਦੇ ਰਹੇ। ਫਿਰ ਸਹਿਜੇ ਸਹਿਜੇ ਐਸੇ ਮੰਤ੍ਰ ਵੀ ਪੈਦਾ ਹੋਏ ਜੋ ਸਿਰਫ ਕਾਮਨਾ ਦੀ ਪੂਰਤੀ ਲਈ ਜਪਣੇ ਹਨ ਹੋਰ ਨਹੀਂ। ਇਸ ਤਰ੍ਹਾਂ ਦੇ ਸੈਂਕੜੇ ਮੰਤ੍ਰ। ਕੁਛ ਮੰਤ੍ਰਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਹੈ। ਇਕ ਮੰਤ੍ਰ ਮੈਂ ਤੁਹਾਡੇ ਸਾਹਮਣੇ ਰੱਖਾਂ। ਇਹ ਗਾਥਾ ਨਾਮਕ ਬਾਣੀ ਵਿਚ ਹੈ :—

**ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ॥**
**ਬ੍ਯਾਧਿ ਉਪਾੜਣ ਸੰਤੰ ਨਾਨਕ ਲਬਧ ਕਰਮਣਹ॥੧੬॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੧)

ਭਾਰਤ ਦੇ ਜਿਹੜੇ ਸਪੇਰੇ ਨੇ ਨਾ, ਸਪ ਪਕੜਨ ਵਾਲੇ। ਇਹ ਪਹਿਲੇ ਇਕ ਮੰਤ੍ਰ ਦਾ ਜਪ ਕਰਦੇ ਨੇ ਉਸਨੂੰ ਸਿਧ ਕਰ ਲੈਂਦੇ ਨੇ। ਕੁਛ ਮਹੀਨੇ ਲਗ ਸਕਦੇ ਹਨ। ਕੁਛ ਸਾਲ ਲਗ ਸਕਦੇ ਹਨ। ਉਹ ਫਿਰ ਮੰਤ੍ਰ ਦੀ ਪ੍ਰੀਖਿਆ ਵੀ ਲੈਂਦੇ ਹਨ। ਕੰਮ ਕਰਦਾ ਹੈ ਕਿ ਨਹੀ। ਉਸ ਮੰਤ੍ਰ ਨੂੰ ਕਹਿੰਦੇ ਨੇ ਗਾਰੁੜੀ ਮੰਤ੍ਰ। ਸਤਿਗੁਰ ਨੇ ਉਸਦਾ ਜ਼ਿਕਰ ਕੀਤਾ ਹੈ। ਉਹ ਜਿਸ ਦੇ ਕੋਲ ਸਿਧ ਹੋ ਜਾਂਦਾ ਹੈ। ਜਦ ਉਹ ਫਨੀਅਰ ਨਾਗ ਨੂੰ ਦੇਖਦਾ ਹੈ ਤੇ ਜੈਸੇ ਉਹ ਮੰਤ੍ਰ ਪੜ੍ਹਦਾ ਹੈ, ਫਨੀਅਰ ਨਾਗ ਸੁਨ ਹੋ ਜਾਂਦਾ ਹੈ। ਇਹ ਉਸਨੂੰ ਪਕੜ ਲੈਂਦਾ ਹੈ। ਉਸਦੇ ਦੰਦ ਕਢ ਦਿੰਦਾ ਹੈ, ਖਟੇ ਕਰ ਦਿੰਦਾ ਹੈ। ਉਸ ਮੰਤ੍ਰ ਦੀ ਅਵਧੀ ਇਕ ਸਾਲ ਦੀ ਹੁੰਦੀ ਹੈ, ਬਾਰਾਂ ਮਹੀਨੇ। ਇਹ ਸਪੇਰੇ ੧੧ ਮਹੀਨੇ ਬਾਅਦ ਸਪ ਨੂੰ ਛਡ ਦਿੰਦੇ ਹਨ। ਆਮ ਸਪਾਂ ਦੀ ਗਲ ਨਹੀ ਕਰ ਰਿਹਾ, ਫਨੀਅਰ ਨਾਗ। ਛੋੜ ਦਿੰਦੇ ਨੇ। ਫਿਰ ਆਪਣੀ ਪਟਾਰੀ ਵਿਚ ਨਹੀਂ ਰਖਦੇ। ਬੇਸ਼ਤਰ ਸਪੇਰੇ ਜਿਨ੍ਹਾਂ ਨੇ ਸਪਾਂ ਨੂੰ ਨਹੀ ਛਡਿਆ ਸੀ। ਸਪਾਂ ਨੇ ਉਨ੍ਹਾਂ ਨੂੰ ਡੰਗਿਆ ਹੈ, ਮਾਰਿਆ ਹੈ। ਬਹੁਤ ਸਾਰੇ ਸਪੇਰਿਆਂ ਦੀ ਮੌਤ ਹੋਈ ਹੈ। ਇਹ ੧੧ ਮਹੀਨਿਆਂ ਬਾਅਦ ਹੀ ਛਡ ਦਿੰਦੇ ਹਨ ਬਈ ਬਾਰਵਾਂ ਨਾ ਹੋਵੇ, ਪਹਿਲੇ ਹੀ ਛਡ ਦਿੰਦੇ ਹਨ। ਰੋਜ਼ ਰੋਜ਼ ਉਸ ਮੰਤ੍ਰ ਦਾ ਪ੍ਰਭਾਉ ਸੱਪ ਤੇ ਘਟਦਾ ਹੈ। ਘਟਦਾ ਹੈ। ੧੧ ਮਹੀਨੇ ਬਾਅਦ ਛਡ ਦਿੰਦੇ ਹਨ। **ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ॥** ਸਾਹਿਬ ਕਹਿੰਦੇ ਨੇ, ਜੈਸੇ ਸਪੇਰਾ ਗਾਰੁੜੀ ਮੰਤ੍ਰ ਦਾ ਜਪ ਕਰਕੇ, ਸਿਧ ਕਰਕੇ, ਸੱਪ ਨੂੰ ਦੰਦਾਂ ਤੋਂ ਬਿਨਾਂ ਕਰ ਦਿੰਦਾ ਹੈ, ਉਸਦੀ ਜ਼ਹਰ ਵੀ ਕੱਢ ਦਿੰਦਾ ਹੈ। ਉਸਨੂੰ ਕਾਬੂ ਕਰ ਲੈਂਦਾ ਹੈ।

ਇਹ ਇਕ ਪਰਮਾਣ ਦਿੱਤਾ ਹੈ। ਉਦਾਹਰਣ ਦਿੱਤਾ ਹੈ। ਕਿਸ ਪਰਥਾਇ ਦਿੱਤਾ ਹੈ, ਇਹ ਵੀ ਮੈਂ ਤੁਹਾਡੇ ਸਾਹਮਣੇ ਖੁਲਾਸਾ ਕਰਾਂ ਪਰ ਇਸ ਤੋਂ ਪਹਿਲਾਂ ਮੈਂ ਅਰਜ਼ ਕਰਾਂ। ਜਦ ਆਯੁਰਵੈਦਿਕ ਨਹੀ ਸੀ ਔਰ ਯੂਨਾਨੀ ਢੰਗ ਦਾ ਇਲਾਜ ਵੀ ਨਹੀ ਸੀ। ਹੋਮਿਓਪੈਥੀ ਨਹੀਂ ਸੀ, ਐਲੋਪੈਥੀ ਨਹੀਂ ਸੀ, ਨੇਚਰਪੇਥੀ ਨਹੀ ਸੀ। ਕੁਛ ਵੀ ਨਹੀਂ ਸੀ, ਉਸ ਵਕਤ ਮੰਤ੍ਰਾਂ ਰਾਹੀ ਇਲਾਜ ਹੁੰਦਾ ਸੀ। ਜੋ ਮੰਤ੍ਰ ਦੇ ਰਾਹੀਂ ਇਲਾਜ ਕਰਦੇ ਸਨ। ਉਨ੍ਹਾਂ

ਨੂੰ ਕਹਿੰਦੇ ਸਨ ਮੰਤ੍ਰੀ, ਪੰਜਾਬੀ ਵਿਚ ਕਹਿੰਦੇ ਨੇ ਮਾਂਦਰੀ। ਪੰਜਾਬੀ ਉਚਾਰਣ ਹੋ ਗਿਆ, ਬਈ ਇਹ ਤੇ ਮਾਂਦਰੀ ਹੈ। ਵੱਖ ਵੱਖ ਮੰਤਰ, ਕੰਨ ਦੇ ਦੁਖਣ ਦਾ ਮੰਤ੍ਰ, ਸਿਰ ਦੇ ਦੁਖਣ ਦਾ ਮੰਤ੍ਰ, ਦਾੜ੍ਹ ਪੀੜਾ ਦਾ ਮੰਤ੍ਰ। ਦਾੜ੍ਹ ਦਾ ਇਲਾਜ ਮੰਤ੍ਰਾਂ ਰਾਹੀਂ ਅੱਜ ਵੀ ਭਾਰਤ ਦੇ ਵਿਚ ਮੌਜੂਦ ਹੈ। ਬੰਗਲਾ ਦੇਸ਼ ਵਿਚ ਮੌਜੂਦ ਹੈ। ਥਾਈਲੈਂਡ ਵਿਚ ਮੌਜੂਦ ਹੈ। ਚੀਨ ਦੇ ਵਿਚ ਮੌਜੂਦ ਹੈ। ਅਫਗਾਨਿਸਤਾਨ ਵਿਚ ਮੌਜੂਦ ਹੈ। ਦਾੜ੍ਹ ਦੀ ਪੀੜ ਹਟਾਉਣੀ ਹੈ। ਕਿਸੇ ਬੁਖਾਰ ਨੂੰ ਉਤਾਰਨਾ ਹੈ। ਸਾਰਾ ਇਲਾਜ ਮੰਤ੍ਰਾਂ ਦੇ ਰਾਹੀਂ। ਹੋਰ ਕੁਛ ਅਜੇ ਤਲਾਸ਼ ਨਹੀਂ ਹੋਇਆ ਸੀ। ਮੰਤ੍ਰ ਕੋਈ ਸਿਧ ਕਰ ਲੈਂਦਾ ਸੀ। ਇਕ ਸਾਲ ਵਿਚ, ਕੋਈ ਦੋ ਸਾਲ ਵਿਚ, ਕੋਈ ਪੰਜ ਸਾਲ ਵਿਚ, ਕਿਸੇ ਨੂੰ ਦਸ ਸਾਲ ਵੀ ਲਗ ਜਾਂਦੇ ਸਨ। ਮਨੁੱਖ ਦੇ ਜਪ ਤੇ ਅਤੇ ਧਿਆਨ ਦੀ ਗਹਰਾਈ ਤੇ। ਉਸ ਮੰਤ੍ਰ ਦੀ ਸਿੱਧੀ ਖੜੀ ਸੀ। ਜਿਸਦਾ ਮੰਤ੍ਰ ਚਲਦਾ ਸੀ ਉਸਨੂੰ ਕਹਿੰਦੇ ਸਨ ਇਸਦਾ ਮੰਤ੍ਰ ਸਿੱਧ ਹੋ ਗਿਆ। ਇਹ ਤੇ ਸਿਧ ਹੋ ਗਿਆ। ਇਸ ਤਰ੍ਹਾਂ ਦੀਆਂ ਕਈ ਸਿੱਧੀਆਂ ਉਨ੍ਹਾਂ ਸਿਧਾਂ ਨੇ ਗੁਰੂ ਨਾਨਕ ਨੂੰ ਵੀ ਦਿਖਾਈਆਂ ਸਨ। ਸਿਧ ਗੋਸਟਿ ਮੌਜੂਦ ਹੈ। ਸਾਰੀਆਂ ਕਥਾਵਾਂ ਗੁਰ ਪ੍ਰਤਾਪ ਤੇ ਜਨਮ ਸਾਖੀ ਵਿਚ ਮੌਜੂਦ ਹਨ। ਐਸੇ ਸਿਧ ਹੁਣ ਵੀ ਮੌਜੂਦ ਨੇ।

ਸਰੇ-ਆਮ ਲੱਖਾਂ ਦੀ ਗਿਣਤੀ ਵਿਚ ਐਹ ਇੰਦੌਰ ਦਾ ਸਾਂਈ ਬਾਬਾ ਪਤਾ ਨਹੀਂ ਕਿੰਨੀਆਂ ਸਿੱਧੀਆਂ ਦਿਖਾਉਂਦਾ ਹੈ। ਲੋਕੀਂ ਦੇਖਦੇ ਨੇ, ਪ੍ਰਭਾਵਤ ਹੁੰਦੇ ਨੇ। ਲੋਕੀਂ ਪ੍ਰਮਾਤਮਾ ਕਰਕੇ ਨਹੀਂ ਜਾਂਦੇ ਉਥੇ। ਅੱਧੇ ਤੋਂ ਜ਼ਿਆਦਾ ਸਿੱਧੀਆਂ ਵੇਖਣ ਵਾਸਤੇ ਜਾਂਦੇ ਹਨ। ਲੋਕੀਂ ਸਿੱਧੀਆਂ ਤੋਂ ਪ੍ਰਭਾਵਤ ਨੇ। ਨਾ ਕਿ ਕੋਈ ਪ੍ਰਮਾਤਮਾ ਤੋਂ ਪ੍ਰਭਾਵਤ ਹੈ। ਰੱਬੀ ਪਿਆਰ ਕਰਕੇ ਨਹੀਂ ਜਾਂਦੇ। ਆਪਣੀ ਕਾਮਨਾ ਕਰਕੇ ਜਾਂਦੇ ਨੇ, ਸ਼ਾਇਦ ਉਸਦੀ ਸਿੱਧੀ ਨਾਲ ਕੋਈ ਸਾਡਾ ਵੀ ਕੰਮ ਸਿਰੇ ਚੜ੍ਹੇ। ਬੜੇ ਬੜੇ ਕਾਮਨਾ ਦੇ ਗ੍ਰਸੇ ਹੋਏ ਮਨੁੱਖ ਮੈਂ ਐਸੇ ਐਸੇ ਡੇਰਿਆਂ 'ਤੇ ਧੱਕੇ ਖਾਂਦੇ ਦੇਖੇ ਨੇ, ਜੋ ਸਿਧ ਤੇ ਨਹੀਂ ਨੇ, ਫਿਰ ਵੀ ਲੋਕੀਂ ਜਾਂਦੇ ਨੇ ਸ਼ਾਇਦ ਇਹ ਸਿਧ ਹੋਵੇ। ਕੰਨਾਂ ਦਾ ਇਲਾਜ, ਅੱਖਾਂ ਦਾ ਇਲਾਜ, ਮਥੇ ਦੀ ਪੀੜ੍ਹਾ, ਬੁਖਾਰ, ਤਰ੍ਹਾਂ ਤਰ੍ਹਾਂ ਦੇ ਭਿਅੰਕਰ ਰੋਗਾਂ ਦਾ ਇਲਾਜ ਮੰਤ੍ਰਾਂ ਰਾਹੀਂ ਹੁੰਦਾ ਸੀ। ਕੁਛ ਹੋਰ ਨ ਸਮਝ ਲੈਣਾ। ੮੦ ਫੀਸਦੀ ਇਲਾਜ ਮੰਤ੍ਰਾਂ ਰਾਹੀਂ ਹੁੰਦਾ ਸੀ, ਲੋਕ ਠੀਕ ਹੋ ਜਾਂਦੇ ਸੀ। ਫਿਰ ਰੋਗੀ ਨੂੰ ਅਹਿਸਾਸ ਕਰਾ ਦਿੰਦੇ ਸੀ ਅਸੀਂ ਰੋਗ ਕੱਢ ਦਿੱਤਾ ਹੈ। ਨਹੀਂ ਹੈ, ਜੜ੍ਹਾਂ ਹਿਲ ਗਈਆਂ ਨੇ। ਇਕ ਦਫਾ ਪੂਰਨ ਤੌਰ ਤੇ ਰੋਗ ਮਨ ਵਿਚੋਂ ਨਿਕਲ ਜਾਏ। ਕਰੀਬਨ ਕਰੀਬਨ ੮੦ ਫੀਸਦੀ ਰੋਗ ਤਨ ਵਿਚੋਂ ਨਿਕਲ ਜਾਂਦਾ ਹੈ। ਇਹੀ ਕਾਰਣ ਹੈ ਅੱਜ ਦੇ ਡਾਕਟਰ ਤੇ ਵੈਦ ਇਹ ਫਾਰਮੂਲਾ ਵਰਤਦੇ ਨੇ। ਰੋਗੀ ਨੂੰ ਕਹਿੰਦੇ ਨੇ ਤੈਨੂੰ ਕੁਛ ਨਹੀਂ, ਮਾਮੂਲੀ ਗਲ ਹੈ। ਐਹ ਦੋ ਚਾਰ ਦਿਨਾਂ ਵਿਚ ਠੀਕ ਹੋ ਜਾਏਗਾ। ਵੈਦ ਇਸੇ ਤਰ੍ਹਾਂ ਕਹਿੰਦੇ ਨੇ। ਭਿਅੰਕਰ ਤੋਂ ਭਿਅੰਕਰ ਰੋਗ ਹੋਵੇ ਨਹੀਂ ਕਹਿੰਦੇ ਨੇ ਕਿ ਇਹ ਬੜਾ ਖਤਰਨਾਕ ਤੇ ਭਿਅੰਕਰ ਹੈ।

ਇਸ ਤਰ੍ਹਾਂ ਦੇ ਮਾਂਦਰੀ, ਮੰਤ੍ਰੀ ਅਜੇ ਵੀ ਮੌਜੂਦ ਨੇ। ਜੋ ਮੰਤ੍ਰਾਂ ਦੇ ਰਾਹੀਂ ਉਪਚਾਰ ਕਰਦੇ ਨੇ। ਚੀਨ ਵਿਚ ਮੌਜੂਦ ਨੇ, ਵੀਅਤਨਾਮ ਵਿਚ ਮੌਜੂਦ ਨੇ, ਏਸ਼ੀਆ ਵਿਚ ਬਹੁਤ ਸਾਰੇ ਦੇਸ਼ਾਂ ਵਿਚ ਮੌਜੂਦ ਨੇ। ਬੰਗਲਾਦੇਸ਼ ਵਿਚ ਹੈਗੇ ਨੇ, ਅਫਗਾਨਿਸਤਾਨ ਵਿਚ ਮੌਜੂਦ ਨੇ, ਪਾਕਿਸਤਾਨ ਵਿਚ ਮੌਜੂਦ ਨੇ।

ਜੰਮੂ ਦੀ ਗਲ ਹੈ। ਕਿਉਂਕਿ ਜੰਮੂ ਵਿਚ ਜਿਹੜੇ ਖਾਲਸੇ ਨੇ ਇਹ ਆਪਣੇ ਆਪ ਨੂੰ ਬ੍ਰਾਹਮਣ ਸਿੰਘ ਕਹਿੰਦੇ ਨੇ। ਬ੍ਰਾਹਮਣਾਂ ਤੋਂ ਬਣੇ ਨੇ, ਇਨ੍ਹਾਂ ਦੀ ਇਕ ਮਾਸਿਕ (Monthly) ਮੈਗਜ਼ੀਨ ਵੀ ਨਿਕਲਦੀ ਹੈ, ਬ੍ਰਾਹਮਣ ਸਿਖ ਸਮਾਜ। ਬ੍ਰਾਹਮਣ ਸਿੰਘ ਸਜੇ ਹੋਏ ਨੇ। ਪੰਜ ਪਿਆਰਿਆਂ ਵਿਚ ਇਕ ਬ੍ਰਾਹਮਣ ਹੈ ਦਰਬਾਰ ਸਾਹਿਬ ਦਾ ਹੈਡ ਗ੍ਰੰਥੀ, ਮੁੱਖ ਗ੍ਰੰਥੀ। ਭਾਈ ਸਾਹਿਬ ਭਾਈ ਮਨੀ ਸਿੰਘ ਜੋ ਗਿਆਨੀ ਬਣੇ ਸਨ, ਬ੍ਰਾਹਮਣ ਸਨ। ਭਾਈ ਮਤੀ ਦਾਸ ਬ੍ਰਾਹਮਣ ਹੈ। ਪੰਜ ਪਿਆਰਿਆਂ ਵਿਚ ਇਕ ਸਿੰਘ ਬ੍ਰਾਹਮਣ ਹੈ। ਗੁਰੂ ਗ੍ਰੰਥ ਸਾਹਿਬ ਵਿਚ ਬੈਠੇ ਨੇ ਰਾਮਾਨੰਦ, ਪਰਮਾਨੰਦ, ਭਗਤ ਜੈ ਦੇਵ, ਤ੍ਰਿਲੋਚਨ ਇਹ ਬ੍ਰਾਹਮਣ ਨੇ। ਚੰਗੇ ਮਾੜੇ ਹਰ ਕੌਮ ਵਿਚ ਹੁੰਦੇ ਨੇ। ਸਿੱਖ ਕਿਹੜੇ ਸਾਰੇ ਦੇਵਤੇ ਨੇ। ਚੰਗੇ ਮਾੜੇ ਹਰ ਕੌਮ ਵਿਚ ਹੁੰਦੇ ਨੇ। ਮੁਸਲਮਾਨ ਸਾਰੇ ਥੋੜ੍ਹੇ ਮਾੜੇ ਹੋ ਗਏ। ਪੀਰ ਬੁਧੂ ਸ਼ਾਹ ਕੌਣ ਸੀ। ਗੁਰੂ ਘਰ ਦਾ ਪਹਿਲਾ ਕੀਰਤਨੀਆ ਮਰਦਾਨਾ ਹੈ ਮੁਸਲਮਾਨ ਹੈ। ਜਿਸ ਨੇ ਦਰਬਾਰ ਸਾਹਿਬ ਦੀ ਨੀਂਹ ਰੱਖੀ, ਮੁਸਲਮਾਨ ਹੈ, ਮੀਆਂ ਮੀਰ। ਸਿੱਖ ਜਗਤ ਦਾ ਪਹਿਲਾ ਢਾਡੀ ਅਬਦੁੱਲਾ ਹੈ, ਮੁਸਲਮਾਨ ਹੈ। ਛੇਵੇਂ ਪਾਤਸ਼ਾਹ ਨੇ ਮੁਸਲਮਾਨ ਨੂੰ ਢਾਡੀ ਬਣਾਇਆ ਹੈ। ਸਾਰੇ ਮੁਸਲਮਾਨ ਕੋਈ ਥੋੜ੍ਹੇ ਮਾੜੇ ਹੁੰਦੇ ਨੇ। ਚੰਗੇ ਮਾੜੇ ਹਰ ਕੌਮ ਵਿਚ ਹੁੰਦੇ ਨੇ। ਸਿੱਖਾਂ ਵਿਚ ਵ਼ੀ ਨੇ, ਸਾਰੇ ਸਿੱਖ ਕਿਹੜੇ ਦੇਵਤੇ ਨੇ। ਇਹ ਵੀ ਮੈਂ ਅਰਜ਼ ਕਰ ਦਿਆਂ। ਇਹ ਤੇ ਹਰ ਕੌਮ ਵਿਚ ਹੁੰਦੇ ਨੇ। ਇਕੋ ਗਲ ਜਦ ਅਸੀ ਭੰਡੀ ਜਾਂਦੇ ਹੁੰਦੇ ਹਾਂ। ਉਦੋਂ ਮੈਨੂੰ ਸਮਝ ਆਉਂਦੀ ਏ ਇਹ ਸਿਰਫ ਰਾਤ ਨੂੰ ਹੀ ਦੇਖਣਾ ਚਾਹੁੰਦੇ ਹਨ ਦਿਨ ਨੂੰ ਦੇਖਣਾ ਨਹੀਂ ਚਾਹੁੰਦੇ। ਜ਼ਮੀਨ ਤੇ ਦਿਨ ਵੀ ਹੁੰਦਾ ਹੈ। ਹਰ ਕੌਮ ਵਿਚ ਚੰਗੇ ਮਨੁੱਖ ਵੀ ਹੁੰਦੇ ਨੇ। ਮਾੜੇ ਮਨੁੱਖ ਵੀ ਹੁੰਦੇ ਨੇ। ਚੰਗੇ ਮਾੜੇ ਹਰ ਕੌਮ ਵਿਚ ਹੁੰਦੇ ਨੇ।

ਝੂਠੇ ਮੁਕਦਮੇ ੮੪ ਵਿਚ ਸਿੱਖਾਂ ਦੇ ਉਪਰ ਕਰੀਬਨ ੯੦ ਫੀਸਦੀ ਸਿੱਖਾਂ ਨੇ ਹੀ ਬਣਾਏ। ਦਿੱਲੀ ਦੇ ਸ੍ਰ. ਬਲਜੀਤ ਸਿੰਘ ਨੇ ਮੇਰੇ ਤੇ ੧੦ ਮੁਕਦਮੇ ਬਣਾਏ। ਐਸ.ਐਚ.ਓ. ਪਾਰਲੀਮੈਂਟ ਥਾਣੇ ਦਾ। ਬੇਦੀ ਇਹ ਕਪੂਰਥਲੇ ਦਾ ਐਸ.ਪੀ. ਇਸਨੇ ਮੇਰਾ ਪੰਜਾਬ ਵਿਚ ਆਉਣਾ ਬੈਨ (Ban) ਕੀਤਾ। ਇਸੇ ਨੇ ਪ੍ਰੋ. ਦਰਸ਼ਨ ਸਿੰਘ ਤੇ ਕੇਸ ਬਣਾਏ। ਸਿੱਖਾਂ ਨੇ ਸਿੱਖਾਂ ਨੂੰ ਮਾਰਿਆ ਕਿਸ ਤਰ੍ਹਾਂ ਸਾਰੇ ਸਿੱਖ ਚੰਗੇ ਹੋ ਸਕਦੇ ਨੇ। ਸਿੱਖਾਂ ਨੇ ਸਿੱਖਾਂ ਨੂੰ ਧੋਖੇ ਦਿੱਤੇ ਨੇ। ਸਿੱਖਾਂ ਨੇ ਸਿੱਖਾਂ ਨੂੰ ਬੜਾ ਪਰੇਸ਼ਾਨ ਕੀਤਾ ਹੈ। ਸਾਰੇ ਸਿੱਖ ਦੇਵਤੇ ਨਹੀਂ ਹੁੰਦੇ। ਸਾਰੇ ਮੁਸਲਮਾਨ ਵੀ ਕਾਫਰ ਨਹੀਂ ਹੁੰਦੇ। ਸਾਰੇ ਬ੍ਰਾਹਮਣ ਦੇਵਤੇ ਨਹੀ ਹੁੰਦੇ। ਪਰ ਸਾਰੇ ਬ੍ਰਾਹਮਣ ਵੀ ਦੁਸ਼ਟ ਨਹੀਂ ਹੁੰਦੇ। ਨਹੀਂ ਤੇ ਫਿਰ ਦਇਆ ਸਿੰਘ ਦੁਸ਼ਟ ਹੈ ਤੇ ਮਨੀ ਸਿੰਘ ਕੌਣ ਹੈ। ਤਰਲੋਚਨ ਕੌਣ ਹੈ ਤੇ ਜੈ ਦੇਵ ਕੌਣ ਹੈ। ਰਾਮਾਨੰਦ ਕੌਣ ਹੈ ਤੇ ਪਰਮਾਨੰਦ ਕੌਣ ਹੈ। ਚੰਗੇ ਮਾੜੇ ਹਰ ਕੌਮ ਵਿਚ ਹੁੰਦੇ ਨੇ। ਕੁਛ ਮਾੜਿਆਂ ਨੂੰ ਦੇਖ ਕੇ ਸਾਰੀ ਕੌਮ ਨੂੰ ਮਾੜਾ ਕਹਿਣਾ ਇਹ ਆਪਣੀ ਜ਼ਬਾਨ-ਦਰਾਜ਼ੀ ਹੈ ਹੋਰ ਕੁਛ ਵੀ ਨਹੀਂ। ਆਪਣਾ ਮਨ ਮੈਲਾ ਕਰਨਾ ਹੈ। ਹੋਰ ਇਹ ਕੁਛ ਵੀ ਨਹੀਂ ਹੈ।

ਉਪਚਾਰ, ਜਦ ਆਯੁਰਵੇਦ ਨਹੀ ਸੀ, ਯੂਨਾਨੀ-ਤਿੱਬ ਨਹੀ ਸੀ, ਐਲੋਪੈਥੀ ਨਹੀ ਸੀ, ਨੇਚਰਪੈਥੀ ਨਹੀ ਸੀ, ਹੋਮੀਓਪੈਥੀ ਨਹੀ ਸੀ, ਮੰਤ੍ਰਾਂ ਰਾਹੀ ਉਪਚਾਰ ਹੁੰਦਾ ਸੀ। ਮੰਤ੍ਰਾਂ ਦੇ

ਰਾਹੀਂ ਇਲਾਜ ਹੁੰਦਾ ਸੀ। ਕਸ਼ਮੀਰ ਵਿਚ ਅਜੇ ਤਕ ਹੁੰਦਾ ਹੈ। ਸ੍ਰੀ ਗੁਰੂ ਸਿੰਘ ਸਭਾ ਰਘੂਨਾਥ ਬਾਜ਼ਾਰ। ਬੜਾ ਸੁੰਦਰ ਗੁਰਦੁਆਰਾ ਬਣਿਆ ਹੈ, ਥਲੇ ਮਾਰਕੀਟ ਹੈ। ਮੈਂ ਲਗਾਤਾਰ ਪੰਦਰਾਂ ਵੀਹ ਸਾਲ ਧੰਨ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਰਾਜ ਦੇ ਪ੍ਰਕਾਸ਼ ਉਤਸਵ ਤੇ ਜਾਂਦਾ ਰਿਹਾਂ। ਉਥੋਂ ਦੇ ਸਿੱਖਾਂ ਨੂੰ ਮਾਣ ਹੈ ਸਾਨੂੰ ਸਿੱਖ ਸਜਾਇਆ ਹੈ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ। ਉਨ੍ਹਾਂ ਦੀ ਫੇਰੀ ਨਾਲ ਇਹ ਨਾਨਕ ਪੰਥੀ ਬਣੇ ਸੀ। ਧੰਨ ਗੁਰੂ ਹਰਿ ਗੋਬਿੰਦ ਜੀ ਸਾਹਿਬ ਦੇ ਦੋ ਬਹੁਤ ਵੱਡੇ ਅਸਥਾਨ ਨੇ ਇਕ ਸ੍ਰੀ ਨਗਰ ਦੇ ਵਿਚ, ਇਕ ਬਾਰਾਮੂਲੇ ਦੇ ਵਿਚ। ਬੜੇ ਸੁੰਦਰ ਬਣੇ ਹੋਏ ਨੇ ਬੜੇ ਮਹਾਨ। ਬੜਾ ਭਾਰੀ ਉਥੇ ਇਕਠ ਹੁੰਦਾ ਹੈ, ਸਤਿਸੰਗ ਹੁੰਦਾ ਹੈ। ਕਈ ਦਫਾ ਦਾਸ ਉਥੇ ਜਾਂਦਾ ਰਿਹਾ ਹੈ। ਹੁਣ ਪੰਜ ਸਤ ਸਾਲ ਤੋਂ ਹਾਲਾਤ ਠੀਕ ਨਹੀਂ। ਜੰਮੂ ਦੀ ਗਲ ਹੈ। ਜੰਮੂ ਹਾਜ਼ਰੀ ਭਰ ਕੇ ਮੈਂ ਸ੍ਰੀ ਨਗਰ ਪਹੁੰਚਦਾ ਹੁੰਦਾ ਸੀ। ਜੰਮੂ ਵਿਚ ਮੇਰੀ ਦਾੜ੍ਹ ਦੁਖਣ ਲਗ ਪਈ। ਬੜੀ ਭਿਅੰਕਰ ਪੀੜਾ। ਘੰਟਾ ਮੈਂ ਕਥਾ ਕਰਨੀ ਸੀ ਉਸ ਦਿਨ ਮੈਂ ੪੦ ਮਿੰਟ ਕਥਾ ਕੀਤੀ। ਮੈਂ ਸੰਗਤਾਂ ਨੂੰ ਕਹਿ ਹੀ ਦਿੱਤਾ। ਮੈਂ ਕਿਹਾ ਗੱਲ ਇਹ ਹੈ ਕਿ ਮੇਰੀ ਦਾੜ੍ਹ ਬਹੁਤ ਦੁਖ ਰਹੀ ਹੈ। ਕੋਸ਼ਿਸ਼ ਕੀਤੀ ਕਿ ਮੈਂ ਆਪਣਾ ਪੂਰਾ ਧਿਆਨ ਕਥਾ ਵਿਚ ਲਾਵਾਂ। ਧਿਆਨ ਦੀ ਮੇਰੀ ਕੰਮਜ਼ੋਰੀ ਉਸ ਪਾਸੇ ਧਿਆਨ ਨਹੀਂ ਗਿਆ, ਧਿਆਨ ਪੀੜਾ ਵਿਚ ਚਲਾ ਗਿਆ। ਉਸ ਦਿਨ ਮੈਂ ਅਰਜ਼ ਕੀਤੀ ਸੀ ਵੇਦਨਾ। ਵੇਦਨਾ ਦਾ ਮਤਲਬ ਕੀ ਹੈ ਪੀੜਾ। ਵੇਦਨਾ ਦਾ ਮਤਲਬ ਕੀ ਹੈ ਗਿਆਨ। ਅਗੇ ਪਿਛੇ ਕੱਖ ਨਹੀਂ ਪਤਾ ਹੁੰਦਾ ਮੂੰਹ ਵਿਚ ਕਿਤਨੇ ਦੰਦ ਨੇ। ਜਿਸ ਦਿਨ ਪੀੜਾ ਹੁੰਦੀ ਹੈ ਉਸ ਦਿਨ ਧਿਆਨ ਤਾਂ ਦੰਦਾਂ ਵਿਚ ਹੀ ਹੁੰਦਾ ਹੈ। ਅਗੇ ਪਿਛੇ ਮਨੁੱਖ ਨੂੰ ਨਹੀਂ ਪਤਾ ਹੁੰਦਾ ਕਿ ਮੇਰੇ ਨਾਲ ਕੰਨ ਲਗੇ ਵੀ ਹਨ ਕਿ ਨਹੀਂ। ਪਰ ਜਿਸ ਦਿਨ ਕੰਨ ਦੁਖਣੇ ਆਉਂਦੇ ਨੇ ਉਸ ਦਿਨ ਸਾਰਾ ਧਿਆਨ ਤੇ ਗਿਆਨ ਕੰਨਾਂ ਵਿਚ ਹੁੰਦਾ ਹੈ। ਅਗੇ ਪਿਛੇ ਨਹੀਂ ਪਤਾ ਹੁੰਦਾ, ਮੇਰਾ ਮੱਥਾ ਹੈ ਵੀ ਸਹੀ ਕਿ ਨਹੀਂ। ਜਦ ਮੱਥਾ ਦੁਖਦਾ ਹੈ, ਉਦੋਂ ਸਾਰਾ ਧਿਆਨ ਤੇ ਗਿਆਨ ਮੱਥੇ ਵਿਚ ਹੁੰਦਾ ਹੈ। ਇਸ ਵਾਸਤੇ ਵੇਦਨਾ ਦਾ ਅਰਥ ਹੈ **ਗਿਆਨ**। ਵੇਦਨਾ ਦਾ ਅਰਥ ਹੈ **ਪੀੜਾ**। ਪੀੜਾ ਨੂੰ ਵੇਦਨਾ ਕਹਿੰਦੇ ਨੇ ਬਈ ਕਿਹੜੀ ਵੇਦਨ।

**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੫੯)

ਐਸੀ ਪੀੜਾ ਪੈਦਾ ਹੋ ਗਈ ਕਿ ਦਵਾਈ ਕੋਈ ਨਹੀਂ। ਸਤਿਗੁਰਾਂ ਦੀ ਬਾਣੀ ਜੋ ਵੇਦਨ ਸ਼ਬਦ ਏਥੇ ਵਰਤ ਰਹੀ ਏ ਪੀੜਾ ਦੇ ਰੂਪ ਵਿਚ :–

**ਦੁਖੀਆ ਦਰਦ ਘਣੇ॥ ਵੇਦਨ ਜਾਣੇ ਤੂ ਧਣੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੯੭ )

ਵੇਦਨ ਜਾਣੈ ਤੂੰ ਧਣੀ ਬੜੀ ਕੀਮਤੀ ਪੰਗਤੀ ਹੈ ਪਾਤਸ਼ਾਹ ਦੀ। ਬੜੀ ਵੇਦਨਾ ਹੈ, ਬੜੀ ਪੀੜਾ ਹੈ। ਪਰ ਹੇ ਪ੍ਰਭੂ ! ਤੂੰ ਹੀ ਜਾਣਦਾ ਹੈਂ।

## ਦੁਖੀਆ ਦਰਦ ਘਣੇ ਵੇਦਨ ਜਾਣੈ ਤੂ ਧਣੀ॥

ਹੇ ਧਣੀ ! ਤੂੰ ਮੇਰੀ ਇਸ ਵੇਦਨਾ ਨੂੰ ਜਾਣਦਾ ਹੈਂ। ਵੇਦਨਾ ਦਾ ਮਤਲਬ ਪੀੜਾ, ਵੇਦਨਾ ਦਾ ਮਤਲਬ ਗਿਆਨ। ਜਿਥੇ ਪੀੜਾ ਹੋਵੇ ਧਿਆਨ ਸਾਰਾ ਉਥੇ ਹੁੰਦਾ ਹੈ। ਸਮਝ ਸਾਰੀ ਉਥੇ ਹੀ ਰੁਕੀ ਹੁੰਦੀ ਹੈ। ਹੋਰ ਕੁਛ ਨਹੀਂ ਦਿਖਾਈ ਦਿੰਦਾ। ਇਸ ਵਾਸਤੇ ਕਹਿੰਦੇ ਨੇ ਜਿਥੇ ਪੀੜਾ ਹੈ, ਧਿਆਨ ਉਥੇ ਹੁੰਦਾ ਹੈ, ਗਿਆਨ ਉਥੇ ਹੁੰਦਾ ਹੈ। ਵੇਦਨਾ=ਪੀੜਾ, ਵੇਦਨਾ=ਗਿਆਨ। ਉਸ ਦਿਨ ਕੋਸ਼ਿਸ਼ ਤੇ ਮੈਂ ਬੜੀ ਕੀਤੀ। ਭਾਵੇਂ ੨੫ ਤੀਹ ਸਾਲ ਪੁਰਾਣੀ ਗੱਲ। ਬਈ ਧਿਆਨ ਦਾੜ੍ਹ ਤੋਂ ਹਟ ਕੇ ਕਥਾ ਵਿਚ ਜੁੜੇ। ਇਸ ਸੰਘਰਸ਼ ਵਿਚ ਮੈਂ ਫੇਲ (Fail) ਹੋਇਆ। ਕਾਮਯਾਬ ਨਹੀਂ ਹੋਇਆ। ਧਿਆਨ ਪੀੜਾ ਵਿਚ ਹੀ ਰਹਿ ਗਿਆ। ਮੈਂ ਮੁਆਫੀ ਮੰਗ ਲਈ, ਸਾਧ ਸੰਗਤ ਮੇਰੀ ਦਾੜ੍ਹ ਬਹੁਤ ਦੁਖਦੀ ਹੈ। ਮੈਂ ਏਥੇ ਹੀ ਸਮਾਪਤ ਕਰਦਾ ਹਾਂ। ਮੈਂ ਆਪਣੇ ਕਮਰੇ ਵਿਚ ਆ ਗਿਆ।

ਗੁਰਦੁਆਰੇ ਵਿਚ ਥਲੇ ਦੁਕਾਨਾਂ ਨੇ, ਬਹੁਤ ਵੱਡੀ ਮਾਰਕੀਟ ਹੈ। ਗੁਰਦੁਆਰੇ ਦੀ ਮਾਰਕੀਟ ਹੈ। ਉਸ ਵਿਚ ਤਰ੍ਹਾਂ ਤਰ੍ਹਾਂ ਦੀਆਂ ਦੁਕਾਨਾਂ ਨੇ। ਇਕ ਦੁਕਾਨ ਮੋਚੀ ਦੀ ਹੈ। ਮੋਚੀ ਵੀ ਸਿੰਘ ਹੈ। ਉਹ ਜੁਤੀਆਂ ਨਵੀਆਂ ਬਣਾਉਂਦਾ ਹੈ, ਵੇਚਦਾ ਹੈ। ਉਸ ਦੇ ਕੋਲ ਸਵੇਰੇ ਸਵੇਰੇ ਮਰੀਜ਼ ਵੀ ਆਉਂਦੇ ਸਨ। ਗੁਰਦੁਆਰੇ ਵਿਚ ਮੱਥਾ ਟੇਕਣ ਤੋਂ ਬਾਅਦ ਦੁਕਾਨ ਤੇ ਜਾਂਦਾ ਸੀ। ਦਸ ਵੀਹ ਮਰੀਜ਼ ਆਉਂਦੇ ਸਨ ਮੈਂ ਦੇਖਦਾ ਸੀ। ਫਿਰ ਦਸ ਵਜੇ ਤੋਂ ਬਾਅਦ ਮਰੀਜ਼ ਨਹੀਂ ਵੇਖਦਾ ਸੀ। ਆਪਣੀਆਂ ਜੁਤੀਆਂ ਬਣਾਉਂਦਾ ਸੀ। ਵੇਚਦਾ ਸੀ। ਮੇਰੇ ਕਮਰੇ ਵਿਚ ਆ ਗਿਆ। ਮੈਨੂੰ ਕਹਿੰਦਾ, ਮਸਕੀਨ ਜੀ ਸੁਣਿਆ ਹੈ ਤੁਹਾਡੀ ਦਾੜ੍ਹ ਦੁਖਦੀ ਹੈ। ਮੈਂ ਕਿਹਾ ਬਹੁਤ ਦੁਖਦੀ ਹੈ। ਹੁਣ ਵੀ ਦੁਖ ਰਹੀ ਹੈ ? ਮੈਂ ਕਿਹਾ ਹੁਣ ਵੀ ਦੁਖ ਰਹੀ ਹੈ। ਡਾਕਟਰ ਨੇ ਗੋਲੀਆਂ ਦਿੱਤੀਆਂ ਸਨ, ਉਹ ਮੈਂ ਲੈ ਲਈਆਂ ਸਨ। ਉਨ੍ਹਾਂ ਨਾਲ ਪੀੜਾ ਤਾਂ ਮੇਰੀ ਸੁੰਨ ਹੋਈ ਨਹੀਂ। ਪੀੜ ਤੇ ਹੈ। ਕਹਿੰਦਾ ਆਪਾਂ ਦੋ ਮਿੰਟਾਂ ਵਿਚ ਠੀਕ ਕਰ ਦਿੰਦੇ ਹਾਂ। ਮੈਂ ਕਿਹਾ ਹੋਰ ਕੀ ਚਾਹੀਦਾ ਹੈ। ਇਤਨਾ ਮੈਂ ਦੇਖਿਆ ਸੀ। ਮਰੀਜ਼ ਉਸਦੇ ਕੋਲ ਆਉਂਦੇ ਨੇ। ਉਹ ਬੈਠ ਗਿਆ। ਇਕ ਕਿਲ ਠੋਕੀ ਤੇ ਇਕ ਧਾਗਾ ਬੰਨਿਆ ਤੇ ਕੁਝ ਪੜ੍ਹਦਾ ਰਿਹਾ। ਮੈਨੂੰ ਕਹਿਣ ਲਗਾ ਪੀੜਾ ਬਿਲਕੁਲ ਠੀਕ ਹੋ ਗਈ ਹੋਵੇਗੀ। ਮੈਂ ਕਿਹਾ ਨਹੀਂ ਪਹਿਲੇ ਨਾਲੋਂ ਵੱਧ ਗਈ ਹੈ। ਉਸਨੇ ਫਿਰ ਹੋਰ ਕਿਲ ਠੋਕੀ। ਹੋਰ ਧਾਗਾ ਬੰਨਿਆ, ਫਿਰ ਪੜ੍ਹਦਾ ਰਿਹਾ ਕੁਛ। ਕਹਿਣ ਲਗਾ ਹੁਣ ਤੇ ਬਿਲਕੁਲ ਠੀਕ ਹੋ ਗਈ ਹੋਵੇਗੀ। ਮੈਂ ਕਿਹਾ ਹੁਣ ਤੇ ਦੁਗੁਣੀ ਹੋ ਗਈ ਹੈ, ਠੀਕ ਨਹੀਂ ਹੋਈ। ਪਤਾ ਉਸਨੇ ਕੀ ਆਖਿਆ ਸੀ, ਧਿਆਨ ਨਾਲ ਸੁਣਨਾ। ਕਹਿੰਦਾ ਮਸਕੀਨ ਜੀ ਤੁਹਾਡਾ ਮੇਰੇ ਤੇ ਭਰੋਸਾ ਨਹੀਂ ਬੱਝ ਰਿਹਾ। ਤੁਹਾਡੀ ਮੇਰੇ ਤੇ ਸ਼ਰਧਾ ਨਹੀਂ ਬੱਝਦੀ। ਤੁਹਾਡੇ ਮਨ ਦਾ ਮੇਰੇ ਨਾਲ ਸੰਬੰਧ ਨਹੀਂ ਜੁੜ ਰਿਹਾ। ਮੇਰੇ ਉਚਾਰਣ ਕੀਤੇ ਮੰਤ੍ਰ ਦਾ ਤੁਹਾਡੇ ਤੇ ਅਸਰ ਨਹੀਂ ਪੈ ਰਿਹਾ। ਮੈਂ ਕਿਹਾ ਭਰੋਸੇ ਦੀ ਗੱਲ ਹੈ ਨਾ। ਇਤਨਾ ਮੈਨੂੰ ਵੀ ਪਤਾ ਹੈ ਕਿ ਜੇ ਮੈਂ ਵਾਹਿਗੁਰੂ ਮੰਤ੍ਰ ਤੇ ਭਰੋਸਾ ਪੂਰਨ ਕਰ ਲਵਾਂ, ਸਰੀਰ 'ਚੋਂ ਸਾਰੇ ਹੀ ਰੋਗ ਨਿਕਲ ਜਾਣਗੇ :—

**ਨਮੋ ਮੰਤ੍ਰ ਮੰਤ੍ਰੰ॥ਨਮੋ ਜੰਤ੍ਰ ਜੰਤ੍ਰੰ॥**

(ਜਾਪੁ ਸਾਹਿਬ)

ਪ੍ਰਮਾਤਮਾ ਦਾ ਨਾਮ ਮੰਤ੍ਰਾਂ ਵਿਚੋਂ ਸਿਰਮੋਰ ਮੰਤਰ ਹੈ। ਜੰਤ੍ਰਾਂ ਵਿਚੋਂ ਸਿਰਮੋਰ ਜੰਤ੍ਰ ਹੈ। ਮੈਨੂੰ ਕਹਿਣ ਲਗਾ ਭਰੋਸਾ ਤੁਹਾਡਾ ਵੀ ਡੋਲਦਾ ਹੈ। ਮੈਂ ਕਿਹਾ ਮੈਂ ਵੀ ਮਨੁੱਖ ਹਾਂ ਹੋਰ ਕੀ ਏ। ਬੰਦਾ ਹੀ ਹਾਂ। ਐਹ ਕਥਾ ਵੀ ਫਿਰ ਕੀਹ ਸੁਣਾਉਂਦੇ ਹੋ। ਮੈਂ ਕਿਹਾ ਪੜ੍ਹਿਆ ਹੈ ਮੈਂ। ਮੇਰੀ ਪੜ੍ਹਾਈ ਹੈ, ਅਭਿਆਸ ਹੈ ਸੁਣਾ ਦਿੰਦਾ ਹਾਂ। ਭਰੋਸਾ ਤੇ ਮੇਰਾ ਵੀ ਡੋਲ ਜਾਂਦਾ ਹੈ। ਸੰਸਾਰ ਹੈ, ਲਹਿਰਾਂ ਆਉਂਦੀਆਂ ਨੇ, ਬੇੜੀ ਨਾਲ ਟਕਰਾਉਂਦੀਆਂ ਨੇ, ਡੋਲ ਜਾਂਦੀ ਹੈ ਬੇੜੀ :—

**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੬੬)

ਮੈਂ ਕਿਹਾ ਇਤਨੀ ਸਮਝ ਮੈਨੂੰ ਹੈ। ਅਗਰ ਮੇਰਾ ਭਰੋਸਾ ਪੂਰਾ ਬੱਝ ਜਾਏ ਪ੍ਰਭੂ ਦੇ ਨਾਮ ਤੇ। ਪ੍ਰਭੂ ਦੇ ਨਾਮ ਵਿਚ ਇਤਨੀ ਬਰਕਤ ਹੈ ਸਾਰੇ ਰੋਗ ਕਟੇ ਜਾਂਦੇ ਨੇ :—

**ਸਰਬ ਰੋਗ ਕਾ ਅਉਖਦੁ ਨਾਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਪ੍ਰਮਾਤਮਾ ਦਾ ਨਾਮ ਰੋਗਾਂ ਦੀਆਂ ਜੜ੍ਹਾਂ ਗੀਵਾ ਦਿੰਦਾ ਹੈ। ਬਾਕੀ ਮੰਤ੍ਰ ਤੇ ਦਵਾਈਆਂ, ਰੋਗਾਂ ਦੇ ਪੱਤੇ ਝਾੜਦੇ ਨੇ। ਝੜਦੀਆਂ ਨੇ ਸ਼ਾਖਾਂ ਪਰ ਰੋਗਾਂ ਦੀ ਜੜ੍ਹ ਅੰਦਰ ਰਹਿੰਦੀ ਹੈ। ਨਹੀਂ ਠੀਕ ਹੁੰਦੀ। ਅੱਜ ਜਿਤਨੀ ਮੈਡੀਕਲ ਸਾਇੰਸ (Medical Science) ਤਰੱਕੀ ਤੇ ਹੈ ਪਹਿਲੇ ਨਹੀਂ ਸੀ। ਅੱਜ ਜਿਤਨੀਆਂ ਭਿਅੰਕਰ ਬਿਮਾਰੀਆਂ ਨੇ ਪਹਿਲੇ ਨਹੀਂ ਸਨ। ਕੀ ਕਰੀਏ ਇਸ ਮੈਡੀਕਲ ਸਾਇੰਸ ਨੂੰ। ਮੈਡੀਕਲ ਸਟੋਰ ਦਵਾਈਆਂ ਨਾਲ ਭਰਦੇ ਜਾ ਰਹੇ ਨੇ। ਮਨੁੱਖਾਂ ਦੇ ਘਰ ਤੇ ਸਰੀਰ ਰੋਗਾਂ ਨਾਲ ਭਰਦੇ ਜਾ ਰਹੇ ਨੇ। ਕੀ ਕਰੀਏ ਇਨ੍ਹਾਂ ਦਵਾਈਆਂ ਨੂੰ। ਇਨ੍ਹਾਂ ਔਸ਼ਧੀਆਂ ਨੂੰ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਵੈਦ ਦੀ ਦੁਕਾਨ ਦੇ ਕੋਲੋਂ ਲੰਘੇ ਮਰੀਜ਼ਾਂ ਦੀ ਬੜੀ ਭੀੜ ਸੀ ਉਥੇ। ਬਹੁਤ ਭੀੜ ਸੀ ਔਰ ਪੁਰਾਣਾ ਜ਼ਮਾਨਾ ਮੰਤ੍ਰਾਂ ਤੋਂ ਬਾਅਦ ਉਪਚਾਰ ਚਲ ਪਿਆ ਸੀ, ਆਯੁਰਵੈਦਿਕ ਦਾ। ਜੜੀ ਬੂਟੀਆਂ ਦੇ ਰਾਹੀ। ਕਿਉਂਕਿ ਮੰਤ੍ਰਾਂ ਰਾਹੀ ਉਪਚਾਰ ਕਰਨਾ ਲੰਬੀ ਸਾਧਨਾ ਸੀ। ਕੋਈ ਦਸ ਬਾਰਾਂ ਸਾਲ ਮਿਹਨਤ ਕਰੇ, ਜਪ ਕਰੇ, ਤਾਂ ਕਿਧਰੇ ਗਲ ਬਣਦੀ ਸੀ। ਇਕ ਰੋਗ ਲਈ ਇਕ ਮੰਤ੍ਰ। ਦੂਸਰੇ ਲਈ ਦੂਸਰਾ ਅਤੇ ਤੀਜੇ ਰੋਗ ਲਈ ਤੀਜਾ ਮੰਤ੍ਰ ਸਿਧ ਕਰੋ। ਜ਼ਿੰਦਗੀ ਬੜੀ ਛੋਟੀ। ਤੇ ਫਿਰ ਆਯੁਰਵੈਦਿਕ ਦਾ ਜਨਮ ਹੋਇਆ। ਇਹ ਜਨਮ ਹੋਇਆ ਹੈ ਵੈਦ ਧਨੰਤਰ ਦੇ ਰਾਹੀਂ। ਇਸਨੂੰ ਜਨਮ ਦਿਤਾ ਹੈ ਵੈਦ ਧਨੰਤਰ ਨੇ। ਜੜੀ ਬੂਟੀਆਂ ਦੇ ਰਾਹੀ ਇਲਾਜ ਕਰਨਾ। ਸਤਿਗੁਰ ਐਸਾ ਕਹਿੰਦੇ ਨੇ :—

**ਅਵਖਧ ਸਭੇ ਕੀਤੀਅਨੁ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੩੧੫)

ਹੈਨ ਔਸ਼ਧੀਆਂ। **ਰੋਗੁ ਮਿਟੈ ਹਰਿ ਅਵਖਧੁ ਲਾਇ।।** ਕੁਛ ਹੈ ਗਲ ਔਸ਼ਧੀਆਂ ਦੇ ਵਿਚ। ਐਸਾ ਦੇਖਿਆ ਹੈ। ਐਸੀ ਗਲ ਨਹੀ ਕਿ ਔਸ਼ਧੀਆਂ ਵਿਚ ਕੁਛ ਨਹੀਂ ਹੈ। ਪ੍ਰਭੂ ਨੇ ਔਸ਼ਧੀਆਂ ਦੇ ਵਿਚ, ਜੜੀ ਬੂਟੀਆਂ ਦੇ ਵਿਚ ਗੁਣ ਪਾਏ ਨੇ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ :—

**ਜੈਸੇ ਬਿਨੁ ਬੈਦ ਅਵਖਦ ਗੁਨ ਗੋਪਿ ਹੋਤ,**

**ਅਵਖਦ ਬਿਨੁ ਬੈਦ ਰੋਗਹਿ ਨ ਗ੍ਰਾਸ ਹੈ।** (ਕਬਿਤ ਭਾਈ ਗੁਰਦਾਸ ੫੧੯)

ਜੜੀ ਬੂਟੀਆਂ ਵਿਚ ਗੁਣ ਤਾਂ ਬੜੇ ਨੇ। ਪਰ ਵੈਦ ਤੋਂ ਬਿਨਾਂ ਉਨ੍ਹਾਂ ਦੇ ਗੁਣ ਪ੍ਰਗਟ ਨਹੀ ਹੁੰਦੇ, ਵਿਚੇ ਹੀ ਰਹਿ ਜਾਂਦੇ ਨੇ। ਜਾਣਕਾਰ ਤੋਂ ਬਿਨਾਂ ਖੇਡ ਬਣਦੀ ਨਹੀਂ।

ਜੇ ਵੈਦ ਕੋਲ ਚਲੇ ਜਾਈਏ। ਉਸਦੇ ਕੋਲ ਜੜੀ ਬੂਟੀ ਕੋਈ ਨਹੀ, ਦਵਾਈ ਨਹੀ, ਤੇ ਵੈਦ ਕੀ ਕਰੇਗਾ। ਪਰ ਜੜੀ ਬੂਟੀਆਂ ਤਾਂ ਬਹੁਤ ਪਈਆਂ ਨੇ ਵੈਦ ਕੋਈ ਨਹੀਂ, ਸਿਆਣਾ ਕੋਈ ਨਹੀਂ। ਜੜੀ ਬੂਟੀਆਂ ਦੇ ਗੁਣ ਆਪੇ ਥੋੜ੍ਹੀ ਪ੍ਰਗਟ ਹੁੰਦੇ ਨੇ। ਆਪੇ ਨਹੀ ਪ੍ਰਗਟ ਹੁੰਦੇ। ਹੈਨ ਕੁਝ ਜੜੀ ਬੂਟੀਆਂ ਵਿਚ ਖੂਬੀਆਂ, ਪ੍ਰਮਾਤਮਾ ਨੇ ਪਾਈਆਂ ਨੇ। ਕੁਛ ਵੀ ਚੀਜ਼ ਵਿਅਰਥ ਨਹੀ ਪੈਦਾ ਕੀਤੀ। ਕਸ਼ਮੀਰ ਵਿਚ ਇਕ ਬੂਟੀ ਹੁੰਦੀ ਹੈ ਏਥੇ ਦਾ ਤੇ ਮੈਨੂੰ ਪਤਾ ਨਹੀ ਠੰਡੇ ਇਲਾਕੇ ਵਿਚ ਹੁੰਦੀ ਹੈ। ਹੱਥ ਲਗ ਜਾਏ ਨ ਤਾਂ ਹੱਥ ਨੂੰ ਪੀੜ ਸ਼ੁਰੂ ਹੋ ਜਾਂਦੀ ਹੈ। ਪਰ ਜਿਥੇ ਇਹ ਬੂਟੀ ਹੋਵੇਗੀ ਉਥੇ ਭੰਗ ਦਾ ਬੂਟਾ ਵੀ ਹੁੰਦਾ ਹੀ ਹੈ ਕਸ਼ਮੀਰ ਦੇ ਵਿਚ। ਉਸਨੂੰ ਉਖਾੜ ਕੇ ਲਗਾ ਦੋ ਇਕ ਦਮ ਠੀਕ ਹੋ ਜਾਂਦਾ ਹੈ। ਇਹ ਦੋਵੇਂ ਇਕਠੇ ਹੀ ਉਗਦੇ ਨੇ। ਸਾਰਾ ਕਸ਼ਮੀਰ ਭਰਿਆ ਪਿਆ ਹੈ। ਉਸ ਬੂਟੀ ਦਾ ਨਾਮ ਹੈ ਬਿਛੂ ਬੂਟੀ। ਬਿਛੂ ਦੀ ਤਰ੍ਹਾਂ ਲੜਦੀ ਹੈ ਅਗਰ ਹੱਥ ਲਗ ਜਾਏ ਤਾਂ। ਉਸਨੂੰ ਬਿਛੂ ਬੂਟੀ ਕਹਿੰਦੇ ਹਨ। ਸਾਰਿਆਂ ਹੀ ਕਸ਼ਮੀਰੀਆਂ ਨੂੰ ਪਤਾ ਹੈ। ਇਹ ਤਾਂ ਇਕ ਦੋ ਦਫਾ ਮੇਰੇ ਨਾਲ ਹਾਦਸਾ ਹੋਇਆ ਹੈ। ਭਾਈ ਮਖਣ ਸਿੰਘ ਨਾਲ ਸਨ ਮੇਰੇ ਉਦੋਂ। ਉਨ੍ਹਾਂ ਨੂੰ ਪਤਾ ਸੀ ਉਨ੍ਹਾਂ ਨੇ ਇਕ ਦਮ ਭੰਗ ਦਾ ਬੂਟਾ ਤੋੜ ਕੇ ਲਾਇਆ ਮੈਂ ਠੀਕ ਹੋ ਗਿਆ। ਜੜੀ ਬੂਟੀਆਂ ਵਿਚ ਬੜੇ ਗੁਣ ਹਨ। ਬਸ਼ਰਤ ਏ ਵੈਦ ਹੋਵੇ, ਜਾਣਕਾਰ ਹੋਵੇ।

ਇਕ ਵੈਦ ਨੇ ਬੜੀਆਂ ਦਵਾਈਆਂ ਰੱਖੀਆਂ ਹੋਈਆਂ ਸ਼ਿੰਗਾਰ ਕੇ। ਬੜੇ ਮਰੀਜ਼ ਬੈਠੇ ਸਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਮੌਜ ਨਾਲ ਲੰਘੇ, ਔਰ ਹੱਸ ਪਏ। ਵੈਦ ਉਠਿਆ, ਹੱਥ ਜੋੜੇ, ਸਤਿਗੁਰ ਨੂੰ ਮਥਾ ਟੇਕਿਆ ਅਤੇ ਬੇਨਤੀ ਕੀਤੀ। ਪਾਤਸ਼ਾਹ ਮੇਰੇ ਤੇ ਹੱਸੇ ਹੋ। ਯਾ ਇਨ੍ਹਾਂ ਮਰੀਜ਼ਾਂ ਨੂੰ ਵੇਖ ਕੇ ਤੁਹਾਨੂੰ ਹਾਸਾ ਆਇਆ ਹੈ। ਯਾ ਇਤਨੀ ਸਾਰੀਆਂ ਦਵਾਈਆਂ ਕੀਮਤੀ ਜੋ ਮੈਂ ਰੱਖੀਆਂ ਹੋਈਆਂ ਨੇ। ਇਨ੍ਹਾਂ ਨੂੰ ਵੇਖ ਕੇ ਹੱਸ ਪਏ ਹੋ। ਸਾਹਿਬ ਕਹਿੰਦੇ, ਤਿੰਨਾਂ ਨੂੰ ਵੇਖ ਕੇ ਹਾਸਾ ਆਇਆ ਹੈ। ਤੈਨੂੰ ਵੀ ਵੇਖ ਕੇ, ਮਰੀਜ਼ਾਂ ਨੂੰ ਵੇਖ ਕੇ, ਜੜ੍ਹੀ ਬੂਟੀਆਂ ਨੂੰ ਵੇਖ ਕੇ। ਬੈਠਾਇਆ ਆਪਣੇ ਕੋਲ ਸਿੰਘਾਸਨ ਤੇ ਆਪਣੀ ਗਦੀ ਤੇ। ਫਿਰ ਪੁਛਿਆ ਮਹਾਰਾਜ ਤਿੰਨਾਂ ਤੇ ਕਿਉਂ ਹੱਸੇ ਹੋ। ਕਾਰਣ ? ਸਤਿਗੁਰ ਕਹਿੰਦੇ ਨੇ, ਐਹ ਵੈਦ ਮੂਲ ਰੋਗ ਦਾ ਤੈਨੂੰ ਨਹੀ ਪਤਾ। ਤੇਰੀਆਂ ਸਾਰੀਆਂ ਦਵਾਈਆਂ ਤੇ ਸਿਆਣਪ, ਰੋਗਾਂ ਦੇ ਪੱਤੇ ਝਾੜਦੇ ਨੇ, ਸ਼ਾਖਾਂ ਨੂੰ ਕਟਦੀਆਂ ਨੇ, ਜੜ੍ਹਾਂ ਰਹਿ ਜਾਂਦੀਆਂ ਨੇ। ਬੜਾ ਕੀਮਤੀ ਸ਼ਬਦ ਹੈ :—

**ਦਰਦੁ ਹੋਵੈ ਦੁਖੁ ਰਹੈ ਸਰੀਰ॥ਐਸਾ ਦਾਰੂ ਲਗੈ ਨ ਬੀਰ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੨੫੬)

ਐ ਮੇਰੇ ਵੈਦ ਰਾਜ ! ਐਸਾ ਦਾਰੂ ਜੋ ਜੜ੍ਹ ਕਟਦਾ ਹੀ ਨਹੀਂ। ਪੱਤੇ ਝਾੜ ਦਿੰਦਾ ਹੈ। ਰੋਗੀ ਸਮਝ ਲੈਂਦਾ ਹੈ ਮੈਂ ਠੀਕ ਹੋ ਗਿਆ ਹਾਂ। ਜਿਸਨੂੰ ਅਜੇ ਕਹਿੰਦੇ ਨੇ ਠੀਕ ਹੋ ਗਿਆ ਹੈ ਇਹ ਖਾਧੀ ਹੋਈ ਦਵਾਈ ਸਾਈਡ ਇਫੈਕਟ (Side-effect) ਕਰੇਗੀ। ਕੁਛ ਨਾ ਕੁਛ ਪੈਦਾ ਕਰੇਗੀ। ਇਕ ਰੋਗ ਦਬਿਆ ਤੇ ਦੂਜਾ ਪੈਦਾ ਹੋਵੇਗਾ। ਜੜ੍ਹ ਅੰਦਰ ਹੈ। ਉਹ ਦੂਜਾ ਰੂਪ ਧਾਰਣ ਕਰੇਗੀ। ਸਤਿਗੁਰ ਕਹਿੰਦੇ ਨੇ :—

**ਦਰਦੁ ਹੋਵੈ ਦੁਖੁ ਰਹੈ ਸਰੀਰ।** ਦੁਖ ਤੇ ਅੰਦਰ ਰਹਿ ਗਿਆ ਹੈ ਜੜ੍ਹ ਰੂਪ ਵਿਚ। ਕੀ ਕੀਤਾ ਤੇਰੀ ਦਵਾਈ ਨੇ। ਇਨ੍ਹਾਂ ਦਵਾਈਆਂ ਨੂੰ ਦੇਖ ਕੇ ਮੈਨੂੰ ਹਾਸਾ ਆਇਆ ਹੈ। ਇਹ ਜੜ੍ਹ ਨਹੀਂ ਕਟ ਸਕਦੀਆਂ, ਪੱਤੇ ਝਾੜ ਸਕਦੀਆਂ ਨੇ। ਵਕਤੀ ਤੌਰ ਤੇ ਠੀਕ ਕਰ ਸਕਦੀਆਂ ਨੇ। ਤੈਨੂੰ ਵੀ ਜੜ੍ਹ ਰੋਗ ਦਾ ਨਹੀਂ ਪਤਾ, ਮੂਲ ਰੋਗ ਦਾ ਤੈਨੂੰ ਵੀ ਕੋਈ ਗਿਆਨ ਨਹੀਂ। ਇਸ ਵਾਸਤੇ ਤੈਨੂੰ ਵੇਖ ਕੇ ਵੀ ਮੈਨੂੰ ਹਾਸਾ ਆ ਗਿਆ ਹੈ। ਇਨ੍ਹਾਂ ਰੋਗੀਆਂ ਨੂੰ ਵੀ ਕੱਖ ਨਹੀਂ ਸਮਝ। ਕੁਛ ਵੀ ਨਹੀਂ ਪਤਾ। ਬਹੁਤ ਸਾਰੀਆਂ ਥਾਵਾਂ ਤੇ ਸਤਿਗੁਰ ਕਹਿੰਦੇ ਨੇ, ਬਹੁਤ ਗਿਣਤੀ ਤੇ ਅੰਧੀ ਹੈ :—

**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੬੯)

ਜਿਤਨੇ ਚਿਰ ਤਕ ਇਹ ਅਗਿਆਨਤਾ ਹੈ ਇਹ ਸਾਰਾ ਸਿਲਸਲਾ ਅਤੀਅੰਤ ਐਸੇ ਪਾਖੰਡ ਦਾ ਤੇ ਉਪੱਦਰਾਂ ਦਾ ਚਲੇਗਾ। ਸਾਹਿਬ ਕਹਿੰਦੇ ਨੇ ਇਨ੍ਹਾਂ ਕੋਲ ਵੀ ਅਗਿਆਨ ਹੈ ਕੱਖ ਨਹੀਂ ਸਮਝ। ਹੁਣ ਹੈਰਾਨਗੀ, ਠੀਕ ਹੁੰਦੇ ਸਨ ਲੋਗ। ਵੈਦ ਕਹਿੰਦਾ ਹੈ ਮਹਾਰਾਜ, ਕਈ ਠੀਕ ਹੁੰਦੇ ਨੇ। ਮੇਰੀ ਜੜੀ ਬੂਟੀਆਂ ਕੰਮ ਕਰਦੀਆਂ ਨੇ। ਮੇਰੀ ਸਿਆਣਪ। ਪਿਤਾ ਪਿਤਾਮਿਆਂ ਤੋਂ ਮੈਂ ਸਿਖਿਆ ਹੈ। ਖਾਨ-ਦਾਨੀ ਵੈਦ ਹਾਂ ਮੈਂ। ਮੈਂ ਬਹੁਤ ਕੁਝ ਜਾਣਦਾ ਹਾਂ। ਸਾਹਿਬ ਉਥੇ ਕਹਿੰਦੇ ਨੇ। ਜਿਹੜਾ ਇਕ ਦਫਾ ਤੇਰੇ ਕੋਲੋਂ ਦਵਾਈ ਲੈ ਜਾਂਦਾ ਹੈ, ਠੀਕ ਹੋ ਜਾਂਦਾ ਹੈ। ਉਹ ਫਿਰ ਮੁੜ ਕੇ ਕਦੀ ਨਹੀਂ ਆਉਂਦਾ। ਫਿਰ ਕੋਈ ਹੋਰ ਰੋਗ ਕੋਈ ਨਹੀਂ ਹੁੰਦਾ। ਨਹੀਂ ਮਹਾਰਾਜ ਆਉਂਦੇ ਤੇ ਫਿਰ ਵੀ ਨੇ। **ਦਰਦੁ ਹੋਵੈ**, ਜੇ ਦਰਦ ਰਹਿ ਹੀ ਗਿਆ ਹੈ ਤੇਰੀ ਦਵਾਈ ਨਾਲ। ਰੋਗ ਰਹਿ ਹੀ ਗਿਆ ਹੈ, ਚਲੋ ਕਿਸੇ ਹੋਰ ਰੂਪ ਵਿਚ ਪ੍ਰਗਟ ਹੋਇਆ ਹੈ, ਤੇ ਤੂੰ ਕੀ ਦਵਾਈ ਦਿੱਤੀ। ਤੂੰ ਕਿਹੜੀ ਗਲ ਦਾ ਵੈਦ ਹੈਂ। ਇਹ ਭੋਲੇ ਮਰੀਜ਼, **ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ॥** ਮਹਾਰਾਜ ਕੀ ਕਰੀਏ ਫਿਰ ? :—

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੨੭੯)

ਸਾਰਿਆਂ ਰੋਗਾਂ ਦੀਆਂ ਜੜ੍ਹਾਂ ਪੁਟੀਆਂ ਜਾਣ, ਐਸਾ ਦਾਰੂ ਲਭੋ। ਐਸੀ ਔਸ਼ਧੀ

ਲਭੇ। ਐਸੀ ਔਸ਼ਧੀ ਕੀ ਹੈ ਮਹਾਰਾਜ ? ਸਤਿਗੁਰੂ ਕਹਿੰਦੇ ਨੇ ਐਸੀ ਔਸ਼ਧੀ ਨੂੰ ਸਮਝਣ ਵਾਸਤੇ ਪਹਿਲੇ ਮੂਲ ਰੋਗ ਨੂੰ ਸਮਝਣਾ ਚਾਹੀਦਾ ਹੈ, ਬੁਨਿਆਦੀ ਰੋਗ ਕੀ ਹੈ ? ਮੂਲ ਰੋਗ ਕੀ ਹੈ ਬੜੇ ਧਿਆਨ ਨਾਲ ਸਮਝਣਾ। ਹੁਣ ਵੈਦ ਹੀ ਪੁਛਦਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਨਾਮ ਪੈ ਗਿਆ, **ਬਾਬਾ ਵੈਦ ਰੋਗੀਆਂ ਦਾ।** ਜਨਮ ਸਾਖੀ ਵਿਚ। ਹੁਣ ਵੈਦ ਪੁਛਦਾ, ਕਦਮਾਂ ਤੇ ਸਜਦਾ ਕਰਕੇ ਬਾਬਾ ਫਿਰ ਦਸੋ, ਉਹ ਮੂਲ ਰੋਗ ਕਿਹੜਾ ਹੈ। **ਤੋ ਵੈਦ ਨੇ ਤਸਲੀਮ ਕਰ ਲਿਆ** ਕਿ ਮੂਲ ਰੋਗ ਦਾ ਮੈਨੂੰ ਨਹੀਂ ਪਤਾ। ਪੁਛਦਾ ਹੈ ਬੁਨਿਆਦੀ ਰੋਗ ਕੀ ਹੈ, ਉਹ ਜੜ੍ਹ ਕੀ ਹੈ ਕਿ ਮੁੜ ਮੁੜ ਕੇ ਫਿਰ ਬੰਦਾ ਰੋਗੀ ਹੁੰਦਾ ਹੈ। ਇਕ ਰੋਗ ਠੀਕ ਹੁੰਦਾ ਹੈ ਫਿਰ ਹੋਰ ਹੋ ਗਿਆ। ਕੁਝ ਦਿਨ ਠੀਕ ਲਗਿਆ, ਫਿਰ ਹੋ ਗਿਆ। ਇਸਦਾ ਮਤਲਬ ਰੋਗਾਂ ਦੀ ਜੜ੍ਹ ਅੰਦਰ ਰਹਿ ਗਈ। ਉਹ ਮੂਲ ਰੋਗ ਕੀ ਹੈ। ਤੋ ਸਤਿਗੁਰ ਦਸਦੇ ਨੇ :—

**ਦੁਖੁ ਵੇਛੋੜਾ ਇਕੁ ਦੁਖੁ ਭੂਖ॥ਇਕੁ ਦੁਖੁ ਸਕਤਵਾਰ ਜਮਦੂਤ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ਵੈਦ ਨ ਭੋਲੇ ਦਾਰੂ ਲਾਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੨੫੬)

ਮਨੁਖ ਦੀ ਸੁਰਤ ਜੋ **ਸ਼ਬਦ ਤੋਂ ਵਿਛੁੜੀ ਹੋਈ ਏ। ਮਨੁੱਖ ਦੀ ਚੇਤਨਾ ਜੋ ਪ੍ਰਮਾਤਮਾ ਤੋਂ ਟੁਟੀ ਹੋਈ ਏ। ਮੂਲ ਰੋਗ ਇਹ ਹੈ।** ਬੁਨਿਆਦੀ ਰੋਗ ਇਹ ਹੈ। ਇਸ ਤੋਂ ਹੀ ਸਾਰੇ ਰੋਗ ਪੈਦਾ ਹੁੰਦੇ ਨੇ। ਭਾਈ ਸਾਹਿਬ ਭਾਈ ਨੰਦ ਲਾਲ ਦੇ ਦੋ ਬੋਲ ਪੜ੍ਹ ਲੈਣਾ। ਉਹ ਪ੍ਰਸ਼ਨ ਕਰਦੇ ਨੇ, ਸਵਾਲ ਕਰਦੇ ਨੇ :—

*ਗ਼ਮ ਚਿਹ ਬਾਸ਼ਦ॥*

ਬਈ ਕੋਈ ਮੈਨੂੰ ਦਸੋ ਗ਼ਮ ਕੀ ਏ, ਦੁਖ ਕੀ ਏ। ਆਮ ਬੰਦਾ ਕਹੇਗਾ ਬਈ ਹਦ ਹੋ ਗਈ ਇਹ ਵੀ ਕੋਈ ਸਵਾਲ ਹੈ। ਨੰਦ ਲਾਲ ਜੈਸਾ ਆਲਮ ਫਾਜ਼ਲ ਸਵਾਲ ਕਰੇ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਪ੍ਰਸੰਨਤਾ ਦਾ ਪਾਤਰ। ਇਹ ਪ੍ਰਸ਼ਨ ਕਰੇ ਗ਼ਮ ਕੀ ਏ। ***ਗ਼ਮ ਚਿਹ ਬਾਸ਼ਦ॥*** ਫਿਰ ਭਾਈ ਸਾਹਿਬ ਕਹਿੰਦੇ ਨੇ, ***ਚੀਸਤ ਸ਼ਾਦੀ॥*** (ਜ਼ਿੰਦਗੀ ਨਾਮਾ॥੬੫॥) ਖੁਸ਼ੀ ਕੀ ਏ। ਮੈਂ ਅਰਜ਼ ਕਰਾਂ ਸ਼ਾਦੀ ਦੇ ਅਰਥ ਅਨੰਦ ਕਾਰਜ ਨਹੀ ਹਨ। ਇਰਾਨੀ ਭਾਸ਼ਾ ਦਾ ਇਹ ਸ਼ਬਦ, ਪਰਸ਼ੀਅਨ ਦਾ। ਇਸਦੇ ਅਰਥ ਕੇਵਲ ਖੁਸ਼ੀ ਹੈ। ***ਈਂ ਦਿਲ ਸ਼ਾਦ ਅਸਤ।*** ਇਹ ਦਿਲ ਬੜਾ ਖੁਸ਼ ਹੈ। ***ਈਂ ਦਿਲ ਨਾਸ਼ਾਦ ਅਸਤ।*** ਇਹ ਦਿਲ ਖੁਸ਼ ਨਹੀ ਹੈ। ***ਈਂ ਖਾਨਾ-ਏ-ਸ਼ਾਦੀਅਤ।*** ਇਸ ਘਰ ਵਿਚ ਬੜੀ ਖੁਸ਼ੀ ਹੈ। *ਸ਼ਾਦ*=ਖੁਸ਼, *ਨਾਸ਼ਾਦ*=ਗ਼ਮਗੀਨ। *ਸ਼ਾਦ* ਨਹੀਂ ਹੈ, ਖੁਸ਼ੀ ਨਹੀਂ ਹੈ। ਅਨੰਦ ਕਾਰਜ ਲਈ ਉਨ੍ਹਾਂ ਕੋਲ ਦੂਜਾ ਸ਼ਬਦ ਹੈ ਨਿਕਾਹ। ਇਸਲਾਮੀ ਦੁਨੀਆਂ ਵਿਚ ਨਿਕਾਹ ਕਹਿੰਦੇ ਨੇ। ਲੇਕਿਨ ਮੁਗਲਾਂ ਦੇ ਲੰਬੇ ਰਾਜ ਕਰਕੇ ਪਰਸ਼ੀਅਨ ਭਾਸ਼ਾ ਦੇ ਕੁਝ ਸ਼ਬਦ, ਅਰਥ ਬਦਲ ਗਏ ਨੇ। ਦੂਰ ਕਿਉਂ ਜਾਉ ਗੁਰਬਾਣੀ ਦੇ ਵਿਚ ਵੀ ਕੁਝ ਵਾਕ ਹੋਰ ਨੇ ਜੋ ਅੱਜ ਅਰਥ ਬਦਲ ਗਏ ਨੇ :—

**ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੦੧)

ਬਕਉ ਤੋਂ ਮੁਰਾਦ ਬੋਲਣਾ। ਉਸੇ ਤੋਂ ਵਕਤਾ ਹੈ, ਬਕਤਾ। ਅੱਜ ਕਿਧਰੇ ਭਾਰਤ ਵਿਚ ਕਿਸੇ ਨੂੰ ਕਹਿ ਕੇ ਦੇਖੀਏ, ਬਕਦਾ ਹੈ। ਬਕ, ਉਹ ਤਾਂ ਲੜਨ ਨੂੰ ਪਏਗਾ। ਅਰਥ ਹੋਰ ਹੋ ਗਏ ਨੇ। ਮੈਂ ਇਸ ਤਰ੍ਹਾਂ ਦੇ ਦੇਖੇ ਨੇ ਬਹੁਤ ਸਾਰੇ ਸ਼ਬਦ, ਅੱਜ ਅਰਥ ਹੋਰ ਹੋ ਗਏ ਨੇ ਜਦ ਕਿ ਉਹ ਅਰਥ ਨਹੀਂ ਹਨ। **ਚਰਨ ਗਹਉ ਬਕਉ ਸੁਭ ਰਸਨਾ...।** ਮੈਂ ਜ਼ਬਾਨ ਨਾਲ ਸ਼ੁਭ ਬਕਦਾ ਹਾਂ, ਗੁਸਤਾਖੀ ਮੁਆਫ, ਬਕਦਾ, ਬੋਲਦਾ ਬਕਦੇ ਦੇ ਇਹ ਅਰਥ ਨਹੀਂ ਜੋ ਅੱਜ ਕੀਤੇ ਜਾ ਰਹੇ ਨੇ। ਇਹ ਤੇ ਬਕਦਾ ਹੈ। ਪਤੰਦਰ ਸ਼ਬਦ ਸੀ, ਜਿਹਦੇ ਕੋਲ ਇੰਦਰ ਜੈਸੀ ਪਤ ਹੈ। ਪਤੰਦਰ ਹੈ ਇਹ। ਮਹਾਨ ਹੈ। ਇਸਦੇ ਕੋਲ ਇੰਦਰ ਜੈਸਾ ਐਸ਼ਵਰੀਆ ਹੈ, ਸਾਰੇ ਸੁਖ ਨੇ, ਪਤੰਦਰ ਹੈ। ਪਰ ਅੱਜ ਭਾਰਤ ਵਿਚ ਪਤੰਦਰ ਵੀ ਗਾਲ੍ਹ ਹੈ। ਕਿਸੇ ਨੂੰ ਕਹਿ ਕੇ ਦੇਖੋ ਲੜਨ ਨੂੰ ਪੈਂਦਾ ਹੈ। ਸ਼ਬਦਾਂ ਦੇ ਅਰਥ ਸਮੇਂ ਦੇ ਨਾਲ ਬਦਲ ਜਾਂਦੇ ਨੇ। ਸ਼ਬਦ ਜਦ ਘੜਿਆ ਗਿਆ ਸੀ ਅਰਥ ਭਾਵ ਨੂੰ ਪ੍ਰਗਟ ਕਰਨ ਵਾਸਤੇ ਘੜਿਆ ਗਿਆ ਸੀ ਜਦ ਸ਼ਬਦ ਅਰਥ ਬਦਲ ਜਾਂਦੇ ਨੇ, ਕਿਸੇ ਅਗਿਆਨਤਾ ਵਸ ਹੋ ਕੇ ਬਦਲ ਜਾਂਦੇ ਨੇ। ਜਿਵੇਂ ਸ਼ਾਦੀ ਦੇ ਅਰਥ ਤੇ ਸਿਰਫ ਖੁਸ਼ੀ ਸੀ। ਭਾਰਤ ਵਿਚ ਪਰਸ਼ੀਅਨ ਦਾ ਬੋਧ ਨਾ ਹੋਣ ਕਰਕੇ ਸ਼ਾਦੀ ਦੇ ਅਰਥ ਅਨੰਦ ਕਾਰਜ ਸਮਝ ਲਿਆ ਗਿਆ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਨੇ, ***ਗ਼ਮ ਚਿਹ ਬਾਸ਼ਦ।*** ਗ਼ਮ ਕੀ ਹੈ। ਦਸੋ ਗ਼ਮ ਕੀ ਹੈ। ***ਚੀਸ਼ਤ ਸ਼ਾਦੀ।*** ਖੁਸ਼ੀ ਕੀ ਹੈ। ਪਹਿਲੇ ਪਹਿਲੇ ਤੇ ਪੜ੍ਹ ਕੇ ਮੈਨੂੰ ਵੀ ਹੈਰਾਨਗੀ ਹੋਈ ਸੀ। ੫੨ ਕਵੀਆਂ ਵਿਚੋਂ ਸਿਰਮੋਰ ਕਵੀ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜਿਸਦੀ ਹੋਂਦ ਤੇ ਮਾਨ ਕਰਦੇ ਨੇ। ਐਹ ਪ੍ਰਸ਼ਨ ਕਰ ਰਿਹਾ, ਇਹ ਤੇ ਕੋਈ ਖਾਸ ਨਹੀ। ਪਰ ਜੈਸੇ ਜੈਸੇ ਮੈਂ ਇਸਨੂੰ ਗਹਿਰਾਈ ਨਾਲ ਪੜ੍ਹਿਆ ਹੈ। ਥੋੜ੍ਹਾ ਜਿਹਾ ਸਮਝਣ ਦੀ ਕੋਸ਼ਿਸ਼ ਕੀਤੀ। ਉਦੋਂ ਖਿਆਲ ਆਇਆ ਇਹ ਤੇ ਸਭ ਤੋਂ ਡੂੰਘਾ ਖਿਆਲ ਹੈ। ਇਹ ਤੇ ਸਭ ਤੋਂ ਡੂੰਘੀ ਵਿਚਾਰ ਹੈ। ***ਗ਼ਮ ਚਿਹ ਬਾਸ਼ਦ,*** ਗ਼ਮ ਕੀ ਹੈ। ਕਿਉਂ ਹੈ, ***ਚੀਸਤ ਸ਼ਾਦੀ।*** ਖੁਸ਼ੀ ਕੀ ਹੈ। ਭਾਈ ਸਾਹਿਬ ਆਪ ਹੀ ਜਵਾਬ ਥਲੇ ਲਿਖਦੇ ਨੇ। ਇਸ ਨਜ਼ਮ ਦੇ ਵਿਚ ਸਵਾਲ ਦੇ ਨਾਲ ਜਵਾਬ। ***ਗ਼ਮ ਚਿਹ ਬਾਸ਼ਦ, ਗਫਲਤ ਅਜ਼ ਯਾਦਿ ਖ਼ੁਦਾ।*** ਬਸ ਪ੍ਰਮਾਤਮਾ ਨੂੰ ਭੁਲ ਜਾਣਾ ਹੀ ਦੁਖ ਹੈ ਹੋਰ ਦੁਖ ਹੀ ਕੋਈ ਨਹੀ। ਪ੍ਰਮਾਤਮਾ ਨੂੰ ਭੁਲ ਜਾਣਾ ਹੀ ਰੋਗ ਹੈ ਹੋਰ ਕੋਈ ਰੋਗ ਨਹੀ। ਇਹ ਕਿੰਨਾ ਕੁ ਵੱਡਾ ਰੋਗ ਹੈ ਇਹ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਸਦੇ ਨੇ :—

**ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੫)

ਸਾਰੇ ਰੋਗ ਪੈਦਾ ਹੋਣਗੇ। ਸਾਰੇ ਸੰਤਾਪ ਪੈਦਾ ਹੋਣਗੇ। ਸਾਰੀਆਂ ਪੀੜਾਵਾਂ ਦਾ ਜਨਮ ਹੋਏਗਾ। **ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।।** ਦੁਖ ਵਿਛੋੜਾ, ਮਹਾਰਾਜ ਕਹਿੰਦੇ ਨੇ ਮੂਲ ਦੁਖ ਇਹ ਹੈ। ਇਸ ਤੋਂ ਸਰੀਰਕ ਕਲੇਸ਼ ਪੈਦਾ ਹੋਣਗੇ ਇਸ ਤੋਂ ਮਾਨਸਿਕ ਤਨਾਉ ਜਨਮ ਲੈਣਗੇ। ਇਸ ਤੋਂ ਰਾਜਨੀਤਿਕ ਉਪੱਦਰ ਜਨਮ ਲੈਣਗੇ। ਇਸ ਤੋਂ ਘਰੇਲੂ ਸਮਸਿਆਵਾਂ ਐਨ ਭਿਅੰਕਰ ਰੂਪ ਧਾਰਣ ਕਰਨਗੀਆਂ। ਘਰ ਵਿਚ ਕੋਈ ਪ੍ਰਭੂ ਦਾ ਸਿਮਰਨ ਨਹੀਂ, ਪ੍ਰਭੂ ਦਾ ਜਪ ਨਹੀਂ ਤੇ ਕਬੀਰ ਕਹਿੰਦੇ ਨੇ ਘਰ ਕਹਿਣ

ਦੀ ਲੋੜ ਕੀ ਏ ਮਰਘਟ ਘਾਟ ਹੈ। ਉਸ ਵਿਚ ਬੰਦੇ ਥੋੜ੍ਹੀ ਰਹਿੰਦੇ ਪਏ ਨੇ। ਭੂਤਨੇ ਰਹਿੰਦੇ ਪਏ ਨੇ।

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੪)

ਕੀ ਲੋੜ ਹੈ ਇਨ੍ਹਾਂ ਨੂੰ ਬੰਦੇ ਕਹਿਣ ਦੀ, ਇਹ ਤੇ ਭੂਤਨੇ ਨੇ, ਗੁਸਤਾਖੀ ਮੁਆਫ। ਸਲੋਕ ਨਾ ਹੁੰਦਾ ਤੇ ਮੇਰੀ ਕਹਿਣ ਦੀ ਜੁਰਅਤ ਨਹੀਂ ਸੀ। ਕੀ ਲੋੜ ਹੈ ਇਸਨੂੰ ਘਰ ਕਹਿਣ ਦੀ। ਇਹ ਤੇ ਮਰਘਟ ਘਾਟ ਹੈ। **ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥ ਕਿਉਂ ? ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥** ਹਰੀ ਦੀ ਸੇਵਾ ਕੀ ਹੈ ? ਪ੍ਰਮਾਤਮਾ ਦੀ ਸੇਵਾ ਕੀ ਹੈ ? :—

**ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੦੦)

ਗੁਰੂ ਅਰਜਨ ਦੇਵ ਜੀ, ਪ੍ਰਭੂ ਦਾ ਜਪ ਕੋਈ ਨਹੀਂ, ਉਸਦੀ ਭਗਤੀ ਕੋਈ ਨਹੀਂ ਤੇ ਘਰ ਕਹਿਣ ਦੀ ਕੀ ਲੋੜ ਹੈ। ਮਰਘਟ ਘਾਟ ਹੈ। ਇਸਦੇ ਵਿਚ ਵਸਦੇ ਹੋਏ ਲੋਕਾਂ ਨੂੰ ਮਨੁੱਖ ਕਹਿਣ ਦੀ ਕੀ ਲੋੜ ਹੈ, ਭੂਤਨੇ ਨੇ, ਭਗਤ ਕਬੀਰ ਇਹ ਘਰ ਭਿਅੰਕਰ ਹੋਣਗੇ। ਐਸਾ ਕਿਉਂ ਹੋ ਗਿਆ ਹੈ। ਇਕੋ ਹੀ ਰੋਗ ਹੈ ਜੋ ਮਨੁੱਖ ਵਿਛੁੜਿਆ ਹੈ। ਇਸਦੀ ਸੁਰਤ ਟੁੱਟੀ ਹੈ। ਇਹ ਰੋਗ ਜਨਮ ਲੈਣਗੇ। ਅਨੰਤ ਰੋਗ ਜਨਮ ਲੈਣਗੇ। ਸਮਾਜਿਕ, ਰਾਜਨੀਤਿਕ, ਸਰੀਰਕ, ਮਾਨਸਿਕ, ਆਰਥਿਕ। ਪਤਾ ਨਹੀਂ ਕਿਤਨੇ ਭਿਅੰਕਰ ਰੋਗ। ਕਿਤਨੇ ਤਰ੍ਹਾਂ ਦੇ ਉਪੱਦਰ। ਮਹਾਰਾਜ ਕਹਿੰਦੇ ਨੇ ਸਾਰੇ ਹੀ ਰੋਗ। ਤੇ ਜੇ ਸਾਰੇ ਰੋਗ ਉਸਦੇ ਵਿਛੋੜੇ ਤੋਂ ਪੈਦਾ ਹੁੰਦੇ ਨੇ। ਤੇ ਹੁਣ ਧਿਆਨ ਨਾਲ ਪੜ੍ਹ ਲੈਣਾ। ਸਾਰੇ ਰੋਗ ਉਸਦੀ ਯਾਦ ਨਾਲ ਮਿਟਦੇ ਨੇ :—

**ਸਰਬ ਰੋਗ ਕਾ ਅਉਖਦੁ ਨਾਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

**ਸਾਰੇ ਰੋਗ ਪੈਦਾ ਹੁੰਦੇ ਨੇ ਉਸਨੂੰ ਭੁਲਾ ਕੇ। ਸਾਰੇ ਰੋਗ ਦੂਰ ਹੁੰਦੇ ਨੇ ਉਸਨੂੰ ਯਾਦ ਕਰਕੇ।** ਚੂੰਕਿ ਇਹ ਮੰਤ੍ਰ ਸਾਰੇ ਰੋਗਾਂ ਨੂੰ ਦੂਰ ਕਰ ਦਿੰਦਾ ਹੈ। ਇਸ ਵਾਸਤੇ ਕਲਗੀਧਰ ਪਾਤਸ਼ਾਹ ਪ੍ਰਮਾਤਮਾ ਦੇ ਨਾਮ ਨੂੰ ਕਹਿੰਦੇ ਨੇ :—

**ਨਮੋ ਮੰਤ੍ਰ ਮੰਤ੍ਰੇ॥ਨਮੋ ਜੰਤ੍ਰ ਜੰਤ੍ਰੇ॥**

(ਜਾਪੁ ਸਾਹਿਬ)

ਹੇ ਪ੍ਰਭੂ ! ਤੇਰਾ ਨਾਮ ਮੰਤ੍ਰਾਂ ਵਿਚੋਂ ਸਿਰਮੋਰ ਮੰਤ੍ਰ ਹੈ। ਜੰਤ੍ਰਾਂ ਵਿਚੋਂ ਸਿਰਮੋਰ ਜੰਤ੍ਰ

ਹੈ। ਸਾਰੇ ਦੁਖਾਂ ਦਾ ਅੰਤ ਕਰ ਦਿੰਦਾ ਹੈ। ਸਾਰੇ ਕਲੇਸ਼ਾਂ ਦਾ ਅੰਤ ਕਰ ਦਿੰਦਾ ਹੈ। ਅਨੰਦ ਬਣਾ ਦਿੰਦਾ ਹੈ। ਰੋਗਾਂ ਦੀ ਜੜ੍ਹ ਕਟ ਕੇ ਰੱਖ ਦਿੰਦਾ ਹੈ। **ਜਿਤੁ ਵੰਞੈ ਰੋਗਾ ਘਾਣਿ।।** ਪਰ ਬਾਕੀ ਦਵਾਈਆਂ ਪੈਸਿਆਂ ਨਾਲ ਮਿਲਦੀਆਂ ਹਨ ਬਾਜ਼ਾਰ ਦੇ ਵਿਚ। ਖਰੀਦ ਸਕਦੇ ਹਾਂ। ਇਹ ਦਵਾਈ ਆਪ ਬਣਾਉਣੀ ਪਏਗੀ ਆਪ ਹੀ ਖਾਣੀ ਪਏਗੀ। ਬਸ ਏਨੀ ਗਲ ਹੈ। **ਰੈਡੀਮੇਡ ਨਾਮ (ReadyMade Naam) ਨਹੀਂ ਮਿਲੇਗਾ। ਜਪਿਆ ਜਪਾਇਆ ਨਾਮ ਕਿਧਰੇ ਨਹੀਂ ਮਿਲੇਗਾ।** ਇਸ ਚੱਕਰ ਵਿਚ ਨਾ ਪੈਣਾ। ਨਹੀਂ ਤੇ ਧਨਵਾਨਾਂ ਦੀ ਤਜੌਰੀ ਵਿਚ ਹੋਣਾ ਸੀ ਪ੍ਰਮਾਤਮਾ ਦਾ ਨਾਮ। ਇਹ ਤੇ ਉਥੇ ਹੋਣਾ ਸੀ। ਖ਼ੁਦ ਜਪਣਾ ਪਵੇਗਾ। ਇਹ ਤਾਂ :—

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੪੭੪)

ਹਰ ਜਗ੍ਹਾ ਰੋਜ਼ਗਾਰ ਨਹੀਂ ਹੋ ਸਕਦਾ, ਕਿਧਰੇ ਕਿਧਰੇ ਹੋ ਸਕਦਾ ਹੈ। ਹਰ ਜਗ੍ਹਾ ਬੈਠ ਕੇ ਅਸੀ ਭੋਜਨ ਵੀ ਨਹੀਂ ਛਕ ਸਕਦੇ। ਹਰ ਜਗ੍ਹਾ ਰੋਟੀ ਨਹੀਂ, ਹਰ ਜਗ੍ਹਾ ਪਾਣੀ ਨਹੀਂ। ਯਕੀਨ ਜਾਣੋ ਪ੍ਰਭੂ ਦਾ ਜਪ ਹਰ ਜਗ੍ਹਾ ਕਰ ਸਕਦੇ ਹਾਂ। ਅੰਦਰੋਂ ਹਰ ਜਗ੍ਹਾ ਯਾਦ ਕਰ ਸਕਦੇ ਹਾਂ ਭਾਵੇਂ ਕਿਧਰੇ ਵੀ ਬੈਠੇ ਹੋਈਏ। ਜੇਲ੍ਹ ਦੀ ਤੰਗ ਤਾਰੀਕ ਕੋਠੜੀ ਵਿਚ ਵੀ, ਪ੍ਰਹਲਾਦ ਰਾਮ ਨਾਮ ਦੀ ਧੁਨੀ ਵਿਚ ਮਸਤ ਹੈ। ਲੋਕੀਂ ਘਰ ਦੇ ਵਿਚ ਵੀ ਨਹੀਂ ਜਪਦੇ। ਬੰਦ ਬੰਦ ਕਟਵਾਉਂਦਿਆਂ ਹੋਇਆ ਵੀ ਮਨੀ ਸਿੰਘ ਦੀ ਰਸਨਾ ਤੋਂ ਜਪ ਜਾਰੀ ਹੈ। ਹਰ ਤਰ੍ਹਾਂ ਦੇ ਸੁਖ ਹੁੰਦਿਆਂ ਹੋਇਆਂ ਵੀ ਮਨੁੱਖ ਜਪ ਨਹੀਂ ਕਰਦਾ। ਸੂਲੀ ਦੀ ਸੇਜ ਦੇ ਉਤੇ ਲਟਕ ਕੇ ਵੀ ਕਈਆਂ ਨੇ ਪ੍ਰਭੂ ਦੇ ਗੀਤ ਗਾਏ ਨੇ। ਫੁਲਾਂ ਦੀ ਸੇਜ ਤੇ ਬੈਠ ਕੇ ਵੀ ਲੋਕੀ ਨਹੀਂ ਗਾਉਂਦੇ। ਹੁਣ ਮੈਂ ਅਰਜ਼ ਕਰਾਂ, ਧਿਆਨ ਚਲੇਗਾ, ਕਾਮਨਾ ਕਰਕੇ, ਧਿਆਨ ਚਲੇਗਾ, ਭਾਵਨਾ ਕਰਕੇ। **ਕਾਮਨਾ ਕਰਕੇ ਅਗਰ ਜਪ ਚਲਿਆ, ਧਿਆਨ ਚਲਿਆ ਇਹ ਧਰਮ ਤੇ ਹੈ ਪਰ ਨਿਰਮਲ ਧਰਮ ਨਹੀਂ ਹੈ** :—

**ਕਰਮ ਕਰਤ ਹੋਵੈ ਨਿਹਕਰਮ।।**

(ਸੁਖਮਨੀ ਸਾਹਿਬ)

ਇਹ ਨਿਸ਼ਕਰਮ ਨਹੀਂ ਹੈ ਇਸਨੇ ਕਾਮਨਾ ਜੋੜੀ ਹੋਈ ਹੈ। ਕਰਮ ਦਾ ਕਰਤਾ ਵੀ ਬਣਿਆ ਹੈ, ਮੈਂ ਕਰ ਰਿਹਾ ਹਾਂ। ਏਨਾ ਕਰ ਰਿਹਾ ਹਾਂ ਔਰ ਮੇਰੀ ਇਹ ਕਾਮਨਾ ਹੈ। ਇਹ ਧਰਮ ਮਲੀਨ ਧਰਮ ਹੈ। ਪਰ ਇਸਦੇ ਨਾਲ ਇਹਦਾ ਇਹ ਮਤਲਬ ਨਹੀਂ ਕਿ ਕਾਮਨਾ ਦੀ ਪੂਰਤੀ ਨਹੀਂ ਹੋਈ। ਹੋ ਜਾਏਗੀ। ਬੜੇ ਬੜੇ ਸਿਧੰ ਦੇਖੇ ਨੇ ਮੈਂ, ਇਸ ਤਰ੍ਹਾਂ ਦੇ। ਭਾਰਤ ਦੇ ਵਿਚ ਤੇ ਬਾਹਰ ਦੇਖਦਾ ਹਾਂ। ਦਿਖਾਉਂਦੇ ਨੇ ਸਿੱਧੀਆਂ। ਸਤਿਗੁਰ ਕਹਿੰਦੇ ਨੇ ਕਿਧਰੇ ਏਸੇ ਵਿਚ ਫਸ ਨਾ ਜਾਈਏ :—

**ਨਾਟਕ ਚੇਟਕ ਕੀਏ ਕੁਕਾਜਾ।।**
**ਪ੍ਰਭ ਲੋਗਨ ਕਹ ਆਵਤ ਲਾਜਾ।।**

(ਬਚਿਤ੍ਰ ਨਾਟਕ ਪਾ. ੧੦)

ਹਰੀ ਦੇ ਜਨਾਂ ਨੂੰ ਲਜਾ ਆਉਂਦੀ ਏ, ਇਸ ਤਰ੍ਹਾਂ ਦੇ ਕੌਤਕ ਤਮਾਸ਼ੇ ਦਿਖਾਉਂਦਿਆਂ :—

**ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪)

ਇਸ ਤਰ੍ਹਾਂ ਦੇ ਕੁਛ ਕੌਤਕ ਮੈ ਕਿਸੇ ਕਿਸੇ ਪੁਰਸ਼ ਕੋਲ ਦੇਖੇ। ਗੁਪਤ ਹੋ ਜਾਣਾ, ਪ੍ਰਗਟ ਹੋ ਜਾਣਾ। ਲੇਕਿਨ ਮਨ ਕਰਕੇ ਨਿਰਮਲ ਹੋਵੇ ਐਸਾ ਨਹੀਂ, ਕਿਉਂਕਿ ਬੋਲਦਾ ਬੜਾ ਕੌੜਾ ਸੀ। ਗਾਲ੍ਹਾਂ ਵੀ ਕਢ ਲੈਂਦਾ ਸੀ। ਸਿਧ ਹੁੰਦਿਆਂ ਹੋਇਆਂ ਗਾਲ੍ਹਾਂ ਕੱਢਦਾ ਸੀ। ਸਿਧ ਹੁੰਦਿਆਂ ਹੋਇਆਂ ਚਰਪਟ ਨਾਥ ਗੁਰੂ ਨਾਨਕ ਨਾਲ ਤਲਖ਼-ਕਲਾਮੀ ਕਰਦਾ ਹੈ ਸੁਮੇਰ ਪਰਬਤ ਤੇ, ਲੰਬੀ ਚੋੜੀ ਸਿਧ ਗੋਸਟਿ ਮੌਜੂਦ ਹੈ। ਇਹ ਸਿਧ ਪਹਿਲੇ ਕੋਈ ਚੰਗਾ ਵਿਵਹਾਰ ਗੁਰੂ ਨਾਨਕ ਨਾਲ ਨਹੀਂ ਕਰਦੇ। ਬਾਅਦ ਵਿਚ ਝੁਕੇ ਨੇ :—

**ਖਾਧੀ ਖੁਣਸਿ ਜੁਗੀਸਰਾਂ, ਗੋਸਟਿ ਕਰਨਿ ਸਭੇ ਉਠਿ ਆਈ।**

(ਭਾਈ ਗੁਰਦਾਸ ਵਾਰ ੧ ਪਉੜੀ ੪੦)

ਸਾਰੇ ਆਏ ਨੇ ਖੁਣਸ ਦੇ ਖਾਧੇ ਹੋਏ। ਗੁਰੂ ਨਾਨਕ ਤੇ ਪ੍ਰਸ਼ਨ ਤੇ ਪ੍ਰਸ਼ਨ ਕਰਦੇ ਨੇ। ਸਵਾਲਾਂ ਦੀ ਬਾਰਿਸ਼ ਕਰ ਦੇਣੀ ਹੈ। ਲਾ-ਜਵਾਬ ਕਰ ਦੇਣਾ ਹੈ। ਖੁਣਸ ਖਾ ਕੇ ਆਏ ਨੇ। ਖੁਣਸ ਦੇ ਨਾਲ ਜਿਹੜਾ ਮਨੁੱਖ ਬੋਲਦਾ ਹੋਵੇਗਾ ਤੁਸੀ ਅੰਦਾਜ਼ਾ ਲਗਾਉ ਉਹਦੇ ਬੋਲਾਂ ਵਿਚ ਸ਼ਾਲੀਨਤਾ ਹੋਵੇਗੀ ? ਉਹਦੇ ਬੋਲਾਂ ਵਿਚ ਮਿਠਾਸ ਹੋਵੇਗੀ ? ਉਸਦੇ ਬੋਲਾਂ ਵਿਚ ਹਲੇਮੀ ਹੋਵੇਗੀ ? ਉਹ ਤੇ ਖੁਣਸ ਨਾਲ ਬੋਲਦਾ ਪਿਆ ਹੈ। ਖੁਣਸ ਖਾ ਕੇ। ਬੜੀ ਭਿਅੰਕਰ ਖੁਣਸ। ਸੋਚਿਆ ਸਾਰਿਆਂ ਨੇ ਪਹਿਲੇ ਅਸੀ ਇਸਨੂੰ ਕਰਾਮਾਤ ਦਿਖਾ ਦਈਏ, ਅਸੀ ਸਿਧ ਹਾਂ। ਤੂੰ ਸਾਧੂ ਹੈ ਅਸੀ ਸਿਧ ਹਾਂ। ਹੋਵੇਗਾਂ ਤੂੰ ਸੰਤ ਅਸੀ ਸਿਧ ਹਾਂ। ਸਾਡੇ ਕੋਲ ਸਿੱਧੀਆਂ ਨੇ। ਪਹਿਲੇ ਇਸਨੂੰ ਦਸ ਦੇਈਏ ਤਾਂ ਕਿ ਸਾਡਾ ਪ੍ਰਭਾਉ ਪੈ ਜਾਏ :—

**ਸਿਧੀ ਮਨੇ ਬੀਚਾਰਿਆ, ਕਿਵੈ ਦਰਸਨ ਏ ਲੇਵੈ ਬਾਲਾ॥**

(ਭਾਈ ਗੁਰਦਾਸ ਵਾਰ ੧ ਪਉੜੀ ੩੧)

ਇਹ ਬੱਚਾ, ਇਹ ਬਾਲਾ। ਤੇਈ ਚੌਵੀ ਸਾਲ ਦੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ। ਹਜ਼ਾਰ 'ਹਜ਼ਾਰ ਸਾਲ ਦੀਆਂ ਉਮਰਾਂ ਰੱਖਣ ਵਾਲੇ ਜੋਗੀ ੮੪ ਸਿੱਧ, ਬੜੀ ਲੰਬੀ ਉਮਰ ਦੇ ਸਨ। ਪ੍ਰਾਣਾਯਾਮ ਦੀ ਸਾਧਨਾ। ਸਵਾਸਾਂ ਨੂੰ ਰੋਕਿਆ ਹੋਇਆ ਹੈ ਚਲਣ ਹੀ ਨਹੀਂ ਦੇਣਾ। ਉਮਰ ਲੰਬੀ ਹੋ ਗਈ। ਭਰਵਟੇ ਲੰਬੇ ਹੋ ਗਏ। ਸਾਰੇ ਸਰੀਰ ਤੇ ਐਸੇ ਲੰਬੇ ਲੰਬੇ ਕੇਸ ਨਿਕਲ ਆਏ। ਉਮਰਾਂ ਬਹੁਤ ਲੰਬੀਆਂ। ਗੁਰੂ ਨਾਨਕ ਨੂੰ ਬੱਚਾ ਕਹਿੰਦੇ ਨੇ, ਬਾਲਾ। ਬਾਲੇ ਤੋਂ ਮੁਰਾਦ ਬੱਚਾ। ਸਿਧੀ ਮਨੇ ਬੀਚਾਰਿਆ, ਕਿਵੈ ਦਰਸਨ ਏ ਲੇਵੈ ਬਾਲਾ। ਐਸਾ ਜੋਗੀ ਕਲੀ ਮਹਿ, ਹਮਰੇ ਪੰਥ ਕਰੇ ਉਜਿਆਲਾ।

ਤੇ ਜੇ ਕਿਧਰੇ ਇਹ ਜੋਗੀ ਬਣ ਜਾਏ, ਸਾਡਾ ਪ੍ਰਭਾਉ ਕਬੂਲ ਕਰਕੇ। ਪ੍ਰਚਾਰਕ ਬੜਾ ਵਧੀਆ ਹੈ। ਪਤਾ ਜੋਗੀਆਂ ਨੇ ਕਿਉਂ ਇਹ ਸੋਚਿਆ, **ਹਮਰੇ ਪੰਥ ਕਰੇ ਉਜਿਆਲਾ।** ਸਾਡੇ ਪੰਥ ਨੂੰ ਇਹ ਚਾਰ ਚੰਨ ਲਗਾਏਗਾ। ਜੋਗ ਪੰਥ ਦਾ ਬੜਾ ਨਾਮ ਉਚਾ ਕਰੇਗਾ। ਕਿਉਂ ? ਇਸਦੇ ਕੋਲ ਦਲੀਲਾਂ ਬਹੁਤ ਨੇ। ਇਹਦੇ ਕੋਲ ਪ੍ਰਮਾਣ ਬੜੇ ਨੇ। ਇਸਨੂੰ ਕਹਿਣ ਦਾ ਢੰਗ ਬੜਾ ਹੈ। ਇਸਦੇ ਕੋਲ ਭਾਸ਼ਾਵਾਂ ਦਾ ਗਿਆਨ ਬੜਾ ਹੈ। ਇਹ ਸਿਧ ਵੀ ਮੰਨਦੇ ਨੇ। ਅਗਰ ਇਹ ਸਾਡਾ ਪ੍ਰਚਾਰਕ ਬਣ ਜਾਏ। **ਐਸਾ ਜੋਗੀ ਕਲੀ ਮਹਿ, ਹਮਰੇ ਪੰਥ ਕਰੇ ਉਜਿਆਲਾ।** ਸਾਡੇ ਪੰਥ ਨੂੰ ਚਾਰ-ਚੰਨ ਲਾਏਗਾ। ਰੋਸ਼ਨ ਕਰ ਦੇਵੇਗਾ। ਕਾਰਣ ਦਲੀਲਾਂ ਨੇ ਇਸਦੇ ਕੋਲ, ਪ੍ਰਮਾਣ ਨੇ। ਬਹੁ-ਪੱਖੀ ਭਾਸ਼ਾਵਾਂ ਦਾ ਗਿਆਨ ਹੈ ਇਸਦੇ ਕੋਲ। ਕਹਿਣ ਦਾ ਢੰਗ ਹੈ ਇਸਦੇ ਕੋਲ। ਕਿਸੇ ਤਰ੍ਹਾਂ ਇਸ ਨੂੰ ਪਹਿਲੇ ਜੋਗੀ ਤੇ ਬਣਾਈਏ। ਫਿਰ ਗਲ ਕਰੀਏ। ਪਹਿਲੇ ਪ੍ਰਭਾਵਤ ਤੇ ਕਰੀਏ ਇਸਨੂੰ। ਪਤਾ ਖੁਣਸ ਤੇ ਖਾਧੀ ਹੋਈ ਸੀ ਸਾਰਿਆਂ ਨੇ। ਅੰਦਰੋਂ ਤੇ ਖੁਣਸ ਸੀ।

**ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ।**
**ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।**
**ਖਪਰੁ ਦਿਤਾ ਨਾਥ ਜੀ, ਪਾਣੀ ਭਰਿ ਲੈਵਣਿ ਉਠਿ ਚਾਲਾ।**

ਚਰਪਟ ਨਾਥ ਕਹਿੰਦਾ ਹੈ ਇਹ ਕਰਮੰਡਲ ਚੁਕੋ ਉਹ ਸਾਹਮਣੇ ਸਰੋਵਰ ਹੈ। ਸਾਨੂੰ ਪਿਆਸ ਲਗੀ ਹੈ ਪਾਣੀ ਭਰ ਲਿਆਉ। ਸਾਨੂੰ ਚਾਹੀਦਾ ਹੈ। ਹੁਣ ਇਸ ਤਰ੍ਹਾਂ ਦਾ ਹੁਕਮ ਮਨੁੱਖ ਉਸ ਤੇ ਕਰ ਸਕਦਾ ਹੈ ਜਿਸਨੂੰ ਛੋਟਾ ਸਮਝੇ ਤੇ ਆਪਣੇ ਨੂੰ ਵਡਾ ਸਮਝੇ। ਧੰਨ ਗੁਰੂ ਨਾਨਕ ਦੇਵ ਜੀ ਦਾ ਜਿਗਰਾ ਤੇ ਨਿਰਮਾਣਤਾ। ਕਿਉਂਕਿ ਉਨ੍ਹਾਂ ਦਾ ਜ਼ਿਹੜਾ ਪੰਥ ਚਲਾਇਆ ਸੀ ਮੈਂ ਅਰਜ਼ ਕਰਾਂ :-

**...ਪੈਰੀ ਪਵਣਾ ਜਗਿ ਵਰਤਾਇਆ।**

(ਭਾਈ ਗੁਰਦਾਸ ਵਾਰ ੧ ਪਉੜੀ ੨੩)

ਹਰ ਇਕ ਦੇ ਪੈਰੀ ਪੈ ਜਾਣਾ :-

**ਜੋ ਦੀਸੈ ਗੁਰਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੬੩)

ਝੁਕ ਜਾ। ਤੇਰੇ ਅੰਦਰ ਕਿਸੇ ਪ੍ਰਕਾਰ ਦਾ ਹੰਕਾਰ ਰਵੇ ਨਾ। ਹਰ ਇਕ ਦੇ ਅਗੋਂ ਝੁਕ ਜਾਹ ਤਾਂ ਕਿ ਤੇਰੇ ਅੰਦਰ ਇਹ ਖਿਆਲ ਬਣੇ। ਮੈਂ ਕੁਛ ਭੀ ਨਹੀਂ। ਮੈਂ ਕੁਛ ਭੀ ਨਹੀਂ। ਮੈਂ ਕੁਛ ਭੀ ਨਹੀਂ। **...ਪੈਰੀ ਪਵਣਾ ਜਗਿ ਵਰਤਾਇਆ। ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।** ਬੜੀਆਂ ਪੰਗਤੀਆਂ ਹਨ। ਸਤਿਗੁਰ ਨੇ ਕਰਮੰਡਲ ਚੁਕ ਲਿਆ। ਹੱਥ ਜੋੜੇ ਹੱਛਾ ਜੋਗੀ ਰਾਜ। ਲੈ ਆਉਂਦਾ ਹਾਂ ਪਾਣੀ। ਉਜ਼ਰ (ਇਨਕਾਰ) ਨਹੀਂ ਕੀਤਾ। ਕੌੜੇ ਬਚਨਾਂ ਦਾ ਜਵਾਬ, ਹੰਕਾਰੀ ਬਚਨਾਂ ਦਾ ਜਵਾਬ, ਬੜੀ ਨਿਰਮਾਣਤਾ ਨਾਲ ਦਿਤਾ। ਭਾਈ ਸਾਹਿਬ ਲਿਖਦੇ ਹਨ :-

**ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥**

ਭਾਈ ਸਾਹਿਬ ਭਾਈ ਗੁਰਦਾਸ ਜੀ। ਉਹ ਸਰੋਵਰ ਰਤਨਾਂ ਨਾਲ ਭਰਿਆ ਹੋਇਆ, ਹੀਰਿਆਂ ਨਾਲ ਭਰਿਆ ਹੋਇਆ, ਸੋਨੇ ਨਾਲ ਭਰਿਆ ਹੋਇਆ, ਚਾਂਦੀ ਨਾਲ ਭਰਿਆ ਹੋਇਆ। ਮੋਤੀਆਂ ਨਾਲ ਭਰਿਆ ਹੋਇਆ, ਪੰਨਿਆਂ ਨਾਲ ਭਰਿਆ ਹੋਇਆ। **ਬਾਬਾ ਆਇਆ ਪਾਣੀਐ...।** ਸਰੋਵਰ ਕੋਲ ਆਏ। **...ਡਿਠੇ ਰਤਨ ਜਵਾਹਰ ਲਾਲਾ।।**

**ਫਿਰਿ ਆਇਆ ਗੁਰ ਨਾਥ ਜੀ, ਪਾਣੀ ਠਉੜ ਨਹੀਂ ਉਸਿ ਤਾਲਾ।।** ਸਤਿਗੁਰ ਕਰਮੰਡਲ ਲਿਆ ਕੇ ਅਗੋਂ ਰੱਖਦੇ ਨੇ ਤੇ ਕਹਿੰਦੇ ਨੇ ਤੁਸੀ ਕਹਿੰਦੇ ਹੋ ਸਾਨੂੰ ਤਿੰਨ ਲੋਕ ਦੀ ਸਮਝ ਹੈ। ਏਥੇ ਬੈਠਿਆਂ ਸਾਨੂੰ ਤੀਜਾ ਲੋਕ ਵੀ ਦਿਖਾਈ ਦਿੰਦਾ ਹੈ। ਪਰ ਮੈਂ ਤੇ ਇਹ ਕਹਿੰਦਾ ਹਾਂ ਤੁਹਾਨੂੰ ਤੇ ਇਹ ਵੀ ਦਿਖਾਈ ਨਹੀਂ ਦਿੰਦਾ ਕਿ ਇਸ ਸਰੋਵਰ ਵਿਚ ਪਾਣੀ ਨਹੀਂ ਹੈ। ਤੁਹਾਨੂੰ ਇਹ ਨਹੀਂ ਦਿਖਾਈ ਦਿੰਦਾ। ਹੁਣ ਕਰਾਮਾਤ ਤੇ ਇਸ ਵਾਸਤੇ ਕੀਤੀ ਸੀ ਗੁਰੂ ਨਾਨਕ ਤੇ ਅਸਰ ਪੈ ਜਾਏ, ਪੁੱਠੀ ਪੈ ਗਈ। ਗੁਰੂ ਨਾਨਕ ਨੇ ਉਲਟਾ ਸਭ ਕੁਛ ਉਨ੍ਹਾਂ ਦੇ ਸਿਰ ਤੇ ਸੁਟਿਆ। ਤੁਹਾਨੂੰ ਤੇ ਇਤਨਾ ਵੀ ਨਹੀਂ ਪਤਾ ਉਸ ਸਰੋਵਰ ਵਿਚ ਪਾਣੀ ਨਹੀਂ ਹੈ। ਇਹ ਨਹੀਂ ਆਖਿਆ ਉਥੇ ਰਤਨ ਜਵੇਹਰ ਹਨ। ਉਥੇ ਪਾਣੀ ਨਹੀਂ ਹੈ। ਤੁਸੀਂ ਕਹਿੰਦੇ ਹੋ ਉਥੋਂ ਪਾਣੀ ਲੈ ਆਉ। ਤੁਹਾਨੂੰ ਤੇ ਇਹ ਵੀ ਦਿਖਾਈ ਨਹੀਂ ਦਿੰਦਾ ਕਿ ਉਥੇ ਪਾਣੀ ਹੈ ਕਿ ਨਹੀਂ। ਸ਼ਰਮਸਾਰ ਹੋਇਆ ਇਸ ਲੰਬੀ ਚੌੜੀ ਗੋਸਟਿ ਵਿਚ ਭਾਈ ਗੁਰਦਾਸ ਜੀ ਕਹਿੰਦੇ ਨੇ :—

**ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ।।**

ਧਰਮ ਪੰਥ ਨੂੰ ਉਜਾਗਰ ਕੀਤਾ ਗੁਰੂ ਨਾਨਕ ਨੇ। ਸਿਧਾਂ ਨੇ ਸਜਦਾ ਕੀਤਾ। ਆਖਿਆ ਅਸੀ ਸਿਧ ਹਾਂ, ਸੰਤ ਨਹੀਂ ਹਾਂ। ਅਸੀਂ ਕਰਾਮਾਤਾਂ ਤਕ ਪਹੁੰਚੇ ਹਾਂ, ਪ੍ਰਭੂ ਤਕ ਨਹੀਂ। ਅਸੀਂ ਸ਼ਕਤੀਆਂ ਤਕ ਪਹੁੰਚੇ ਹਾਂ, ਮਹਾਂ-ਸ਼ਕਤੀ ਤਕ ਨਹੀਂ। ਕਬੂਲ ਕਰ ਲਿਆ। ਤਾਂ ਹੀ ਫਿਰ ਇਹ ਸਿਧ ਗੋਸਟਿ ਬਾਣੀ ਰਚੀ ਹੈ। ਸਿਧ ਪੁਛਦੇ ਗਏ ਨੇ ਗੁਰੂ ਨਾਨਕ ਦਸਦੇ ਗਏ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਕਾਇਦਾ ਦਰਜ਼ ਹੈ। ਕਾਮਨਾ ਕਰਕੇ ਮੰਤ੍ਰਾਂ ਦਾ ਜਪ ਸਿੱਧੀਆਂ ਤਾਂ ਦਿੰਦਾ ਹੈ ਪਰ ਉਹ ਜਪ ਉਸੇ ਕਾਮਨਾ ਦੀ ਪੂਰਤੀ ਤੇ ਰੁਕ ਜਾਏਗਾ। ਅਗੇ ਨਹੀਂ ਜਾਏਗਾ। ਉਥੇ ਹੀ ਮਨੁੱਖ ਰੁਕ ਜਾਏਗਾ :—

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੫੯੩)

ਉਥੇ ਹੀ ਰੁਕ ਜਾਏਗਾ। ਦੂਸਰਾ ਭਾਵਨਾ ਕਰਕੇ ਜਪ ਕਰ ਰਿਹਾ, ਰਿੱਧੀਆਂ ਸਿੱਧੀਆਂ ਤਾਂ ਮਿਲਣਗੀਆਂ ਏਥੇ ਵੀ :—

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੯)

ਜਦ ਉਸ ਪੜਾਉ ਤੋਂ ਇਸਦਾ ਧਿਆਨ ਲੰਘੇਗਾ, ਇਹ ਸਿੱਧੀਆਂ ਤੇ ਮਿਲਣਗੀਆਂ।

ਇਹ ਖੇਡ ਤੇ ਬਣੇਗੀ। ਕਿਥੇ ? ਵਿਗਿਆਨਮਈ ਕੋਸ਼। ਧਿਆਨ ਇਤਨਾ ਗਹਿਰਾ ਚਲਾ ਗਿਆ ਹੈ ਅੰਨ-ਮਈ ਕੋਸ਼ ਤੋਂ ਥਲੇ, ਪ੍ਰਾਣ-ਮਈ ਕੋਸ਼ ਤੋਂ ਥਲੇ, ਮਨ-ਮਈ ਕੋਸ਼ ਤੋਂ ਥਲੇ, ਵਿਗਿਆਨ-ਮਈ ਕੋਸ਼ ਤੇ। ਇਹ ਕਾਮਨਾ ਕਰਕੇ ਜਪ ਕਰਨ ਨਾਲ ਵੀ ਹੋ ਸਕਦਾ ਹੈ।, ਭਾਵਨਾ ਕਰਕੇ ਜਪ ਕਰਨ ਨਾਲ ਵੀ ਹੋ ਸਕਦਾ ਹੈ। ਕਾਮਨਾ ਕਰਕੇ ਜੋ ਜਪ ਪਿਆ ਕਰਦਾ ਹੈ। ਵਿਗਿਆਨ-ਮਈ ਕੋਸ਼ ਤੇ ਰੁਕ ਜਾਏਗਾ। ਰਿਧੀਆਂ ਸਿਧੀਆਂ ਦੇ ਮਿਲਦਿਆਂ ਰੁਕ ਜਾਏਗਾ। ਕਿਉਂਕਿ ਕਰਦਾ ਹੀ ਇਸੀ ਵਾਸਤੇ ਸੀ ਮੰਜ਼ਿਲ ਹੀ ਇਹ ਸੀ। ਪਰ ਜੋ ਪਿਆਰ ਕਰਕੇ ਜਪ ਕਰ ਰਿਹਾ ਹੈ ਗੁਰੂ ਦੀ ਗਲ ਚੰਗੀ ਲਗੀ ਏ। ਗੁਰੂ ਦੇ ਬੋਲਾਂ ਤੋਂ ਪ੍ਰਭਾਵਤ ਹੋਇਆ ਹੈ। ਗੁਰੂ ਦੇ ਬੋਲ ਪ੍ਰਮਾਤਮਾ ਦੇ ਬੋਲ ਨੇ ਔਰ ਪ੍ਰਮਾਤਮਾ ਆਪਣੇ ਬੋਲਾਂ ਵਿਚ ਹੈ। ਮੈਂ ਇਸਨੂੰ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ। ਕਿਸੇ ਮਨੁੱਖ ਨੂੰ ਵੇਖ ਕੇ ਕੱਖ ਨਹੀਂ ਪਤਾ ਚਲਦਾ ਇਹ ਬੰਦਾ ਕੀ ਹੈ। ਵੱਧ ਤੋਂ ਵੱਧ ਪਤਾ ਚਲੇਗਾ ਉਸਦੇ ਰੰਗ ਦਾ। ਉਸਦੇ ਰੂਪ ਦਾ, ਉਹਦੀ ਉਮਰ ਦਾ, ਔਰ ਇਤਨਾ ਪਤਾ ਚਲ ਜਾਏਗਾ ਕਿ ਇਹ ਇਸਤ੍ਰੀ ਹੈ ਯਾਂ ਪੁਰਸ਼ ਹੈ। ਹੋਰ ਨਹੀ ਪਤਾ ਚਲੇਗਾ ਇਹ ਬੰਦਾ ਕੀ ਹੈ। ਰਜੋਗੁਣੀ ਹੈ, ਤਮੋਗੁਣੀ ਹੈ, ਸਤੋਗੁਣੀ ਹੈ, ਮੂਰਖ ਹੈ, ਸਿਆਣਾ ਹੈ, ਸ਼ਾਂਤ-ਮਈ ਹੈ, ਕ੍ਰੋਧੀ ਹੈ, ਧਾਰਮਿਕ ਹੈ, ਅਧਾਰਮਿਕ ਹੈ। ਵੇਖਣ ਨਾਲ ਨਹੀਂ ਪਤਾ ਚਲਦਾ। ਕਤਈ ਨਹੀਂ ਪਤਾ ਚਲਦਾ। ਇਤਨਾ ਹੀ ਪਤਾ ਚਲੇਗਾ ਇਹ ਜਵਾਨ ਹੈ, ਬੁੱਢਾ ਹੈ, ਬੱਚਾ ਹੈ। ਇਤਨਾ ਹੀ ਪਤਾ ਚਲੇਗਾ ਇਹ ਇਸਤ੍ਰੀ ਹੈ, ਪੁਰਸ਼ ਹੈ। ਕਪੜਿਆਂ ਦੇ ਰੰਗ ਦਾ ਪਤਾ ਚਲ ਜਾਏਗਾ। ਨੈਣ-ਨਕਸ਼ ਦਾ ਪਤਾ ਚਲ ਜਾਏਗਾ। ਬਾਕੀ ਕੁਛ ਨਹੀਂ। ਬਾਕੀ ਕਿਵੇਂ ਪਤਾ ਚਲੇਗਾ ?

*ਤਾ-ਮਰਦਏ ਸੁਖਨਾ ਗੁਫਤਾ ਬਾਸ਼ਦ।।*
*ਐਬੋ ਹੁਨਰ ਨਿਹੁਫਤਾ ਬਾਸ਼ਦ।।*

ਪੰਜ ਦਸ ਦਿਨ ਉਸਦੀ ਸੰਗਤ ਕਰੀਏ। ਉਸਦੀ ਬੋਲ ਚਾਲ ਸੁਣੀਏ ਉਸ ਦੀ ਅੰਦਰ ਦੀ ਹੋਂਦ ਸਾਰੀ ਉਸਦੇ ਬੋਲ ਚਾਲ ਦੇ ਰਾਹੀਂ ਬਾਹਰ ਪ੍ਰਗਟ ਹੋ ਜਾਏਗੀ। ਪ੍ਰਗਟ ਹੋ ਜਾਵੇਗੀ। ਉਸਦਾ ਬੋਲਣਾ ਹੀ ਦਸ ਦਏਗਾ ਕਿ ਮੂਰਖ ਹੈ ਕਿ ਸਿਆਣਾ। ਉਸਦਾ ਬੋਲਣਾ ਹੀ ਦਸ ਦੇਏਗਾ ਕਿ ਧਾਰਮਿਕ ਹੈ ਕਿ ਆਧਾਰਮਿਕ ਹੈ। ਉਸਦਾ ਬੋਲਣਾ ਦਸ ਦੇਏਗਾ ਰਾਜਨੀਤਿਕ ਹੈ, ਹੰਕਾਰੀ ਹੈ ਕਿ ਨਿਰਮਾਣ ਹੈ। ਇਸਨੂੰ ਫਿਰ ਸਾਰ ਕੁਤਾਵਲੀ ਦੇ ਕਰਤਾ ਵੀ ਕਹਿੰਦੇ ਨੇ :—

**ਬੋਲਤ ਹੀ ਪਹਿਚਾਨੀਏ ਸਾਧ ਅਸਾਧ ਕੋ ਥਾਟ।।**
**ਅੰਤਰ ਕੀ ਕਰਨੀ ਸਭੈ ਨਿਕਸੈ ਮੁਖ ਕੀ ਬਾਤ।।**

ਮਨੁੱਖ ਦੇ ਅੰਦਰ ਜੋ ਕੁਝ ਹੁੰਦਾ ਹੈ ਬੋਲਾਂ ਦੇ ਰਾਹੀ ਬਾਹਰ ਪ੍ਰਗਟ ਹੋ ਜਾਂਦਾ ਹੈ।

**ਜੋ ਜੀਇ ਹੋਇ ਸੋ ਉਗਵੈ ਮੁਹ ਕਾ ਕਹਿਆ ਵਾਉ।।**

(ਆਸਾ ਦੀ ਵਾਰ ਅੰਕ ੪੭੪)

ਪੰਜ ਦਸ ਦਿਨ ਸੰਗਤ ਕਰਦਿਆਂ ਪਤਾ ਚਲ ਜਾਂਦਾ ਹੈ ਹੰਕਾਰੀ ਹੈ, ਵਿਕਾਰੀ ਹੈ। ਪੰਜ ਦਸ ਦਿਨ ਉਸਦੇ ਬੋਲ ਸੁਣਦਿਆਂ ਪਤਾ ਚਲ ਜਾਂਦਾ ਹੈ ਸ਼ਾਂਤ-ਮਈ ਹੈ, ਧੀਰਜਵਾਨ ਹੈ, ਮਿਠ ਬੋਲੜਾ ਹੈ। ਦਿਸ ਪੈਂਦਾ ਹੈ ਧਾਰਮਿਕ ਹੈ, ਆਧਾਰਮਿਕ ਹੈ। ਬੋਲ ਦਸਦੇ ਨੇ, ਰੰਗ ਰੂਪ ਤੋਂ ਕੁਛ ਨਹੀਂ ਪਤਾ ਚਲਦਾ। ਕਪੜਿਆਂ ਤੋਂ ਕੁਛ ਨਹੀ ਪਤਾ

ਚਲਦਾ। ਉਮਰ ਤੋਂ ਕੁਛ ਨਹੀ ਪਤਾ ਚਲਦਾ।

*ਤਾ-ਮਰਦਏ ਸੁਖਨਾ ਗੁਫਤਾ ਬਾਸ਼ਦ।।*

ਇਸ ਵਾਸਤੇ ਕਲਗੀਧਰ ਪਾਤਸ਼ਾਹ ਕਹਿੰਦੇ ਨੇ :—

**ਹਮੂ ਮਰਦ ਬਾਸ਼ਦ ਸਵੱਦ ਸੁਖਨਵਰ**
**ਨਾ ਸ਼ਿਕਮੇ ਦਿਗਰ ਦਰ-ਦਹਾਨੇ ਦਿਗਰ।।**

ਮਹਾਨ ਮਨੁੱਖ ਦੀ ਪਹਿਚਾਨ ਉਸਦੇ ਸੁਖਨ ਤੋਂ ਹੁੰਦੀ ਹੈ। ਗੁਫ਼ਤਗੂ ਤੋਂ ਹੁੰਦੀ ਹੈ। ਉਸਦੇ ਬੋਲ ਚਾਲ ਤੋਂ ਹੁੰਦੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ। ਜ਼ਫਰਨਾਮੇ ਦਾ ਇਹ ਵਾਕ। ਪ੍ਰਮਾਤਮਾ ਵੀ-ਆਪਣੇ ਬੋਲਾਂ ਵਿਚ ਪਹਿਚਾਨਿਆਂ ਜਾਂਦਾ ਹੈ। ਪਰ ਕਿਹੜੇ ਬੋਲ ਨੇ ? ਉਹਦੇ ਬੋਲ ਕਿਹੜੇ ਨੇ ? ਪ੍ਰਮਾਤਮਾ ਨਾਲ ਮਿਲਣਾ ਹੁੰਦਾ ਹੈ। ਪ੍ਰਮਾਤਮਾ ਦੇ ਹੀ ਬੋਲਾਂ ਨੂੰ ਦੋਹਰਾਕੇ, ਜਪ ਕੇ। ਆਪਣੇ ਬੋਲ ਜਪ ਕੇ ਨਹੀਂ। ਆਪਣੇ ਬੋਲਾਂ ਨੂੰ ਪੜ੍ਹ ਕੇ ਨਹੀਂ। ਤੇ ਪ੍ਰਮਾਤਮਾ ਦੇ ਕਿਹੜੇ ਬੋਲ ਨੇ। ਕੀ ਬੋਲੀਏ ?

**ਮੁਹੌ ਕਿ ਬੋਲਣੁ ਬੋਲੀਐ...।**

(ਜਪੁਜੀ ਸਾਹਿਬ)

ਤੇ ਫਿਰ ਕਿਹੜੇ ਬੋਲ ਨੇ :—

**ਜੈਸੀ ਮੈ ਆਵੈ, ਖਸਮ ਕੀ ਬਾਣੀ....।**

(ਸ੍ਰੀ ਗੁ. ਗ੍ਰੰ. ਸਾ. ਅੰਕ ੭੨੨)

ਖਸਮ ਦੀ ਬਾਣੀ ਜੋ ਆਉਂਦੀ ਹੈ। ਜੋ ਸਿਰਫ ਸੁਣ ਲੈਂਦੇ ਨੇ ਸੁਣਾਉਣ ਦੀ ਸਮਰੱਥਾ ਨਹੀਂ ਰੱਖਦੇ ਉਨ੍ਹਾਂ ਨੂੰ ਭਗਤ ਕੋਟੀ ਵਿਚ ਗਿਣਦੇ ਨੇ। ਸੰਤ ਕੋਟੀ ਵਿਚ ਗਿਣਦੇ ਨੇ। ਰਿਸ਼ੀ ਮੁਨੀ ਕਹਿ ਦਿੰਦੇ ਨੇ। ਇਨ੍ਹਾਂ ਨੂੰ ਅਨਾਹਦ ਨਾਦ ਸੁਣਾਈ ਦੇ ਰਿਹਾ ਹੈ। ਉਹ ਨਾਦ ਜੋ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ। ਸੁਣਾਈ ਦੇ ਰਿਹਾ ਹੈ। ਇਨ੍ਹਾਂ ਦੀ ਸੁਰਤ ਵਿਗਿਆਨ-ਮਈ ਕੋਸ਼ ਤੇ ਪਹੁੰਚ ਗਈ ਹੈ। ਚੂੰਕਿ ਭਾਵਨਾ ਕਰਕੇ ਪਹੁੰਚੀ ਹੈ ਤੇ ਅਨਾਹਦ ਨਾਦ ਸੁਣਾਈ ਦਿੰਦਾ ਹੈ। ਕਬੀਰ ਕਹਿੰਦੇ ਨੇ :—

**ਦਰਮਾਦੇ ਠਾਢੇ ਦਰਬਾਰਿ।।**
**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੮੫੬)

ਹੇ ਪ੍ਰਭੂ ! ਤੂੰ ਆਪਣਾ ਦਰ ਖੋਲ੍ਹ। ਹੁਣ ਮੈਂ ਤੇਰੇ ਦਰ ਤੇ ਪਹੁੰਚ ਗਿਆ ਹਾਂ। ਅਨਾਹਦ ਨਾਦ ਉਸ ਦਾ ਦਰਵਾਜ਼ਾ ਹੈ :—

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ।।**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ।।**

(ਜਪੁਜੀ ਸਾਹਿਬ)

ਇਹ ਉਸਦੇ ਦਰ ਦੀ ਵਿਆਖਿਆ ਹੈ :—

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ।।**

(ਜਪੁਜੀ ਸਾਹਿਬ)

ਇਹ ਤੇ ਉਸਦੇ ਦਰ ਦੀ ਵਿਆਖਿਆ ਹੈ। ਐਨੇ ਰਾਗਾਂ ਦੀ ਆਵਾਜ਼। ਐਨੇ

ਸਾਜ਼ਾਂ ਦੀ ਆਵਾਜ਼। ਉਹ ਇਕੋ ਹੀ ਧੁਨ ਬਾਰ ਬਾਰ ਅਨੇਕਾਂ ਰਾਗਾਂ ਵਿਚ, ਅਨੇਕਾਂ ਸਾਜਾਂ ਦੇ ਰਾਹੀਂ ਸੁਣਾਈ ਦੇਂਦੀ ਹੈ। ਉਸ ਇਕ ਧੁਨ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਅੰਕਾਰ ਕਿਹਾ ਹੈ :–

**ਓਅੰਕਾਰ ਆਦਿ॥ ਕਥਨੀ ਅਨਾਦਿ॥**

(ਜਾਪੁ ਸਾਹਿਬ)

ਉਸ ਇਕ ਧੁਨ ਨੂੰ ਕਬੀਰ ਨੇ ਵੀ ਓਅੰਕਾਰ ਕਿਹਾ ਹੈ।

**ਓਅੰਕਾਰ ਆਦਿ ਮੈ ਜਾਨਾ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੪੦)

ਉਸ ਧੁਨ ਨੂੰ ਗੁਰੂ ਨਾਨਕ ਨੇ ਵੀ ਓਅੰਕਾਰ ਕਰ ਕੇ ਕਿਹਾ ਹੈ ਤੇ ਓਅੰਕਾਰ ਨਾਮ ਦੀ ਬਾਣੀ ਵੀ ਰਚ ਦਿੱਤੀ। ਚੂੰਕਿ ਭਾਰਤ ਦੇ ਕੁਛ ਰਿਸ਼ੀ ਕਹਿੰਦੇ ਨੇ। ਉਹ ਧੁਨ ਓਮ ਹੈ। ਕੁਛ ਕਹਿੰਦੇ ਨੇ ਓਮ-ਕਾਰ ਹੈ। ਇਸ ਤੋਂ ਇਲਾਵਾ ਪੰਦਰ੍ਹਾਂ ਵੀਹ ਧੁਨੀਆਂ ਦਾ ਹੋਰ ਵੀ ਜ਼ਿਕਰ ਹੈ। ਇਕ ਇਕ ਦਾ ਖੁਲਾਸਾ ਨਾ ਕਰੀਏ। ਗੋਰਖ ਕਹਿੰਦਾ ਹੈ ਉਹ ਓਲੱਖ ਹੈ। ਓਲੱਖ। ਇਸੇ ਤਰੀਕੇ ਦੇ ਨਾਲ ਜੋਗੀਆਂ ਦੇ ਬਾਰਾਂ ਪੰਥ ਨੇ। ਜਿਨ੍ਹਾਂ ਵਿਚ ਇਕ ਕੁਝ ਹੋਰ ਕਹਿੰਦਾ ਹੈ। ਦੂਜਾ ਕੁਝ ਹੋਰ ਕਹਿੰਦਾ ਹੈ। ਬਾਰਾਂ ਪੰਥ ਨੇ। ਧੁਨੀਆਂ ਵੱਖ ਵੱਖ ਸੁਣੀਆਂ ਗਈਆਂ ਨੇ। ਇਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਹੈ। ਹਿਰਦੇ ਦਾ ਭਾਂਡਾ ਅਲਗ ਅਲਗ ਹੈ। ਜਿਵੇਂ ਪਾਣੀ ਗਿਲਾਸ ਵਿਚ ਪਾਇਆ ਹੈ, ਬਾਲਟੀ ਵਿਚ ਪਾਇਆ ਹੈ, ਕੌਲੀ ਵਿਚ ਪਾਇਆ ਹੈ। ਭਾਂਡੇ ਦੇ ਅਕਾਰ ਦਾ ਰੂਪ ਧਾਰਣ ਕਰ ਗਿਆ ਹੈ ਪਾਣੀ। ਉਹ ਧੁਨੀ ਮਨੁੱਖ ਦੇ ਹਿਰਦੇ ਦਾ ਆਕਾਰ ਵੇਖ ਕੇ ਵੈਸਾ ਹੀ ਰੂਪ ਬਣਾ ਲੈਂਦੀ ਹੈ। ਜਿਸਨੇ ਓਮ ਕਿਹਾ ਹੈ, ਉਹਦੇ ਹਿਰਦੇ ਦੀ ਪਹਿਚਾਨ। ਜਿਸਨੇ ਰਾਮ ਕਿਹਾ ਹੈ ਉਹਦੇ ਹਿਰਦੇ ਦੀ ਪਹਿਚਾਨ। ਜਿਸਦੇ ਅੰਦਰੋਂ ਉਹ ਧੁਨ ਜੋ ਸੁਣਾਈ ਦਿਤੀ ਏ ਓਅੰਕਾਰ ਰੂਪ ਦੇ ਵਿਚ ਇਹ ਉਸ ਦੇ ਹਿਰਦੇ ਦੀ ਬਣਤਰ ਹੈ। ਕਲਗੀਧਰ ਪਾਤਸ਼ਾਹ ਕਹਿੰਦੇ ਨੇ ਓਅੰਕਾਰ ਹੈ :-

**ਓਅੰਕਾਰ ਆਦਿ॥ ਕਥਨੀ ਅਨਾਦਿ॥੧੬੭॥**

(ਜਾਪੁ ਸਾਹਿਬ)

ਲੰਬਾ ਚੋੜਾ ਖੁਲਾਸਾ ਹੈ। ਗੁਰੂ ਨਾਨਕ ਨੇ ਏਕਾ ਜੋੜ ਦਿਤਾ। ਇਕ ਹੀ ਧੁਨ ਹੈ ਦੂਜੀ ਨਹੀ ਹੈ। ਇਹੀ ਹੈ। ਦੂਜੀ ਨਹੀਂ ਹੈ। ਇਸੇ ਵਿਚ ਅਨੇਕਾਂ ਸਾਜ਼ ਨੇ। ਇਸੇ ਵਿਚ ਹੀ ਅਨੇਕਾਂ ਰਾਗ ਨੇ। ਇਸ ਤਕ ਜੋ ਪਹੁੰਚ ਗਿਆ ਉਹ ਦਰ ਤਕ ਪਹੁੰਚ ਗਿਆ। ਇਸ ਵਾਸਤੇ ਸ਼ਬਦ ਨੂੰ ਦਰ ਕਹਿੰਦੇ ਨੇ। **ਸ਼ਬਦ ਗੁਰੂ ਹੈ, ਗੁਰੂ ਨੂੰ ਦੁਆਰਾ ਕਹਿੰਦੇ ਨੇ।** Living ਗੁਰੂ, ਜਾਨੀ ਗੁਰੂ, ਸੁਆਸ ਚਲ ਦੇਵਣ ਗੁਰੂ। ਉਸਦੇ ਨਾਲ ਕੀ ਹੁੰਦਾ ਹੈ। ਗੁਰੂ ਨਾਨਕ ਨੂੰ ਵੇਖਣ ਵਾਲਿਆਂ ਨੇ, ਪੱਥਰ ਮਾਰੇ। ਭੂਤਨਾ, ਬੇਤਾਲਾ ਆਖਿਆ। ਪਰ ਜਿਨ੍ਹਾਂ ਨੇ ਸੁਣਿਆ ਹੈ ਗੁਰੂ ਨਾਨਕ ਨੂੰ, ਉਹ ਤੇ ਗੁਰੂ ਨਾਨਕ ਤੋਂ ਕੁਰਬਾਣ ਗਏ। ਖੇਡ ਤੇ ਸਾਰੀ ਸੁਣਨ ਦੀ ਹੈ। ਜਿਨ੍ਹਾਂ ਨੇ ਸਿਰਫ ਵੇਖਿਆ। ਉਨ੍ਹਾਂ ਨੇ ਪੰਜਵੇਂ ਗੁਰੂ ਨਾਨਕ ਨੂੰ ਤੱਤੀ ਤਵੀ ਤੇ ਬਿਠਾ ਦਿੱਤਾ। ਬੜੇ ਬੜੇ ਅਵਤਾਰਾਂ ਨਾਲ ਕੀ ਹੋਇਆ। ਵੇਖਣ ਨਾਲ ਕੀ ਹੁੰਦਾ ਹੈ। ਤਨ ਜੜ੍ਹ ਹੈ। ਪੰਜਾਂ ਤਤਾਂ ਦਾ ਪੁਤਲਾ ਹੈ। ਪਰ ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਸੁਣਿਆ, ਭਾਈ

ਬੰਨੋ, ਭਾਈ ਗੁਰਦਾਸ, ਸਾਂਈ ਮੀਆਂ ਮੀਰ ਉਹ ਤੇ ਨਿਸ਼ਾਵਰ ਗਏ। ਕੁਰਬਾਨ ਗਏ। ਜਿਨ੍ਹਾਂ ਨੇ ਸਿਰਫ ਵੇਖਿਆ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਆਖਰੀ ਦਮ ਤਕ ਲੜਦੇ ਰਹੇ। ਬਾਈ ਧਾਰ ਦੇ ਰਾਜੇ, ਅਤੇ ਔਰੰਗਜ਼ੇਬ। ਵਕਤ ਦੀ ਹਕੂਮਤ, ਸ਼ਰੀਕ, ਮਸੰਦ। ਸਭ ਲੜਦੇ ਰਹੇ। ਪਰ ਜਿਨ੍ਹਾਂ ਨੇ ਸੁਣਿਆ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਉਹ ਤੇ ਸਤਿਗੁਰ ਤੋਂ ਫਿਦਾ ਗਏ। ਕੁਰਬਾਨ ਗਏ। ਗੁਰੂ ਸੁਣਨ ਦਾ ਵਿਸ਼ਾ ਹੈ। ਪਹਿਲੀ ਯਾਤਰਾ ਧਿਆਨ ਦੀ ਸੁਣ ਕੇ ਹੋਵੇਗੀ। ਇਹ ਸਾਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਖਸਮ ਦੇ ਬੋਲ ਨੇ। ਜਿਹੜਾ ਬੋਲਾਂ ਨੂੰ ਪ੍ਰਗਟ ਕਰ ਦੇਵੇ। ਉਸਨੂੰ ਅਵਤਾਰ ਕਹਿੰਦੇ ਨੇ। ਜਿਹੜਾ ਸੁਣ ਲਵੇ, ਸੁਣਾ ਨਹੀ ਸਕਦਾ, ਉਸਨੂੰ ਭਗਤ ਕਹਿੰਦੇ ਨੇ। ਭਗਤ ਦੋ ਤਰ੍ਹਾਂ ਦੇ ਨੇ। ਕੁਛ ਸੁਨਾਉਣ ਦੀ ਤੌਫੀਕ ਰਖਦੇ ਸਨ, ਨਹੀਂ ਬੋਲੇ। ਨਹੀ ਬੋਲੇ। ਕੁਛ ਸੁਨਾਉਣ ਦੀ ਤੌਫੀਕ ਹੀ ਨਹੀਂ ਰੱਖਦੇ ਸਨ। ਭਾਸ਼ਾ ਨਹੀ ਸੀ ਸ਼ੈਲੀ ਨਹੀ ਸੀ ਕਹਿਣ ਦਾ ਢੰਗ ਨਹੀ ਸੀ। ਸੁਣਾਈ ਤੇ ਦਿੰਦਾ ਪਿਆ :—

ਠਾਕੁਰੁ ਹਮਰਾ ਸਦ ਬੋਲੰਤਾ

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੯੦)

ਆਵਾਜ਼ ਤੇ ਸਦਾ ਗੂੰਜਦੀ ਪਈ ਏ। ਸੁਣਾਈ ਵੀ ਦੇ ਰਹੀ ਏ। ਸੁਣਾ ਸਕਣ, ਸ਼ੈਲੀ-ਸ਼ਬਦਾਵਲੀ ਨਹੀਂ ਹੈ। ਇਕ ਦੂਜਾ ਤਬਕਾ, ਸ਼ੈਲੀ-ਸ਼ਬਦਾਵਲੀ ਤੇ ਹੈ ਸੀ ਫਿਰ ਵੀ ਨਹੀ ਸੁਣਾਇਆ, ਯਾ ਸੁਣਾਇਆ ਹੈ ਤੇ ਅਧੂਰਾ ਸੁਣਾਇਆ ਹੈ ਕਿਉਂ ? ਇਸਨੂੰ ਸਾਂਈ ਬੁਲ੍ਹੇ ਸ਼ਾਹ ਆਪਣੇ ਢੰਗ ਨਾਲ ਬਿਆਨ ਕਰਦਾ ਹੈ। :—

*ਜੇ ਜ਼ਾਹਰ ਕਰਾਂ ਇਸਰਾਰ ਤਾਈਂ,*
*ਸਾਰੇ ਭੁਲ ਜਾਵਣ ਤਕਰਾਰ ਤਾਈਂ,*
*ਫਿਰ ਮਾਰਨ ਬੁਲ੍ਹੇ ਯਾਰ ਤਾਈਂ,*
*ਇਥੇ ਗੁਪਤੀ ਬਾਤ ਸੁਖੇਂਦੀ ਹੈ।।*

ਫਿਰ ਬੁਲ੍ਹੇ ਦੀ ਖੈਰ ਕੋਈ ਨਹੀ, ਮਾਰ ਪੈਣੀ ਹੈ। ਸੋ, ਆਪਾਂ ਨਹੀ ਬੋਲਦੇ ਗੁਪਤ ਹੀ ਚੰਗੀ ਹੈ, ਨਹੀਂ ਕਹਿੰਦੇ ਕੁਝ। ਜਾਣਿਆ ਹੈ ਪ੍ਰਮਾਤਮਾ ਨੂੰ ਪਰ ਜਣਾਇਆ ਨਹੀਂ। ਆਉ ਆਪਾਂ ਵੀ ਦੋ ਕੁ ਮਿੰਟ ਅਭਿਆਸ ਕਰ ਲਈਏ ਤਾਂਕਿ ਅੰਮ੍ਰਿਤ ਵੇਲੇ ਯਾਦ ਰਹੇ ਤੇ ਕਰ ਸਕੀਏ।

ਵਾ......ਹਿ......ਗੁਰੂ......।
ਵਾ......ਹਿ......ਗੁਰੂ......।
ਵਾ......ਹਿ......ਗੁਰੂ......।
ਵਾ......ਹਿ......ਗੁਰੂ......।
ਵਾ......ਹਿ......ਗੁਰੂ......।

ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।



# 10.

ੴ ਸਤਿਗੁਰ ਪ੍ਰਸਾਦਿ।

ਗੁਰੂ ਰੂਪ ਸਾਧ ਸੰਗਤ ਜੀਓ
ਸਨਿਮਰ ਫਤਹਿ ਪ੍ਰਵਾਨ ਕਰਨੀ।
ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਇਸ ਦੇ ਵਿਚ ਵੱਖ ਵੱਖ ਦੋ ਦੋ ਪੰਗਤੀਆਂ ਦੇ ਆਧਾਰ ਤੇ ਲੜੀ ਵਾਰ ਵਿਚਾਰ ਚਲ ਰਹੀ ਹੈ। ਪੰਗਤੀਆਂ ਹਨ :-

**ਸਰਬ ਧਰਮ ਮਹਿ ਸ੍ਰੇਸਟ ਧਰਮੁ।।**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੬੬)

**ਮੰਨੈ ਮਗੁ ਨ ਚਲੈ ਪੰਥੁ।।**
**ਮੰਨੈ ਧਰਮ ਸੇਤੀ ਸਨਬੰਧੁ।।**

(ਜਪੁਜੀ ਸਾਹਿਬ ਅੰਕ ੩)

**ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ।।**
**ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੫)

**ਕਰਮ ਕਰਤ ਹੋਵੈ ਨਿਹਕਰਮ।।**
**ਤਿਸੁ ਬੈਸਨੋ ਕਾ ਨਿਰਮਲ ਧਰਮ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਧਰਮ ਨਾਲ ਨਿਰਮਲ ਸ਼ਬਦ ਜੋੜਨਾ। ਇਸਦਾ ਮਤਲਬ ਇਸ ਤੋਂ ਵਿਪਰੀਤ ਅਵਸਥਾ ਵੀ ਹੈ, ਮਲੀਨ ਧਰਮ। ਧਰਮ ਦੀ ਸਾਧਨਾ, ਇਹ ਤੇ ਧੁਨ ਧਿਆਨ ਦੀ ਸਾਧਨਾ ਹੈ। ਸ਼ਬਦ ਦਾ ਜਪ, ਆਵਾਜ਼, ਧੁਨ, ਇਸਦੇ ਵਿਚ ਧਿਆਨ, ਸੁਣਨਾ ਧਿਆਨ ਹੈ, ਬੋਲਨਾ ਧੁਨ ਹੈ। **ਇੰਞ ਕਹਿ ਲਉ ਜ਼ਬਾਨ ਤੇ ਕੰਨ ਨੂੰ ਇਕਠਾ ਕਰ ਲਿਆ।** ਮੈਂ ਇਕ ਦਫਾ ਫਿਰ ਦੁਹਰਾਵਾਂ, ਜੋ ਜ਼ਬਾਨ ਬੋਲ ਰਹੀ ਹੈ ਉਹੀ ਕੰਨ ਸੁਣ ਰਹੇ ਨੇ, ਪਤਾ ਕਿਵੇਂ ਚਲੇਗਾ ? **ਧਿਆਨ ਨਾਲ।** ਇਨ੍ਹਾਂ ਦੋਹਾਂ ਦਾ ਸਬੰਧ ਧਿਆਨ ਜੋੜਨਾ ਹੈ। ਵਰਨਾ ਕੰਨਾਂ ਨੂੰ ਕਿਸ ਤਰ੍ਹਾਂ ਪਤਾ ਚਲੇਗਾ, ਜੋ ਬੋਲ ਰਿਹਾ ਹੈ ਮੈਂ ਉਸੇ ਨੂੰ ਸੁਣ ਰਿਹਾ ਹਾਂ। ਜੋ ਸੁਣ ਰਹੇ ਨੇ ਕੰਨ, ਉਸੇ ਨੂੰ ਬੋਲਦਿਆਂ ਹੋਇਆ ਸੁਣ ਰਹੇ ਹਾਂ, ਜੋ ਬੋਲ ਰਿਹਾ

ਹੈ ਔਰ ਜੋ ਬੋਲ ਰਿਹਾ ਹੈ ਉਹ ਮਹਿਸੂਸ ਕਰੇ, ਮੇਰੇ ਕੰਨ ਸੁਣ ਰਹੇ ਨੇ, ਧਿਆਨ ਕਰਕੇ ਪਤਾ ਚਲੇਗਾ। ਜਿਸਨੂੰ ਮੈਂ ਦੇਖ ਰਿਹਾਂ, ਉਸੇ ਨੂੰ ਸੁਣ ਰਿਹਾਂ। ਜਿਸਨੂੰ ਸੁਣ ਰਿਹਾਂ ਉਸੇ ਨਾਲ ਬੋਲ, ਜਿਸਦੇ ਨਾਲ ਬੋਲ ਰਿਹਾਂ ਉਸੇ ਨੂੰ ਮੈਂ ਦੇਖ ਰਿਹਾਂ ਇਹ ਧਿਆਨ ਕਰਕੇ ਪਸਾਰਾ ਬਣਿਆ ਹੈ। ਧਿਆਨ ਖਿੰਡਿਆ ਖਿੰਡਿਆ ਹੋਵੇ ਇਨ੍ਹਾਂ ਤਿਨਾਂ ਦਾ ਸਬੰਧ ਹੀ ਨਹੀਂ ਜੁੜੇਗਾ। ਬਹੁਤਾ ਇਸਦੀ ਬਾਰੀਕੀ ਵਿਚ ਨਾ ਜਾਈਏ। ਤੁਸੀਂ ਜਿਸ ਨੂੰ ਦੇਖ ਰਹੇ ਹੋ, ਉਸੇ ਨਾਲ ਬੋਲ ਰਹੇ ਹੋ, ਕਿਉਂਕਿ ਜ਼ਬਾਨ ਕੋਲ ਤੇ ਅੱਖਾਂ ਨਹੀਂ ਹਨ ਤੁਸੀਂ ਬੋਲਦੇ ਪਏ ਹੋ। ਅੱਖ ਤੇ ਜ਼ਬਾਨ ਦਾ ਜਦ ਧਿਆਨ ਜੁੜਦਾ ਹੈ ਤਾਂ ਪਤਾ ਚਲਦਾ ਹੈ। ਜਿਸ ਦੇ ਨਾਲ ਬੋਲ ਰਹੇ ਹਾਂ ਉਸੇ ਨੂੰ ਵੇਖ ਰਹੇ ਹਾਂ, ਜਿਸਨੂੰ ਵੇਖ ਰਹੇ ਹਾਂ ਉਸੇ ਨਾਲ ਬੋਲ ਰਹੇ ਹਾਂ। ਜੋ ਮੈਂ ਬੋਲ ਰਿਹਾਂ ਉਸੇ ਨੂੰ ਸੁਣ ਰਿਹਾਂ ਔਰ ਜੋ ਮੈਂ ਸੁਣ ਰਿਹਾ ਹਾਂ ਉਸੇ ਨੂੰ ਬੋਲ ਰਿਹਾ ਹਾਂ, ਇਹ ਧਿਆਨ ਕਰਕੇ ਪਤਾ ਚਲੇਗਾ।

ਧੁਨ ਧਿਆਨ ਦੀ ਸਾਧਨਾ ਦੋ ਕਾਰਨਾਂ ਕਰਕੇ ਹੋਵੇਗੀ, ਭਾਵਨਾ ਕਰਕੇ, ਕਾਮਨਾ ਕਰਕੇ। ਕਾਮਨਾ ਨੇ ਪ੍ਰੇਰਿਆ ਮੈਨੂੰ। ਕਿਸੇ ਵਸਤੂ ਦੀ ਕਾਮਨਾ। ਕਿਸੇ ਪਦਾਰਥ ਦੀ ਕਾਮਨਾ। ਕੋਈ ਪ੍ਰਵਾਰਿਕ ਕਾਮਨਾ, ਸਮਾਜਿਕ ਕਾਮਨਾ, ਪੁਤਰ ਦੀ ਕਾਮਨਾ, ਮਿੱਤਰ ਦੀ ਕਾਮਨਾ ਯਾ ਫਿਰ ਕਿਸੇ ਰਿੱਧੀ ਸਿੱਧੀ ਦੀ ਕਾਮਨਾ। ਕਾਮਨਾ ਜਪ ਕਰਵਾ ਰਹੀ ਹੈ। ਉਝ ਨਹੀਂ ਕਰਨਾ ਸੀ। ਕਿਉਂ ਮੈਂ ਦੇਖਿਆ ਹੈ ਜੋ ਮੇਰੀ ਕਾਮਨਾ ਹੈ ਕਿਸੀ ਹੋਰ ਜਗ੍ਹਾ ਤੇ ਪੂਰੀ ਨਹੀਂ ਹੋਣੀ। ਕੋਈ ਨਹੀਂ ਕਰ ਸਕਦਾ। ਹੁਣ ਆਖਰੀ ਸਹਾਰਾ ਈਸ਼ਵਰ। ਚਲੋ ਕਾਮਨਾ ਕਰਕੇ ਜਪ ਕਰੀਏ। ਉਹ ਈਸ਼ਵਰ ਮੇਰੀ ਕਾਮਨਾ ਪੂਰਤੀ ਵਿਚ ਮਦਦਗਾਰ ਬਣੇ। ਸਹਾਇਕ ਬਣੇ। ਦੂਸਰਾ ਧੁਨ ਧਿਆਨ ਦੀ ਸਾਧਨਾ ਚਲੇਗੀ, ਭਾਵਨਾ ਕਰਕੇ। ਗੁਰੂ ਪਿਆਰਾ ਲਗਦਾ ਹੈ। ਗੁਰੂ ਦੀ ਗਲ ਚੰਗੀ ਲਗਦੀ ਹੈ। ਮਿੱਠਾ ਲਗਦਾ ਹੈ, ਭਾਵਨਾ ਪੈਦਾ ਹੁੰਦੀ ਹੈ। ਉਸ ਤੇ ਭਰੋਸਾ ਆਇਆ ਹੈ। ਇਹ ਜਪ ਕਰ ਰਿਹਾ ਹੈ। ਪਰ ਮੈਂ ਅਰਜ਼ ਕਰਾਂ ਕਾਮਨਾ ਵਿਚ ਮੰਗ ਹੁੰਦੀ ਹੈ। ਭਾਵਨਾ ਵਿਚ ਧੰਨਵਾਦ ਹੁੰਦਾ ਹੈ। ਦੇਣਾ ਹੁੰਦਾ ਹੈ। ਮੈਂ ਜਾਨ ਸਦਕੇ ਕਰਦਾ ਹਾਂ। ਕੁਰਬਾਨ ਜਾਂਦਾ ਹਾਂ। ਮੈਂ ਨਿਛਾਵਰ ਹੁੰਦਾ ਹਾਂ। ਭਾਵਨਾ ਦੇ ਵਿਚ ਤੇ ਸਦਕੇ ਹੋਣਾ ਹੁੰਦਾ ਹੈ। ਕਾਮਨਾ ਵਿਚ ਮੰਗਣਾ ਹੁੰਦਾ ਹੈ। ਕਾਮਨਾ ਵਿਚ ਮੈਨੂੰ ਕੁਝ ਚਾਹੀਦਾ ਹੈ, ਨਾਲ ਗਿਲੇ ਵੀ ਚਲਦੇ ਨੇ। ਭਾਵਨਾ ਵਿਚ ਮੈਂ ਕੁਛ ਦੇਣਾ ਚਾਹੁੰਦਾ ਹਾਂ। ਸਮਾਂ ਦਿਤਾ ਹੈ। ਵਕਤ ਦਿਤਾ ਹੈ। ਧਨ ਅਗੇ ਰੱਖਿਆ ਹੈ, ਅੰਨ ਅਗੇ ਰੱਖਿਆ ਹੈ, ਕੁਛ ਵੀ ਰੱਖਿਆ ਹੈ। ਨਾਲ ਧੰਨਵਾਦ ਵੀ ਕਰਨ ਆਇਆਂ ਤੂੰ ਕਬੂਲ ਕੀਤਾ ਹੈ। ਤੂੰ ਪ੍ਰਵਾਨ ਕੀਤਾ ਹੈ। ਭਾਵਨਾ ਵਿਚ ਗਿਲਾ ਆ ਜਾਏ ਤੋਂ ਯਾਦ ਰੱਖਣਾ ਭਾਵਨਾ ਨਹੀਂ ਹੈ, ਕਾਮਨਾ ਹੈ। ਕਈ ਦਫਾ ਲੋਕੀ ਕਾਮਨਾ ਨੂੰ ਹੀ ਭਾਵਨਾ ਸਮਝੀ ਜਾਂਦੇ ਨੇ। ਕਾਮਨਾ ਕਰਕੇ ਕਰਦੇ ਪਏ ਨੇ ਤੇ ਕਹਿੰਦੇ ਨੇ ਸਾਡੀ ਭਾਵਨਾ ਹੈ। ਭਾਵਨਾ ਨਹੀਂ ਹੈ ਕਾਮਨਾ ਹੈ।

ਤੇ ਕਾਮਨਾ ਤੇ ਸੰਸਾਰ ਦੀ ਕਿਸੇ ਚੀਜ਼ ਦੀ ਹੋਵੇਗੀ। ਸੰਸਾਰ ਮੈਲਾ ਹੈ। ਇਸ ਕਾਮਨਾ ਤੇ ਖੜਾ ਧਰਮ ਇਸਨੂੰ ਕਿਸ ਤਰ੍ਹਾਂ ਨਿਰਮਲ ਕਰੇਗਾ। ਕਿਸ ਤਰ੍ਹਾਂ ਸ਼ੁਧ ਕਰੇਗਾ। ਕਿਉਂਕਿ ਕਾਮਨਾ ਬਹੁਤ ਗਹਿਰੀ ਨਹੀਂ ਜਾਏਗੀ। ਜਿਸਦੀ ਕਾਮਨਾ ਹੈ ਬਸ ਉਥੇ ਜਾ ਕੇ ਹੀ ਰੁਕੇਗੀ। ਕਾਮਨਾ ਵਿਚ ਯਾਦ ਆਏਗਾ ਕੌਣ, ਜਿਸਦੀ ਕਾਮਨਾ ਹੈ ਉਹ

ਯਾਦ ਆਏਗਾ। ਭਾਵਨਾ ਵਿਚ ਯਾਦ ਆਏਗਾ ਉਹ, ਜਿਸਤੇ ਭਰੋਸਾ ਹੈ, ਜੋ ਪਿਆਰਾ ਲਗਦਾ ਹੈ। ਜ਼ਮੀਨ ਅਸਮਾਨ ਦਾ ਫਰਕ ਹੈ। ਦੋ ਮਨੁੱਖ ਜਪ ਕਰ ਰਹੇ ਹੋਣ। ਇਕ ਕਾਮਨਾ ਕਰਕੇ ਇਕ ਭਾਵਨਾ ਕਰਕੇ, ਦੋਨਾਂ ਦੇ ਜਪ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਦੋ ਮਨੁੱਖ ਕੀਰਤਨ ਕਰ ਰਹੇ ਹੋਣ, ਇਕ ਕਾਮਨਾ ਕਰਕੇ ਇਕ ਭਾਵਨਾ ਕਰਕੇ। ਦੋਹਾਂ ਦੇ ਕੀਰਤਨ ਕਰਨ ਵਿਚ ਜ਼ਮੀਨ ਆਸਮਾਨ ਦਾ ਫਰਕ ਹੋਵੇਗਾ। ਦੋ ਮਨੁੱਖ ਪਾਠ ਕਰ ਰਹੇ ਹੋਣ, ਇਕ ਕਾਮਨਾ ਕਰਕੇ ਇਕ ਭਾਵਨਾ ਕਰਕੇ। ਦੋਹਾਂ ਦੇ ਪਾਠ ਦੇ ਵਿਚ ਜ਼ਮੀਨ ਆਸਮਾਨ ਦਾ ਫਰਕ ਹੋਵੇਗਾ। ਦੇਖਣ ਨੂੰ ਤਾਂ ਇੰਝ ਲਗੇਗਾ ਉਹ ਵੀ ਕਰ ਰਿਹਾ ਹੈ, ਉਹ ਵੀ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਹੈ। ਉਹ ਵੀ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਹੈ, ਉਹ ਵੀ ਕਰ ਰਿਹਾ ਹੈ ਉਹ ਵੀ ਕੀਰਤਨ ਸੁਣ ਰਿਹਾ ਹੈ, ਦੂਜਾ ਵੀ ਕੀਰਤਨ ਸੁਣ ਰਿਹਾ ਹੈ। ਉਹ ਵੀ ਕੀਰਤਨ ਕਰ ਰਿਹਾ, ਦੂਜਾ ਵੀ ਕੀਰਤਨ ਕਰ ਰਿਹਾ ਹੈ। ਪਰ ਇਕ ਦੇ ਅੰਦਰ ਕਾਮਨਾ ਹੋਵੇ ਇਕ ਦੇ ਅੰਦਰ ਭਾਵਨਾ ਹੋਵੇ। ਦੋਹਾਂ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਐਨਾ ਫਰਕ ਹੈ। ਇਕ ਜਪ ਕਰਦਾ ਹੋਇਆ ਧੰਨਵਾਦ ਕਰਦਾ ਜਾਏਗਾ, ਸ਼ੁਕਰਾਨਾ ਕਰਦਾ ਜਾਏਗਾ, ਤੇਰਾ ਸ਼ੁਕਰ ਹੈ ਤੇਰਾ ਧੰਨਵਾਦ। ਇਕ ਕਾਮਨਾ ਕਰਕੇ ਜਪ ਕਰਦਾ ਜਾਏਗਾ, ਨਾਲ ਗਿਲੇ ਵੀ ਕਰਦਾ ਜਾਏਗਾ। ਹੇ ਪ੍ਰਭੂ ! ਅਜੇ ਤੇ ਤੂੰ ਪੂਰੀ ਕੀਤੀ ਨਹੀਂ। ਕਦੋਂ ਕਰੇਂਗਾ ? ਕਾਮਨਾ ਦੇ ਨਾਲ ਗਿਲਾ ਚਲਦਾ ਰਹੇਗਾ। ਭਾਵਨਾ ਦੇ ਨਾਲ ਸ਼ੁਕਰਾਨਾ ਚਲਦਾ ਹੀ ਰਹੇਗਾ। ਧੰਨਵਾਦ ਚਲਦਾ ਰਹੇਗਾ। ਮਨੋ-ਵਿਗਿਆਨਕ ਨੁਕਤਾ। ਜਿਸ ਤੇ ਹਰ ਵਕਤ ਗਿਲਾ ਕਰੀਏ, ਗਿਲੇ ਕਰਦੇ ਰਹੀਏ, ਦੂਰੀਆਂ ਹੋ ਜਾਣਗੀਆਂ। ਕਿਸੇ ਮਿਤਰ ਤੇ ਰੋਜ਼ ਗਿਲੇ ਹੀ ਕਰਦੇ ਜਾਉ। ਪੁਤਰ ਤੇ ਰੋਜ਼ ਗਿਲੇ ਕਰਦੇ ਜਾਉ। ਪਤਨੀ ਤੇ ਰੋਜ਼ ਗਿਲੇ ਕਰਦੇ ਜਾਉ। ਪਤਨੀ, ਪਤੀ ਤੇ ਰੋਜ਼ ਗਿਲੇ ਕਰਦੀ ਜਾਏ, ਦੂਰੀਆਂ ਵੱਧ ਜਾਣਗੀਆਂ, ਫਾਸਲਾ ਵਧ ਜਾਏਗਾ। ਧੰਨਵਾਦ ਕਰਦਾ ਜਾਏ, ਸ਼ੁਕਰਾਨਾ ਕਰਦਾ ਜਾਏ। ਤੇਰਾ ਸ਼ੁਕਰ, ਧੰਨਵਾਦ ਕਿਉਂਕਿ ਤੇਰੇ ਨਾਲ ਪਿਆਰ ਹੈ। ਇਸ ਸੰਬੰਧ ਵਿੱਚ ਇਕ ਗਾਥਾ ਮੈਨੂੰ ਯਾਦ ਆ ਗਈ ਏ, ਸਾਹਮਣੇ ਹੈ, ਕਹਿ ਦਿਆਂ।

ਪੰਚ ਦਸੀ ਧਾਰਮਿਕ ਕਹਾਣੀਆਂ ਦੀ ਕਿਤਾਬ ਹੈ। ਅਫਸਾਨੇ ਕਹਾਣੀਆਂ ਮਿਥਿਹਾਸ। ਮਿਥਿਹਾਸ ਕਹਿੰਦੇ ਨੇ ਮਿਥ ਕੇ ਗਲ ਕੀਤੀ ਹੈ, ਹੈ ਨਹੀ ਇਸ ਤਰ੍ਹਾਂ ਦਾ ਇਤਿਹਾਸ। ਇਤਿਹਾਸ ਇਤੀ ਹੋਇਆ ਹੈ, ਇਸ ਤਰ੍ਹਾਂ ਹੋਇਆ ਹੈ। ਮਿਥਿਹਾਸ ਇਸ ਤਰ੍ਹਾਂ ਹੋਇਆ ਨਹੀਂ, ਮਿਥ ਕੇ ਗਲ ਕੀਤੀ ਹੈ। ਹਕੀਕਤ, ਜੋ ਕਹਿ ਰਿਹਾ ਹਾਂ ਹਕੀਕਤ ਹੈ ਸਚਾਈ ਹੈ। ਕਹਾਣੀ (ਕਹਾ ਨਹੀਂ), ਜੋ ਆਖਿਆ, ਹੈ ਨਹੀ। ਜੋ ਹੈ ਨਹੀਂ। ਹਕੀਕਤ ਨਹੀਂ ਹੈ, ਕਹਾਣੀ ਹੈ। ਕਹਾਣੀਆਂ ਦੀ ਕਿਤਾਬ ਹੈ ਧਾਰਮਿਕ ਕਹਾਣੀਆਂ ਦੀ। ਪੰਚ ਦਸੀ। ਮਿਥਿਹਾਸਕ ਗਾਥਾਵਾਂ ਨੇ ਵਿਚ।

ਨਵ-ਵਿਆਤਾ ਜੋੜਾ, ਨਵਾਂ ਵਿਆਹ ਪਤੀ, ਪਤਨੀ। ਭਾਰਤ ਦੀ ਪਰੰਪਰਾ ਹੈ, ਲਾੜਾ ਕਿਰਪਾਨ ਵੀ ਪਹਿਨਦਾ ਹੈ। ਆਮ ਪ੍ਰਾਂਤਾਂ ਵਿਚ ਜਦ ਕਿਰਪਾਨ ਦੀ ਲੋੜ ਪੈਂਦੀ ਹੈ ਨਾ, ਇਹ ਹਿੰਦੂ ਵੀਰ ਫਿਰ ਸਿੱਖਾਂ ਦੇ ਘਰ ਮੰਗਣ ਆਉਂਦੇ ਨੇ। ਪਈ ਮੁੰਡੇ ਨੂੰ ਲਾੜ੍ਹਾ ਬਣਾਉਣਾ ਹੈ ਕਿਰਪਾਨ ਚਾਹੀਦੀ ਹੈ। ਪੁਰਾਣੀ ਪਰੰਪਰਾ ਦੇ ਮੁਤਾਬਿਕ ਉਸਨੇਂ

ਕਿਰਪਾਨ ਪਹਿਨੀ ਹੋਈ ਸੀ। ਅਜੇ ਕਪੜੇ ਦੋਨਾਂ ਨੇ ਵਿਆਹ ਦੇ ਹੀ ਪਾਏ ਹੋਏ ਸਨ, ਕੀਮਤੀ ਔਰ ਸ਼ੁਧ। ਦੋਨੋਂ ਦਰਿਆ ਦੇ ਕੰਢੇ ਤੇ ਆਏ ਨੇ ਬੇੜੀ ਵਿਚ ਬੈਠੇ ਨੇ। ਤੇ ਨੌਕਾ ਬੇੜੀ ਆਪ ਚਲਾ ਰਿਹਾ ਹੈ, ਪਤੀ। ਪਤਨੀ ਸਾਹਮਣੇ ਬੈਠੀ ਹੈ। ਹੌਲੀ ਹੌਲੀ ਬੇੜੀ ਗਈ। ਗਲਾਂ ਬਾਤਾਂ ਕਰ ਦਿਆਂ ਅਚਾਨਕ ਹੜ ਆਇਆ ਤੇ ਦਰਿਆ ਵਿਚ ਤੂਫਾਨ ਆ ਗਿਆ। ਬੇੜੀ ਡੋਲਨ ਲਗ ਪਈ, ਹਿਚਕੋਲੇ ਖਾਣ ਲਗ ਪਈ। ਘਬਰਾ ਗਈ ਪਤਨੀ। ਉਸਨੇ ਆਖਿਆ ਅਸੀ ਤੇ ਡੁਬ ਜਾਵਾਂਗੇ। ਫਸ ਗਏ ਹਾਂ। ਹੁਣ ਤਾਂ ਡੁਬ ਜਾਵਾਂਗੇ। ਲੇਕਿਨ ਪਤੀ ਹੱਸ ਰਿਹਾ। ਉਸਦੇ ਚਿਹਰੇ ਤੇ ਮੁਸਕਰਾਹਟ ਹੈ ਮੁਰਦਮੀ ਨਹੀਂ। ਉਸਦੇ ਚਿਹਰੇ ਤੇ ਉਹੀ ਖੇੜਾ ਹੈ ਗ਼ਮ ਨਹੀ। ਪਤਨੀ ਤੇ ਚਿੰਤਾ ਨਾਲ ਭਰ ਗਈ, ਘਬਰਾਹਟ ਨਾਲ ਭਰ ਗਈ। ਡਰ ਨਾਲ ਭਰ ਗਈ। ਡੋਲਦੀ ਹੋਈ ਕਿਸ਼ਤੀ ਜਦ ਚਪੂਆਂ ਨਾਲ ਸੰਭਲਦੀ ਨਹੀਂ ਪਈ ਤੇ ਚਲਦੀ ਵੀ ਨਹੀਂ ਪਈ। ਭਿਅੰਕਰ ਡੋਲਦੀ ਪਈ ਹੈ। ਪਤਨੀ ਨੇ ਪੁਛ ਲਿਆ ਇਤਨੀ ਕਿਸ਼ਤੀ ਡੋਲ ਰਹੀ ਏ। ਤੁਸੀ ਖਿੜ ਰਹੇ ਹੋ, ਹਸਦੇ ਪਏ ਹੋ, ਮੁਸਕਰਾ ਰਹੇ ਹੋ। ਜਾਨ ਖਤਰੇ ਵਿਚ ਹੈ, ਬੇੜੀ ਡੋਲਦੀ ਪਈ ਹੈ। ਉਸਨੇ ਮਿਆਨ 'ਚੋਂ ਕਿਰਪਾਨ ਕਢੀ ਤੇ ਪਤਨੀ ਦੇ ਗਲੇ ਤੇ ਰੱਖ ਦਿਤੀ। ਉਹ ਖਿੜ ਖਿੜਾ ਕੇ ਹੱਸ ਪਈ। ਤੇ ਪਤੀ ਕਹਿੰਦਾ ਹੈ, ਹੈਂ ! ਤੇਰੇ ਗਲੇ ਤੇ ਮੈਂ ਕਿਰਪਾਨ ਰਖੀ ਏ ਤੇ ਤੂੰ ਹਸਦੀ ਹੈਂ। ਉਸਨੇ ਕਿਹਾ ਤੇਰੇ ਨਾਲ ਪਿਆਰ ਹੈ। ਤੇਰੇ ਹੱਥਾਂ ਨਾਲ ਪਿਆਰ ਹੈ ਤੇ ਤੇਰੇ ਹੱਥਾਂ ਵਿਚ ਭਾਵੇਂ ਕਿਰਪਾਨ ਹੋਵੇ ਉਹ ਵੀ ਚੰਗੀ ਲਗਦੀ ਹੈ। ਉਹ ਵੀ ਚੰਗੀ ਲਗਦੀ ਹੈ। ਪਤੀ ਕਹਿਣ ਲਗਾ ਮੈਨੂੰ ਪ੍ਰਮਾਤਮਾ ਨਾਲ ਪਿਆਰ ਹੈ। ਇਹ ਤੂਫਾਨ ਉਸਦੇ ਹੱਥਾਂ ਵਿਚ ਹੈ। ਜਦ ਉਸਦੇ ਨਾਲ ਮੈਨੂੰ ਪਿਆਰ ਹੈ ਉਸਦੇ ਹੱਥਾਂ ਨਾਲ ਵੀ ਪਿਆਰ ਹੈ, ਇਸ ਤੂਫਾਨ ਨਾਲ ਵੀ ਪਿਆਰ ਹੈ। ਤੂੰ ਗਲੇ ਉਤੇ ਕਿਰਪਾਨ, ਮੌਤ ਨੂੰ ਵੇਖ ਕੇ ਹਸੀ ਏਂ, ਕਿਉਂਕਿ ਮੇਰੇ ਹੱਥ ਵਿਚੋਂ ਤੈਨੂੰ ਮੌਤ ਮਿਲੇਗੀ। ਇਹ ਤੂਫਾਨ ਪ੍ਰਭੂ ਦੇ ਹੱਥਾਂ ਵਿਚ ਹੈ ਜੋ ਕੁਝ ਹੋਵੇਗਾ ਉਸਦੇ ਹੱਥਾਂ ਵਿਚ ਹੋਵੇਗਾ। ਮੈਨੂੰ ਪਿਆਰਾ ਹੈ।

ਮਿਥਿਹਾਸ ਵਿਚ, ਕਹਾਣੀ ਵਿਚ, ਬਹੁਤ ਵੱਡੀ ਸਚਾਈ ਉਜਾਗਰ ਕਰ ਦਿਤੀ। ਬਹੁਤ ਵਡੀ ਸਚਾਈ ਨੂੰ ਬਿਆਨ ਕੀਤਾ ਹੈ। ਇਸਨੂੰ ਉਸਤਾਦ ਜ਼ੌਕ ਆਪਣੇ ਢੰਗ ਨਾਲ ਬਿਆਨ ਕਰਦਾ ਹੈ ਪੜ੍ਹਨਾ। ਉਹ ਕਹਿੰਦਾ ਹੈ :—

*ਡੂਬਨੇ ਕਾ ਗ਼ਮ ਉਸ ਕੋ ਭਲਾ ਕਿਉਂ ਕਹੋ॥*
*ਹਮ ਭੀ ਤੇਰੇ, ਕਿਸ਼ਤੀ ਭੀ ਤੇਰੀ, ਦਰਿਆ ਭੀ ਤੇਰਾ, ਸਾਹਿਲ ਭੀ ਤੂੰ।*

ਜਦ ਹੈ ਹੀ ਸਭ ਕਿਛੁ ਤੇਰਾ। ਇਹ ਵਗਦਾ ਹੋਇਆ ਦਰਿਆ ਇਹ ਕਿਸ਼ਤੀ, ਇਹ ਮੈਂ ਔਰ ਕਿਨਾਰਾ ਸਾਹਿਲ ਸਭ ਤੂੰ ਹੀ ਹੈਂ। ਛੋੜ ਦਿਤਾ ਹੈ ਗ਼ਮ। ਇਹ ਚਿੰਤਾ ਹੀ ਛੋੜ ਦਿਤੀ। ਭਾਵਨਾ ਵਿਚ ਇਹ ਅਵਸਥਾ ਬਣ ਸਕਦੀ ਹੈ, ਕਾਮਨਾ ਵਿਚ ਨਹੀਂ। ਭਾਵਨਾ ਵਿਚ ਧੰਨਵਾਦ ਪੈਦਾ ਹੁੰਦਾ ਹੈ। ਸ਼ੁਕਰਾਨਾ ਪੈਦਾ ਹੁੰਦਾ ਹੈ। ਕਾਮਨਾ ਵਿਚ ਗਿਲੇ ਪੈਦਾ ਹੁੰਦੇ ਨੇ। ਨਾਲ ਨਾਲ ਗਿਲੇ। ਮੈਂ ਇਤਨੇ ਪਾਠ ਕੀਤੇ ਨੇ ਹੋਇਆ ਹੀ ਨਹੀਂ ਕੁਝ। ਇਤਨਾ ਜਪ ਤੇ ਕੀਤਾ ਹੈ, ਮਿਲਿਆ ਤੇ ਹੈ ਨਹੀ ਕੁਛ। ਐਨੇ ਲੰਗਰ ਕਰਾਏ ਨੇ, ਅਖੰਡ ਪਾਠ ਕਰਾਏ ਨੇ, ਹੋਇਆ ਤੇ ਕੁਛ ਨਹੀਂ। ਕਾਮਨਾ ਕਰਕੇ ਜੋ ਕਰ ਰਿਹਾ ਹੈ, ਨਾਲ ਗਿਲੇ ਚਲਦੇ ਨੇ, ਇਹ ਯਾਦ ਰੱਖਣਾ। ਭਾਵਨਾ ਕਰਕੇ ਜੋ ਕਰ ਰਿਹਾ

ਹੈ, ਸ਼ੁਕਰਾਨਾ ਨਾਲ ਦੇ ਨਾਲ ਚਲਦਾ ਹੈ। ਕਾਮਨਾ ਗ੍ਰਸੇ ਹੋਏ ਮਨੁੱਖ ਦਾ ਜਪ ਇਕਾਗਰਤਾ ਨਹੀਂ ਬਣੇਗੀ, ਭਟਕਨਾ ਬਣੇਗੀ। ਭਟਕਨਾ ਬਣੇਗੀ। ਕਾਮਨਾ ਗ੍ਰਸਿਆ ਮਨੁੱਖ ਭਟਕਿਆ ਹੁੰਦਾ ਹੈ। ਕੀ ਹੋਇਆ ਪਾਠ ਕਰ ਰਿਹਾ ਹੈ। ਕੀ ਹੋਇਆ ਵਾਹਿਗੁਰੂ ਵਾਹਿਗੁਰੂ ਦਾ ਜਪ ਕਰ ਰਿਹਾ ਹੈ। ਕੀ ਹੋਇਆ ਕਥਾ ਕੀਰਤਨ ਸੁਣ ਰਿਹਾ ਹੈ। ਐਸਾ ਮਨੁੱਖ ਭਟਕ ਰਿਹਾ ਹੈ, ਐਸੇ ਮਨੁੱਖ ਦੀ ਗਹਰਾਈ, ਅੰਨਮਈ ਕੋਸ਼ ਤੋਂ ਥਲੇ ਨਹੀਂ ਜਾਂਦੀ। ਉਹ ਵਿਗਿਆਨ-ਮਈ ਕੋਸ਼, ਮਨ-ਮਈ ਕੋਸ਼ ਤਕ ਨਹੀਂ ਪਹੁੰਚਦਾ। ਇਸਦੀ ਸਾਰੀ ਭਟਕਨਾ ਬਾਹਰ-ਮੁੱਖੀ ਹੁੰਦੀ ਹੈ। ਬਾਹਰ ਕਿਉਂ ਭਟਕਦਾ ਹੈ। ਇਸਨੂੰ ਕਾਮਨਾ ਭਟਕਾਉਂਦੀ ਏ ਤੇ ਕਾਮਨਾ ਇਸਨੂੰ ਸਮੇਂ ਵਿਚ ਰੱਖਦੀ ਹੈ। ਸਮ, ਵਕਤ। ਬੜੇ ਧਿਆਨ ਨਾਲ ਸੁਣਨਾ। ਸਮਾਂ ਇਕੋ ਹੀ ਹੈ, ਪਰ ਸਾਡੇ ਕਰਕੇ ਸਮੇਂ ਦੇ ਤਿੰਨ ਰੂਪ ਬਣ ਜਾਂਦੇ ਨੇ। ਉਂਝ ਸਮੇਂ ਦੇ ਤਿੰਨ ਰੂਪ ਨਹੀਂ ਹਨ। ਮੇਰਾ ਗੁਜ਼ਰਿਆ ਹੋਇਆ ਸਮਾਂ ਭੂਤਕਾਲ, ਮੇਰਾ ਆਉਣ ਵਾਲਾ ਸਮਾਂ ਭਵਿਸ਼। ਮੇਰਾ ਹੁਣ ਦਾ ਸਮਾਂ ਵਰਤਮਾਨ। ਜੇ ਮੈਂ ਨਾ ਹੋਵਾਂ, ਤੇ ਨਾ ਭੂਤ ਕਾਲ ਹੈ, ਨਾ ਭਵਿਸ਼, ਨਾ ਵਰਤਮਾਨ। ਸਾਰੇ ਸਿਆਣੇ ਹੋ। ਉਮੀਦ ਹੈ ਗਲ ਪਕੜ ਵਿਚ ਆ ਗਈ ਹੋਵੇਗੀ। ਸਮੇਂ ਦੀ ਵੰਡ ਮਨੁੱਖ ਕਰਕੇ ਹੁੰਦੀ ਹੈ। ਸਮੇਂ ਦੀ ਵੰਡ ਮੇਰੇ ਕਰਕੇ ਹੈ। ਕਿਉਂਕਿ ਮੇਰਾ ਕੁਝ ਗੁਜਰਿਆ ਹੋਇਆ ਸਮਾਂ ਵੀ ਹੈ। ਮੇਰਾ ਕੁਝ ਆਉਣ ਵਾਲਾ ਸਮਾਂ ਵੀ ਹੈ। ਮੇਰਾ ਕੁਝ ਹੁਣ ਦਾ ਸਮਾਂ ਵੀ ਹੈ। ਤੇ ਮੇਰਾ ਸਮਾਂ ਜੋ ਗੁਜਰ ਚੁਕਿਆ ਹੈ, ਉਂਝ ਸਮਾਂ ਇਕ ਹੈ ਮੈਂ ਉਸਨੂੰ ਭੂਤਕਾਲ ਕਹਿੰਦਾ ਹਾਂ। ਮੈਂ ਉਸ ਨੂੰ ਮਾਜ਼ੀ ਕਹਿੰਦਾ ਹਾਂ। ਮੇਰਾ ਜੋ ਆਉਣ ਵਾਲਾ ਸਮਾਂ ਹੈ ਮੈਂ ਉਸਨੂੰ ਭਵਿਸ਼ ਕਹਿ ਦਿੰਦਾ ਹਾਂ। ਉਰਦੂ ਫਾਰਸੀ ਵਿਚ ਮੁਸਤਿਕਬਿਲ ਕਹਿ ਦਿੰਦੇ ਹਾਂ। ਮੇਰਾ ਜੋ ਹੁਣ ਦਾ ਸਮਾਂ ਹੈ ਬ੍ਰਿਜ ਭਾਸ਼ਾ ਵਿਚ ਵਰਤਮਾਨ ਕਹਿ ਦਿੰਦੇ ਨੇ, ਹਿੰਦੀ ਵਿਚ ਵਰਤਮਾਨ ਕਹਿ ਦਿੰਦੇ ਨੇ, ਉਰਦੂ ਵਿਚ ਹਾਲ ਕਹਿ ਦਿੰਦੇ ਨੇ, ਹਾਲ। ਜਿਵੇਂ ਮੈਂ ਸਵੇਰੇ ਅਰਜ਼ ਕੀਤੀ ਸੀ ਸਮੇਂ ਦੇ ਨਾਲ ਸ਼ਬਦਾਂ ਦੇ ਅਰਥ ਬਦਲ ਜਾਂਦੇ ਨੇ :—

**ਚਰਨ ਗਹਉ ਬਕਉ ਸੁਭ ਰਸਨਾ...।** (ਸ੍ਰੀ.ਗੁ.ਗ੍ਰੰ.ਸਾ. ਅੰਕ ੭੦੧)

ਬੋਲਣ ਨੂੰ ਹੀ ਬਕਨਾ ਕਹਿੰਦੇ ਨੇ। ਉਸੇ ਤੋਂ ਵਕਤਾ ਸ਼ਬਦ ਬਣਿਆ ਹੈ ਵਕਤਾ। **ਚਰਨ ਗਹਉ ਬਕਉ ਸੁਭ ਰਸਨਾ...।** ਅਜ ਤੁਸੀਂ ਕਿਸੇ ਨੂੰ ਭਾਰਤ ਵਿਚ ਕਹੋ ਤੂੰ ਬਕਦਾ ਹੈ, ਮੈਂ ਬਕਦਾ ਹਾਂ। ਇਹ ਗਾਲ੍ਹ ਸਮਝਦੇ ਨੇ। ਸਮੇਂ ਦੇ ਨਾਲ ਬੋਲਾਂ ਦੇ ਅਰਥ ਬਦਲ ਜਾਂਦੇ ਨੇ। ਸਮਾਂ ਬਦਲਾ ਕੇ ਰੱਖ ਦਿੰਦਾ ਹੈ ਵਰਨਾ ਸ਼ਬਦ ਦੇ ਅਰਥ ਨਹੀਂ ਬਦਲਦੇ। ਨਹੀਂ ਬਦਲਦੇ, ਸਮੇਂ ਨੇ ਬਦਲੇ। ਹਾਲ। ਇਰਾਨੀ ਭਾਸ਼ਾ ਦਾ ਸ਼ਬਦ ਹੈ। ਹਾਲ ਕਹਿੰਦੇ ਨੇ ਵਰਤਮਾਨ ਨੂੰ ਹੁਣ। ਤੇਰਾ ਕੀ ਹਾਲ ਹੈ। ਅਸੀ ਜੋ ਪੁਛਦੇ ਹਾਂ ਇਸਦੇ ਅਰਥ ਕੁਝ ਹੋਰ ਨੇ। ਇਰਾਨ ਦੇ ਜਦ ਪੁਛਦੇ ਨੇ :—

**ਸ਼ੁਮਾ ਹਾਲ ਚਿਹ ਅਸਤ।**

ਤੇਰਾ ਹਾਲ ਕੈਸਾ ਹੈ। ਜੇ ਢੰਗ ਦੀ ਗਲ ਨਾ ਕਰੇ ਤੇ ਕਹਿੰਦਾ ਹੈ।

**ਈਂ ਬੇ-ਹਾਲ ਅਸਤ।**

ਬਈ ਹਾਲ ਵਿਚ ਨਹੀਂ ਹਾਂ। ਵਰਤਮਾਨ ਵਿਚ ਨਹੀਂ ਹਾਂ। ਇਹ ਤੇ ਬੇ-ਹਾਲ ਹੈ। ਅਗਰ ਹਾਲ ਦੇ ਵਿਚ ਨਹੀਂ ਹੈ ਤੇ ਫਿਰ ਕਿਥੇ ਹੈ। ਇਹ ਤੇ ਜੀਉ ਰਿਹਾ ਹੈ

ਭੂਤ ਕਾਲ ਵਿਚ ਮਾਜ਼ੀ ਵਿਚ। ਇਹ ਤੇ ਜੀਅ ਰਿਹਾ ਭਵਿਸ਼ ਵਿਚ। ਬਹੁਤ ਸਾਰੇ ਮਨੁੱਖ, ਅੰਦਾਜ਼ਾ ਹੈ ਧਾਰਮਿਕ ਲੋਗਾਂ ਦਾ। ਸੌ ਬੰਦੇ ਬੈਠੇ ਹੋਵਨ, ੯੯ ਬੰਦੇ ਭੂਤਕਾਲ ਵਿਚ ਹੁੰਦੇ ਨੇ ਭਵਿਸ਼ ਵਿਚ ਹੁੰਦੇ ਨੇ। ਕੋਈ ਇਕ ਅੱਧ ਮਨੁੱਖ ਜਿਥੇ ਬੈਠਾ ਉਥੇ ਬੈਠਾ ਹੋਵੇਗਾ। ਵਰਨਾ ਭੂਤਕਾਲ ਵਿਚ ਬੈਠਾ ਹੁੰਦਾ ਹੈ। ਗੁਜਰੇ ਹੋਏ ਸਮੇਂ ਵਿਚ ਬੈਠਾ ਹੁੰਦਾ ਹੈ। ਭਵਿਸ਼ ਵਿਚ ਬੈਠਾ ਹੁੰਦਾ ਹੈ। ਕਿਵੇਂ ਪਤਾ ਚਲੇਗਾ ? ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਬੈਠਾ ਹੈ। ਆਉਣ ਵਾਲੇ ਸਮੇਂ ਦੀ ਚਿੰਤਾ ਵਿਚ ਬੈਠਾ ਹੈ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਸਤਾਉਂਦੀਆਂ ਨੇ। ਤੰਗ ਕਰਦੀਆਂ ਨੇ। ਗੁਜ਼ਰੇ ਹੋਏ ਸਮੇਂ ਵਿਚ ਕੁਛ ਮਿਲਿਆ ਸੀ। ਮਿਲਕੇ ਬੜੀ ਖੁਸ਼ੀ ਹੋਈ ਸੀ। ਪ੍ਰਸੰਨਤਾ ਹੋਈ ਸੀ। ਵਿਛੁੜ ਗਿਆ, ਵਿਛੜ ਗਿਆ। ਬੜੇ ਧਿਆਨ ਨਾਲ ਸੁਣਨਾ ਜੋ ਸਮੇਂ ਵਿਚ ਮਿਲਿਆ ਹੈ, ਵਿਛੁੜੇਗਾ। ਇਸ ਵਾਸਤੇ ਕਹਿੰਦੇ ਨੇ ਪ੍ਰਮਾਤਮਾ ਤੇ ਸਮੇਂ ਵਿਚ ਹੈ ਹੀ ਨਹੀਂ। ਕਲਗੀਧਰ ਪਾਤਸ਼ਾਹ ਕਹਿੰਦੇ ਨੇ :–

**ਅਕਾਲ ਹੈਂ॥ਅਜਾਲ ਹੈਂ॥**

(ਜਾਪੁ ਸਾਹਿਬ)

ਉਹ ਜੋ ਅਕਾਲ ਹੈ ਉਸ ਦੇ ਉਪਰ ਕਾਲ ਦਾ ਜਾਲ ਨਹੀਂ ਹੈ। ਸਮੇਂ ਦਾ ਜਾਲ ਨਹੀਂ। ਕਾਲ ਸਮੇਂ ਨੂੰ ਕਹਿੰਦੇ ਨੇ। ਇਹ ਤਨ ਕਾਲ ਦਾ ਹਿਸਾ ਹੈ ਚਾਹੇ ਤਨ ਪੈਗੰਬਰ ਦਾ ਹੋਵੇ, ਦੇਵੀ ਦੇਵਤੇ ਦਾ ਹੋਵੇ, ਮਹਾਨ ਰਿਸ਼ੀ ਮੁਨੀਆਂ ਦਾ ਹੋਵੇ, ਗੁਰੂ, ਪੀਰ, ਪੈਗੰਬਰਾਂ ਦਾ ਹੋਵੇ। ਤਨ ਸਮੇਂ ਵਿਚ ਬਣਿਆ ਹੈ। ਸਮਾਂ ਮਿਟਾ ਕੇ ਰੱਖ ਦਏਗਾ :–

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵ ਜੂ ਅਵਤਰਾ॥**
**ਕਾਲ ਪਾਇ ਕਰ ਬਿਸਨੁ ਪ੍ਰਕਾਸਾ॥**
**ਸਕਲ ਕਾਲ ਕਾ ਕੀਆ ਤਮਾਸਾ॥੭॥**

(ਚੌਪਈ ਪਾ : ੧੦)

ਇਹ ਤਨ ਸਭ ਸਮੇਂ ਦਾ ਤਮਾਸ਼ਾ ਹੈ। ਸਮੇਂ ਵਿਚ ਬਣਿਆ ਹੈ, ਸਮਾਂ ਮਿਟਾ ਦੇਏਗਾ। ਸਮੇਂ ਵਿਚ ਮਿਲਿਆ ਹੈ ਸਮੇਂ ਨੇ ਖੋਹ ਲੈਣਾ ਹੈ। ਜੋ ਕਾਲ ਵਿਚ ਮਿਲਿਆ ਹੈ, ਕਾਲ ਖੋਹ ਲਏਗਾ, ਕੁਛ ਵੀ ਨਹੀਂ। ਇਹ ਹੁਣ ਸਿਰਫ ਤਨ ਦੀ ਗਲ ਨਹੀਂ ਕੁਛ ਵੀ ਮਿਲਿਆ ਹੈ। ਜੋ ਮੈਨੂੰ ਸਮੇਂ ਵਿਚ ਮਿਲਿਆ ਹੈ, ਸਮਾਂ ਖੋਹ ਲਏਗਾ। ਜਿਨ੍ਹਾਂ ਦਾ ਅਭਿਆਸ ਕਰਦਿਆਂ ਧਿਆਨ ਗਹਿਰਾ ਗਿਆ ਹੋਵੇ ਜ਼ਰੂਰ ਇਹ ਗਲ ਪਕੜ ਵਿਚ ਆ ਗਈ ਹੋਵੇਗੀ। ਜੋ ਸਮੇਂ ਵਿਚ ਮਿਲਿਆ ਹੈ, ਸਮੇਂ ਨੇ ਖੋਹ ਲੈਣਾ ਹੈ। ਯਾਦਾਂ ਭੂਤ ਕਾਲ ਦੀਆਂ, ਗੁਜਰੇ ਹੋਏ ਸਮੇਂ ਦੀਆਂ, ਕਿਉਂ ? ਕੁਛ ਮਿਲਿਆ ਸੀ ਮਿਲ ਕੇ ਬੜੀ ਖੁਸ਼ੀ ਹੋਈ ਸੀ, ਯਾਦ ਆਉਂਦੀ ਹੈ। ਫਿਰ ਵਿਛੁੜ ਗਿਆ ਕੁਛ ਵੀ ਮਿਲਿਆ ਸੀ। ਚਲਾ ਗਿਆ, ਬੜੀ ਚੋਟ ਲਗੀ, ਬੜਾ ਦੁਖ ਹੋਇਆ, ਯਾਦ ਆਉਂਦਾ ਹੈ। ਯਾਦਾਂ ਵਿਚ ਦੁਖ ਤੇ ਸੁਖ ਹੁੰਦਾ ਹੈ, ਹੋਰ ਕੁਛ ਵੀ ਨਹੀਂ। ਮੱਥਾ ਦਸ ਦਿੰਦਾ ਹੈ, ਇਹ ਹੁਣ ਦੁਖਾਂ ਨੂੰ ਯਾਦ ਕਰ

ਰਿਹਾ ਹੈ। ਅੱਖਾਂ ਦਸ ਦਿੰਦੀਆਂ ਹਨ, ਚਿਹਰਾ ਦਸ ਦਿੰਦਾ ਹੈ। ਇਹ ਸੁਖਾਂ ਨੂੰ ਯਾਦ ਪਿਆ ਕਰਦਾ ਹੈ, ਮਸਤਕ ਦਸ ਦਿੰਦਾ ਹੈ। ਅੱਖਾਂ ਦਸ ਦਿੰਦੀਆਂ ਹਨ। ਯਾਦਾਂ ਦੁਖ ਸੁਖ ਦੀਆਂ ਹੁੰਦੀਆਂ ਨੇ। ਮਨੁੱਖ ਦਾ ਮਨ ਚਲਾ ਜਾਂਦਾ ਹੈ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ। ਫਿਰ ਚਲਾ ਜਾਂਦਾ ਹੈ ਭਵਿਸ਼ ਵਿਚ, ਆਉਣ ਵਾਲੇ ਸਮੇਂ ਵਿਚ ਕਿਉਂ ? ਆਉਣ ਵਾਲੇ, ਸਮੇਂ ਵਿਚ ਕਿਉਂ ਚਲਾ ਜਾਂਦਾ ਹੈ। ਆਉਣ ਵਾਲੇ ਸਮੇਂ ਵਿਚ ਇਸ ਵਾਸਤੇ ਚਲਾ ਜਾਂਦਾ ਹੈ। ਹੁਣ ਜੋ ਕੁਛ ਹੈ ਕੋਲ, ਕਿਧਰੇ ਵਿਛੁੜ ਨਾ ਜਾਏ। ਚਿੰਤਾ, ਭਵਿਸ਼ ਦੀ ਚਿੰਤਾ। ਯਾ ਤੇ ਮਨੁੱਖ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਹੁੰਦਾ ਹੈ ਯਾ ਮਨੁੱਖ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ ਬੈਠਾ ਹੁੰਦਾ ਹੈ। ਕੌਣ ਗੁਰਦੁਆਰੇ ਬੈਠਾ ਅਤੇ ਕੌਣ ਮੰਦਰ ਬੈਠਾ ਹੈ। ਕੋਈ ਭਵਿਸ਼ ਵਿਚ ਬੈਠਾ ਹੈ, ਕੋਈ ਭੂਤਕਾਲ ਵਿਚ ਬੈਠਾ ਹੈ। ਸੁਣ ਲ਼ਉ ਇਕ ਸੰਤ ਕਵੀ ਦੇ ਬੋਲ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ। ਅਭਿਆਸ ਦੀਆਂ ਬੜੀਆਂ ਗਹਰਾਈਆਂ ਨੂੰ ਉਨ੍ਹਾਂ ਨੇ ਛੋਹਿਆ ਹੈ, ਕੇਵਲ ਕਵੀ ਨਹੀਂ ਏ। ਅਭਿਆਸੀ ਨੇ, ਗੁਰਮੁਖ ਨੇ, ਕਹਿੰਦੇ ਨੇ :—

*ਬੀਤ ਗਈ ਦੀ ਯਾਦ ਪਈ ਹਡਾਂ ਨੂੰ ਖਾਵੇ।*
*ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ।*

ਅਕਸਰ ਬੁੱਢੇ ਕੋਲ ਭਵਿਸ਼ ਨਹੀ ਰਹਿੰਦਾ ਕਿਉਂ ਕਿ ਅਗੇ ਦੇਖੇ ਤੇ ਮੌਤ ਹੀ ਹੈ। ਦਸ ਬੁੱਢੇ ਜਿਥੇ ਬੈਠੇ ਹੋਣ ਭੂਤਕਾਲ ਦੀਆਂ ਯਾਦਾਂ ਹੋਣਗੀਆਂ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਹੋਣਗੀਆਂ। ਜਦ ਮੈਨੂੰ ਕੋਈ ਕਹਿਣ ਲਗਦਾ ਹੈ, ਤਿੰਨ ਰੁਪਏ ਮਣ ਕਣਕ ਲੈਂਦੇ ਹੁੰਦੇ ਸੀ ਅਸੀ ਇੰਝ ਕਰਦੇ ਹੁੰਦੇ ਸੀ, ਉਂਝ ਕਰਦੇ ਹੁੰਦੇ ਸੀ। ਇਸ ਤਰ੍ਹਾਂ ਜੋ ਵੀ ਆਖੇ ਸਮਝ ਲੈਣਾ ਬੁੱਢਾ ਹੈ। ਬਾਰ ਬਾਰ ਧਿਆਨ ਪਿਛੇ ਜਾਂਦਾ ਹੈ, ਪਿਛੇ ਜਾਂਦਾ ਹੈ। ਅਗੇ ਕਿਉਂ ਨਹੀਂ ਜਾਂਦਾ, ਅਗੇ ਤੇ ਸ਼ਮਸ਼ਾਨ ਹੈ, ਪਿਛੇ ਜਾਂਦਾ ਹੈ। ਭਾਈ ਸਾਹਿਬ ਕਹਿੰਦੇ ਨੇ :— *ਬੀਤ ਗਈ ਦੀ ਯਾਦ ਪਈ ਹਡਾਂ ਨੂੰ ਖਾਵੇ। ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ।* ਜੋ ਸਮਾਂ ਲੰਘ ਗਿਆ ਹੈ ਉਸ ਦੀਆਂ ਯਾਦਾਂ ਮੇਰੀਆਂ ਹਡੀਆਂ ਖਾ ਗਈਆਂ ਨੇ। ਜੋ ਸਮਾਂ ਆਉਣਾ ਵਾਲਾ ਹੈ ਉਸ ਦੀ ਚਿੰਤਾ ਮੈਨੂੰ ਜਲਾ ਰਹੀ ਹੈ। ਕਬਰ ਵਿਚ ਮੁਰਦੇ ਨੂੰ ਕੀੜੇ ਖਾਂਦੇ ਨੇ, ਚਿਤਾ ਵਿਚ ਮੁਰਦੇ ਨੂੰ ਜਲਾਇਆ ਜਾਂਦਾ ਹੈ। ਯਾ ਤੇ ਮਨੁੱਖ ਕਬਰ ਵਿਚ ਪਿਆ ਹੁੰਦਾ ਹੈ ਭੂਤ ਕਾਲ ਦੀਆਂ ਯਾਦਾਂ ਦੇ ਕੀੜੇ ਇਸਨੂੰ ਖਾ ਰਹੇ ਹੁੰਦੇ ਨੇ। ਯਾ ਇਹ ਚਿਤਾ ਵਿਚ ਪਿਆ ਹੁੰਦਾ ਹੈ ਭਵਿਸ਼ ਦੀ ਚਿੰਤਾ ਇਸਨੂੰ ਜਲਾ ਰਹੀ ਹੁੰਦੀ ਹੈ। ਜੀਉਂਦਾ ਹੀ ਨਹੀ। ਜੀਊਂਦਾ ਜਾਗਦਾ ਮਨੁੱਖ ਤਾਂ ਉਹ ਹੈ ਜੋ ਵਰਤਮਾਨ ਵਿਚ ਹੋਵੇ। ਯਾ ਤੇ ਮਨ ਕਬਰ ਦੇ ਵਿਚ ਹੁੰਦਾ ਹੈ, ਖਾਧਾ ਜਾ ਰਿਹਾ ਹੈ। ਯਾ ਚਿਤਾ ਤੇ ਹੁੰਦਾ ਹੈ, ਜਲਾਇਆ ਜਾ ਰਿਹਾ ਹੈ। *ਬੀਤ ਗਈ ਦੀ ਯਾਦ ਪਈ ਹਡਾਂ ਨੂੰ ਖਾਵੇ। ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ।* ਕਿਸੇ ਵਕਤ ਮੈਂ ਆਪ ਜੀ ਨੂੰ ਅਰਜ਼ ਕੀਤਾ ਸੀ ਮੈਨੂੰ ਪ੍ਰਭੂ ਨੇ ਕਵੀ ਹਿਰਦਾ ਦਿਤਾ ਸੀ। ਫਿਰ ਆਪਣੀ ਚਰਨੀ ਲਾ ਲਿਆ ਸਤਿਗੁਰਾਂ ਨੇ ਕਥਾ ਵਾਚਕ ਬਣਾ ਦਿੱਤਾ। ਕਵਿਤਾ ਬਚਪਨ ਤੋਂ ਅੰਦਰੋਂ ਨਿਕਲਦੀ ਸੀ। ਇਸ ਸੰਬੰਧ ਵਿਚ

ਮੈਂ ਦੋ ਰਬਾਈਆਂ ਲਿਖੀਆਂ ਸਨ ਇਕ ਪੰਜਾਬੀ ਵਿਚ ਇਕ ਉਰਦੂ ਵਿਚ। ਪਿਛਲੇ ਸੰਸਕਾਰਾਂ ਕਰਕੇ, ਪੜ੍ਹਾਈ ਲਿਖਾਈ ਕਰਕੇ ਕਿਉਂਕਿ ਉਰਦੂ ਮੀਡੀਅਮ ਸੀ ਅਕਸਰ ਕਵਿਤਾ ਉਰਦੂ ਵਿਚ, ਪਰਸ਼ੀਅਨ ਵਿਚ। ਭਾਈ ਸਾਹਿਬ ਭਾਈ ਵੀਰ ਸਿੰਘ ਜੋ ਕਹਿੰਦੇ ਨੇ। ਇਸ ਤਰ੍ਹਾਂ ਦੇ ਖਿਆਲ ਦੀਆਂ ਦੋ ਰੁਬਾਈਆਂ ਆ ਗਈਆਂ ਨੇ ਸਾਹਮਣੇ ਤੁਹਾਨੂੰ ਸਰਵਣ ਕਰਵਾ ਦਿਆਂ। ਉਰਦੂ ਦੀ ਪਹਿਲੇ :—

*ਕੁਛ ਮਾਜ਼ੀ ਕੀ ਖਾਕ ਹੂੰ*
*ਕੁਛ ਮੁਸਤਿਕਬਿਲ ਕਾ ਨੂਰ ਹੂੰ*

**ਮਾਜ਼ੀ ਭੂਤਕਾਲ, ਮੁਸਤਿਕਬਿਲ ਭਵਿਸ਼।**

*ਕੁਛ ਮਾਜ਼ੀ ਕੀ ਖਾਕ ਹੂੰ।*
*ਕੁਛ ਮੁਸਤਿਕਬਿਲ ਕਾ ਨੂਰ ਹੂੰ।*
*ਜੀਨਾ ਅਭੀ ਨਹੀ ਆਇਆ*
*ਕਿਉਂਕਿ ਹਾਲ ਸੇ ਅਭੀ ਦੂਰ ਹੂੰ।*

*ਹਾਲ ਬੇ-ਹਾਲ*

ਇਸਨੂੰ ਜੋ ਪੰਜਾਬੀ ਰੂਪ ਮੈਂ ਦਿਤਾ ਉਹ ਵੀ ਪੜ੍ਹ ਲਉ। ਇਸ ਤਰ੍ਹਾਂ ਦੀਆਂ ਮੇਰੀਆਂ ਚਾਰ ਪੰਜ ਸੌ ਰੁਬਾਈਆਂ ਨੇ :—

*ਮਾਜ਼ੀ ਦੀਆਂ ਯਾਦਾਂ ਬਸ ਸਾਗਰ ਦੀਆਂ ਛੱਲਾਂ।*
*ਭਵਿਸ਼ ਦੀ ਚਿੰਤਾ ਬਸ ਗੱਲਾਂ ਹੀ ਗੱਲਾਂ।*
*ਜੀਵਨ ਮੈਂ ਸਿਖਿਆ ਅੱਜ ਦੇ ਕੋਲੋਂ।*
*ਅੱਜ ਨੂੰ ਮਿਲਾਂ ਤੇ ਅੱਜੇ ਹੀ ਮਿਲਾਂ।*

ਸਭ ਕੁਛ ਵਰਤਮਾਨ ਦੇ ਵਿਚ ਹੈ। ਭੂਤਕਾਲ ਦੇ ਵਿਚ ਤੇ ਨਹੀ ਹੈ। ਭਵਿਸ਼ ਦੇ ਵਿਚ ਤੇ ਕੁਛ ਨਹੀ ਹੈ। ਇਕ ਹਥੋਂ ਜਾ ਚੁਕਿਆ ਹੈ ਇਕ ਹਥ ਦੇ ਵਿਚ ਹੈ ਹੀ ਨਹੀ। ਇਸ ਤਰ੍ਹਾਂ ਹੀ ਹੈ ਨਾ। ਮਾਜ਼ੀ ਭੂਤਕਾਲ ਜੋ ਕੁਝ ਹਥ ਦੇ ਵਿਚ ਸੀ, ਜਾ ਚੁਕਿਆ ਹੈ। ਭਵਿਸ਼ ਹਥ ਦੇ ਵਿਚ ਹੈ ਨਹੀ ਕੁਛ। ਯਾਦ ਉਸਦੀ ਆਉਂਦੀ ਹੈ ਜੋ ਹੱਥੋਂ ਜਾ ਚੁਕਿਆ ਹੈ। ਚਿੰਤਾ ਉਸਦੀ ਹੈ ਜੋ ਹੱਥ ਦੇ ਵਿਚ ਆਇਆ ਨਹੀ। ਉਸਦੀ ਹੈ। ਜੋ ਚਿੰਤਾ ਵਿਚ ਹੈ ਕੀ ਕੀਰਤਨ ਸੁਣੇਗਾ ਤੇ ਕੀ ਪਾਠ ਕਰੇਗਾ। ਗੁਸਤਾਖੀ ਮੁਆਫ਼ ਮੈਂ ਯਥਾਰਥ ਗੱਲਾਂ ਕਰ ਰਿਹਾ ਹਾਂ ਤਾਂ ਕਿ ਜ਼ਿੰਦਗੀ ਐਵੇਂ ਨਾ ਲੰਘ ਜਾਏ। ਗੁਰਦੁਆਰੇ ਮੰਨੋਰੰਜਨ ਨਾ ਸਮਝ ਲਈਏ। ਸਮਝਦੇ ਹੋਣਗੇ ਜਿਹੜੇ ਲੋਗ ਇਸਨੂੰ ਮੰਨੋਰੰਜਨ। ਸਮਝਦੇ ਨੇ ਜਿਹੜੇ ਇਸਨੂੰ ਲੜਾਈ ਝਗੜੇ ਦਾ ਅਖਾੜਾ। ਸਮਝਦੇ ਹੋਣਗੇ ਜੋ ਇਸ ਨੂੰ ਜ਼ਾਤ ਪਾਤ ਦਾ ਅਦਾਰਾ। ਸਮਝਦੇ ਹੋਣਗੇ ਜੋ ਇਸਨੂੰ ਹੰਕਾਰ ਪੂਰਤੀ ਦਾ ਅਖਾੜਾ, ਤੁਸੀ ਭੁਲ ਕੇ ਵੀ ਨਾ ਆਖਣਾ। ਇਹ ਸਿਰਫ ਸਮਝਣਾ ਹੈ। ਹਕੀਕਤ ਨੂੰ ਸਮਝਣਾ ਹੈ ਤੇ ਜਾਨਣਾ ਹੈ। ਯਾਦਾਂ ਨੇ ਗੁਜ਼ਰੇ

ਹੋਏ ਸਮੇਂ ਦੀਆਂ। ਚਿੰਤਾਵਾਂ ਨੇ ਆਉਣ ਵਾਲੇ ਸਮੇਂ ਦੀਆਂ। *ਬੀਤ ਗਈ ਦੀ ਯਾਦ ਪਈ ਹਡਾਂ ਨੂੰ ਖਾਵੇ। ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ।* ਕਬਰ ਵਿਚ ਪਏ ਹੋਏ ਮੁਰਦੇ ਨੂੰ ਕੀੜੇ ਖਾਂਦੇ ਨੇ। ਚਿਤਾ ਤੇ ਪਿਆ ਹੋਇਆ ਮੁਰਦਾ ਜਲਦਾ ਹੈ। ਯਾ ਮਨੁੱਖ ਨੂੰ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਖਾ ਰਹੀਆਂ ਨੇ ਯਾ ਮਨੁੱਖ ਨੂੰ ਆਉਣ ਵਾਲੇ ਸਮੇਂ ਦੀ ਚਿੰਤਾ ਜਲਾ ਰਹੀ ਏ। ਯਾ ਤੇ ਕਬਰ ਵਿਚ ਇਹ ਪਿਆ ਹੈ ਯਾ ਫਿਰ ਚਿਤਾ ਤੇ ਪਿਆ ਹੈ। ਕਿਥੇ ਗੁਰਦੁਆਰੇ ਵਿਚ ? ਸੌਖੀ ਖੇਡ ਨਹੀਂ ਹੈ, ਇਤਨਾ ਸੌਖਾ ਨਹੀ ਹੈ, ਖੁਲਾਸਾ ਮੈਂ ਅਗੇ ਕਰਾਂਗਾ। ਗੁਰੂ ਮਿਲ ਗਿਆ ਹੈ, ਕੀ ਪਹਿਚਾਨ ਹੈ ? ਗੁਰਦੁਆਰੇ ਆ ਗਿਆ ਹੈ ਗੁਰੂ ਮਿਲ ਗਿਆ ਹੈ। ਕਿਧਰੇ ਇਤਨਾ ਸੌਖਾ ਹੁੰਦਾ, ਫਿਰ ਤਾਂ ਸਾਰੇ ਹੀ ਆਉਂਦੇ ਨੇ। ਮੈਂ ਵੀ ਸੀਮਾ ਵਿਚ ਗਲ ਕਰਦਾ ਹਾਂ ਕਿਉਂਕਿ ਮੈਂ ਵੀ ਆਪਣੀ ਪੱਗ ਸਾਫ ਰੱਖਣੀ ਹੈ :-

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੪)

ਗੁਰੂ ਮਿਲ ਗਿਆ ਹੈ ਕਬੀਰ ਕਹਿੰਦੇ ਨੇ ਫਿਰ ਪਹਿਚਾਨ। ਕਿਸ ਤਰ੍ਹਾਂ ਪਹਿਚਾਨੋਗੇ, ਇਹ ਗੁਰੂ ਨਾਲ ਜੁੜ ਗਿਆ ਹੈ। ਇਹ ਗੁਰੂ ਵਾਲਾ ਹੋ ਗਿਆ ਹੈ। ਇਸ ਨੂੰ ਗੁਰੂ ਮਿਲ ਗਿਆ ਹੈ। ਸਾਨੂੰ ਸਤਿਗੁਰੂ ਮਿਲੇ ਨੇ ਅਸੀਂ ਸਤਿਗੁਰ ਕੋਲ ਜਾਣਾ ਹੈ। ਬੜੇ ਬੜੇ ਪੰਜਾਬੀ ਦੇ ਪੇਪਰ ਵੀ ਸਤਿਗੁਰਾਂ ਦੇ ਬਾਰੇ ਛਾਪਦੇ ਨੇ। ਫਲਾਣਾ ਸਤਿਗੁਰ ਹੈ, ਫਲਾਣਾ ਸਤਿਗੁਰ। **ਕਬੀਰ ਗੁਰੁ ਲਾਗਾ ਤਬ ਜਾਨੀਐ**, ਗੁਰੂ ਮਿਲਿਆ ਹੈ। **ਮਿਟੈ ਮੋਹੁ ਤਨ ਤਾਪ**। ਤਿੰਨੇ ਤਾਪ ਨਾਸ ਹੋ ਗਏ ਆਧ ਬਿਆਧ ਉਪਾਧ। ਮੋਹ ਮਿਟ ਗਿਆ। **ਹਰਖ ਸੋਗ ਦਾਝੈ ਨਹੀਂ**। ਖੁਸ਼ੀ ਤੇ ਗਮ ਹੁਣ ਨਹੀ ਪਕੜਦੇ। **ਤਬ ਹਰਿ ਆਪਹਿ ਆਪਿ**। ਸਭ ਹਰ ਪਾਸੇ ਹਰੀ ਹਰੀ ਹੈ। ਸਮਝ ਲਉ ਗੁਰੂ ਮਿਲ ਗਿਆ ਹੈ। ਗੁਰੂ ਦਾ ਮਿਲਣਾ ਹਰੀ ਦਾ ਮਿਲਣਾ ਹੈ। ਹਰੀ ਦਾ ਮਿਲਣਾ ਗੁਰੂ ਦਾ ਮਿਲਣਾ ਹੈ। ਸ਼ਬਦ ਨਾਲ ਜੁੜਨਾ ਪ੍ਰਕਾਸ਼ ਨਾਲ ਜੁੜਨਾ ਹੈ। ਪ੍ਰਕਾਸ਼ ਨਾਲ ਜੁੜਨਾ ਸ਼ਬਦ ਨਾਲ ਜੁੜਨਾ ਹੈ। ਦੋਵੇਂ ਇਕੋ ਕੁਛ ਨੇ :—

**ਨਾਨਕ ਸੋਧੇ ਸਿੰਮ੍ਰਿਤ ਬੇਦ॥**
**ਪਾਰਬ੍ਰਹਮ ਗੁਰ ਨਾਹੀ ਭੇਦ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੪੨)

ਪਾਰਬ੍ਰਹਮ ਤੇ ਗੁਰੂ ਵਿਚ ਕੋਈ ਭੇਦ ਨਹੀਂ। ਪ੍ਰਮਾਤਮਾ ਤੇ ਗੁਰੂ ਵਿਚ ਕੋਈ ਅੰਤਰ ਨਹੀਂ। ਗੁਰੂ ਮਿਲ ਗਿਆ ਪ੍ਰਮਾਤਮਾ ਮਿਲ ਗਿਆ ਹੈ। ਪ੍ਰਮਾਤਮਾ ਮਿਲ ਗਿਆ ਹੈ ਤੇ ਪਹਿਲੇ ਗੁਰੂ ਮਿਲ ਗਿਆ ਹੈ। ਪਹਿਲੇ ਗੁਰੂ ਮਿਲਦਾ ਹੈ ਕਿਉਂਕਿ ਗੁਰੂ ਦਰ ਹੈ। ਸ਼ਬਦ ਦਰ ਹੈ। ਜੈਸੇ ਸੁਰਤ ਸ਼ਬਦ ਨਾਲ ਜੁੜਦੀ ਹੈ ਮਨੁੱਖ ਘਰ ਦੇ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਪ੍ਰਕਾਸ਼ ਹੋ ਜਾਂਦਾ ਹੈ। ਚਾਨਣਾ ਹੋ ਜਾਂਦਾ ਹੈ। ਐਨੀ ਸੌਖੀ ਗਲ ਹੈ ਬਈ ਗੁਰੂ ਮਿਲ ਗਿਆ ਹੈ। ਮੈਂ ਤੇ ਨਹੀਂ ਦੇਖਦਾ ਜਿਹੜੇ ਬੁੱਢੇ ਵੀ ਹੋ

ਗਏ ਨੇ ਪੰਜਾਹ ਪੰਜਾਹ ਸਾਲ ਤੋਂ ਗੁਰਦੁਆਰੇ ਆ ਰਹੇ ਨੇ ਗੁਰੂ ਮਿਲਿਆ ਹੋਵੇ। ਮੈਂ ਤੇ ਨਹੀਂ ਦੇਖਦਾ, ਐਨੀ ਸੌਖੀ ਖੇਡ ਨਹੀਂ। **ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ। ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ।** ਸਮਝ ਲਉ ਗੁਰੂ ਮਿਲਿਆ ਹੈ। ਕਾਸ਼ ! ਗੁਰੂ ਸਰੀਰ ਹੁੰਦਾ ਉਹ ਤੇ ਬਥੇਰਿਆਂ ਨੂੰ ਮਿਲਿਆ ਹੈ। ਵੇਖਣ ਵਾਲਿਆਂ ਨੇ ਤੇ ਗੁਰੂ ਨਾਨਕ ਨੂੰ ਪੱਥਰ ਮਾਰੇ ਸਨ। ਭੂਤਨਾ ਬੇਤਾਲਾ ਕਿਹਾ ਸੀ। ਕਾਸ਼ ਸਰੀਰ ਗੁਰੂ ਹੁੰਦਾ। ਉਹ ਤੇ ਗੁਰੂ ਨਾਨਕ ਦੇ ਅੰਦਰ ਜੋ ਸ਼ਬਦ ਸੀ ਜਿਹੜੇ ਉਸ ਨਾਲ ਜੁੜੇ, ਸਦਕੇ ਹੋ ਗਏ। ਪ੍ਰਕਾਸ਼ ਹੋ ਗਿਆ। ਕਾਸ਼ ! ਸਰੀਰ ਅਗਰ ਗੁਰੂ ਹੁੰਦਾ ਤਾਂ ਕਲਗੀਧਰ ਨੂੰ ਵੇਖਣ ਵਾਲੇ ਕਲਗੀਧਰ ਨਾਲ ਝਗੜਦੇ ਨਾ। ਲੜਦੇ ਨਾ ਇਤਨਾ ਫਸਾਦ ਨਾ ਖੜਾ ਕਰਦੇ। ਜਿਨ੍ਹਾਂ ਨੇ ਕਲਗੀਧਰ ਦੇ ਬੋਲ ਸੁਣੇ, ਕਪਾਟ ਖੁਲ੍ਹ ਗਏ, ਚਾਨਣਾ ਹੋ ਗਿਆ :—

**ਸਤਿਗੁਰ ਬਚਨ, ਬਚਨ ਹੈ ਸਤਿਗੁਰ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੧੦)

ਜੋ ਬੋਲ ਹੈ ਇਹੀ ਤੇ ਗੁਰੂ ਹੈ। ਕਿਹੜਾ ਬੋਲ ਪ੍ਰਭੂ ਦਾ ਬੋਲ। ਜਿਸ ਦੇ ਰਾਹੀਂ ਪ੍ਰਗਟ ਹੋਇਆ ਉਸ ਤਨ ਦਾ ਸਦਕਾ। ਉਸ ਤਨ ਦੀ ਮਾਣਤਾ। ਉਸ ਤਨ ਦਾ ਸਤਿਕਾਰ ਹੈ। ਲੇਕਿਨ ਤਨ ਗੁਰੂ ਨਹੀਂ ਹੈ, ਦੇਹੀ ਗੁਰੂ ਨਹੀਂ ਹੈ। ਮੈਂ ਘੜੇ ਵਿਚੋਂ ਪਾਣੀ ਪੀਤਾ ਹੈ। ਘੜਾ ਪਾਣੀ ਨਹੀ ਹੈ। ਘੜੇ ਨਾਲ ਮੇਰੀ ਪਿਆਸ ਨਹੀਂ ਬੁੱਝੇਗੀ, ਪਾਣੀ ਨਾਲ ਬੁੱਝੇਗੀ। ਪਾਣੀ ਨਾਲ ਬੁੱਝੇਗੀ। ਘੜੇ ਦਾ ਮੈਂ ਧੰਨਵਾਦ ਕਰ ਸਕਦਾ ਹਾਂ। ਤੇਰਾ ਧੰਨਵਾਦ, ਮੈਂ ਪਾਣੀ ਪੀਤਾ ਹੈ। ਜੇ ਘੜਾ ਖਾਲੀ ਹੋਵੇ, ਇਹ ਘੜਾ ਪਿਆ ਹੈ। ਇਸ ਘੜੇ ਨੂੰ ਮੈਂ ਕਿਤਨਾ ਵੀ ਮਥਾ ਟੇਕਾਂ, ਕਿਤਨਾ ਉਸ ਦਾ ਸਤਿਕਾਰ ਕਰਾਂ। ਮੇਰੀ ਪਿਆਸ ਤੇ ਨਹੀਂ ਬੁੱਝੇਗੀ। ਪਾਣੀ ਤੇ ਹੈ ਹੀ ਕੋਈ ਨਹੀਂ। ਪਿਆਸ ਪਾਣੀ ਨਾਲ ਬੁੱਝਦੀ ਹੈ। ਦਰਿਆ ਨਹੀ ਬੁਝਾਉਂਦਾ, ਜੋ ਸੁਕਾ ਹੈ, ਪਿਆਸ ਨਹੀਂ ਬੁਝਾਂਦਾ, ਪਾਣੀ ਵਗਣਾ ਬੰਦ ਹੋ ਗਿਆ ਹੈ ਫਿਰ ਕਿਸ ਤਰ੍ਹਾਂ ਪਿਆਸ ਬੁਝਾਏਗਾ। ਪਿਆਸ ਪਾਣੀ ਬੁਝਾਉਂਦਾ ਹੈ, ਸਰੋਵਰ ਨਹੀਂ। ਅਗਰ ਸਰੋਵਰ ਵਿਚ ਪਾਣੀ ਨਹੀਂ ਹੈ, ਫਿਰ ਕਿਸ ਤਰ੍ਹਾਂ ਪਿਆਸ ਬੁਝੇਗੀ। ਮੈਂ ਗਲਾਸ ਤੋਂ ਆਪਣੀ ਪਿਆਸ ਬੁਝਾਈ ਹੈ। ਘੜੇ ਤੋਂ ਆਪਣੀ ਪਿਆਸ ਬੁਝਾਈ ਹੈ। ਹਰ ਮਨੁੱਖ ਗਲਤ ਕਹਿੰਦਾ ਹੈ ਮੈਂ ਖੂਹ ਤੋਂ ਆਪਣੀ ਪਿਆਸ ਬੁਝਾਈ ਹੈ। ਮੈਂ ਦਰਿਆ ਤੋਂ ਆਪਣੀ ਪਿਆਸ ਬੁਝਾਈ ਹੈ। ਨਹੀ, ਪਿਆਸ ਪਾਣੀ ਬੁਝਾਏਗਾ। ਚਾਹੇ ਘੜੇ ਵਿਚ ਹੋਵੇ, ਚਾਹੇ ਗਲਾਸ ਵਿਚ ਹੋਵੇ। ਚਾਹੇ ਸਰੋਵਰ ਵਿਚ ਹੋਵੇ। ਚਾਹੇ ਨਲਕੇ ਦੇ ਵਿਚ ਹੋਵੇ, ਚਾਹੇ ਦਰਿਆ ਵਿਚ ਹੋਵੇ। ਆਤਮਿਕ ਅਨੰਦ ਦੇ ਕਪਾਟ ਖੁਲ੍ਹਦੇ ਨੇ ਸ਼ਬਦ ਦੇ ਨਾਲ। ਉਂਝ ਨਹੀਂ। ਕਾਸ਼ ! ਦੇਹੀ ਗੁਰੂ ਹੁੰਦੀ। ਬਸ ਦੇਹੀ ਦਾ ਸਤਿਕਾਰ ਹੈ, ਸਨਮਾਨ ਹੈ। ਉਹ ਸ਼ਬਦ ਵੱਖ ਵੱਖ ਘੜਿਆਂ ਵਿਚ ਸੰਗਤਾਂ ਨੂੰ ਮਿਲਦਾ ਰਿਹਾ। ਉਹ ਜਲ ਮਿਲਦਾ ਰਿਹਾ ਵੱਖ ਵੱਖ ਘੜੇ। ਇਸ ਨੂੰ ਗੁਰਬਾਣੀ ਵਿਚ ਕਿਹਾ ਵੱਖ ਵੱਖ ਘਰ। ਪਤਾ ਹੈ ਮਹੱਲਾ ਕਿਸ ਨੂੰ ਕਹਿੰਦੇ ਨੇ ਘਰ। ਪਹਿਲੇ ਘਰ ਦਾ ਨਾਮ ਸੀ ਨਾਨਕ। ਉਸ ਵਿਚ ਜੋ ਸ਼ਬਦ ਸੀ ਉਸਨੂੰ ਕਹਿੰਦੇ ਨੇ ਗੁਰੂ, ਗੁਰੂ ਨਾਨਕ। ਫਿਰ ਗੁਰੂ

ਨੇ ਘਰ ਬਦਲਿਆ ਕਿਉਂਕਿ ਘਰ ਦੀ ਤੇ ਉਮਰ ਹੁੰਦੀ ਹੈ, ਘਰ ਤੇ ਪੁਰਾਣਾ ਹੋ ਜਾਂਦਾ ਹੈ। ਘਰ ਤੇ ਢਹਿ ਢੇਰੀ ਹੋ ਜਾਂਦਾ ਹੈ। ਜੋ ਸਮੇਂ ਵਿਚ ਬਣਿਆ ਹੈ ਟੁਟੇਗਾ। ਘਰ ਦੀ ਤਾਂ ਉਮਰ ਹੁੰਦੀ ਹੈ। ਕੰਧਾਂ ਤੇ ਪੁਰਾਣੀਆਂ ਹੋ ਜਾਂਦੀਆਂ ਨੇ। ਸਰੀਰ ਤੇ ਪੁਰਾਣੇ ਹੋ ਜਾਂਦੇ ਨੇ। ਸ਼ਬਦ ਨਹੀਂ ਪੁਰਾਣਾ ਹੁੰਦਾ। ਧਿਆਨ ਨਾਲ ਜੁੜ ਕੇ ਕਦੇ ਜਪੁਜੀ ਸਾਹਿਬ ਪੜ੍ਹੋਗੇ ਨਾ। ਇਕ ਗਲ ਮੈਂ ਦਾਅਵੇ ਨਾਲ ਕਹਿੰਦਾ ਹਾਂ ਰੋਜ਼ ਨਵੇਂ ਨਵੇਂ ਅਰਥ ਖੁਲ੍ਹਣਗੇ। ਅਗਰ ਰੋਜ਼ ਨਵੇਂ ਨਵੇਂ ਅਰਥ ਨਹੀਂ ਖੁਲ੍ਹਦੇ ਤੇ ਸਮਝ ਲੈਣਾ ਪਾਠ ਕੀ ਕਰ ਰਿਹਾ। ਕੁਛ ਵੀ ਨਹੀਂ। ਐਵੇਂ ਘਾਸ ਕਟ ਰਿਹਾ ਹੈ, ਉਪਰੋਂ ਉਪਰੋਂ। ਰੋਜ਼ ਨਵੇਂ ਅਰਥ ਖੁਲ੍ਹਣਗੇ। ਇਕ ਇਕ ਪੰਗਤੀ ਨਵੇਂ ਅਰਥ ਖੋਲ੍ਹੇਗੀ। ਕਿਉਂ ? ਇਹ ਉਸਦੇ ਬੋਲ ਨੇ ਜੋ ਨਿਤ ਨਵਾਂ ਹੈ :—

ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥

(ਸ੍ਰੀ ਗੁ. ਗ੍ਰੰ. ਸਾ. ਅੰਕ ੬੬੦)

ਫਿਰ ਮਹਲਾ ਦੂਜਾ, ਸ਼ਬਦ ਦੂਜੇ ਘਰ ਵਿਚ ਚਲਾ ਗਿਆ। **ਫਿਰ ਘਰ ਬਦਲ** ਗਿਆ। ਘਰ ਦਾ ਨਾਮ ਸੀ ਅੰਗਦ। **ਘਰ ਵਿਚ ਜੋ ਬਿਰਾਜਮਾਨ ਹੈ ਉਸਦਾ ਨਾਮ ਹੈ ਗੁਰੂ। ਗੁਰੂ ਅੰਗਦ।** ਫਿਰ ਉਹ ਘਰ ਵੀ ਪੁਰਾਣਾ ਹੋ ਗਿਆ। ਘਰ ਤੇ ਸਾਰੇ ਹੀ ਪੁਰਾਣੇ ਹੋ ਗਏ। ਸਰੀਰ ਤੇ ਸਾਰੇ ਹੀ ਪੁਰਾਣੇ ਹੁੰਦੇ ਨੇ। ਸਰੀਰ ਤੇ ਸਾਰੇ ਹੀ ਢਹਿ ਢੇਰੀ ਹੁੰਦੇ ਨੇ :—

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵ ਜੂ ਅਵਤਰਾ॥**
**ਕਾਲ ਪਾਇ ਕਰ ਬਿਸਨੁ ਪ੍ਰਕਾਸਾ॥**
**ਸਕਲ ਕਾਲ ਕਾ ਕੀਆ ਤਮਾਸਾ॥**

**(ਪਾ:੧੦ ਕਬਿਯੋ ਬਾਚ ਬੇਨਤੀ ਚੌਪਈ)**

**ਸਭ ਸਮੇਂ ਦਾ ਤਮਾਸ਼ਾ ਹੈ।** ਸਮਾਂ ਵਿਸ਼ਨੂ ਨੂੰ ਖਾ ਗਿਆ, ਸਮਾਂ ਸ਼ਿਵਜੀ ਨੂੰ ਖਾ ਗਿਆ। ਸਮਾਂ ਬ੍ਰਹਮੇ ਨੂੰ ਖਾ ਗਿਆ। ਭਾਵ ਬ੍ਰਹਮੇ ਦੇ ਸਰੀਰ ਨੂੰ ਖਾ ਗਿਆ। ਬ੍ਰਹਮੇ ਦੇ ਵਿਚਾਰਾਂ ਨੂੰ ਨਹੀਂ ਉਹ ਤੇ ਮੌਜੂਦ ਨੇ। ਵਿਚਾਰ ਤੇ ਮੌਜੂਦ ਨੇ। ਸ਼ਿਵਜੀ ਦੇ ਤਨ ਨੂੰ ਖਾ ਗਿਆ। ਵਿਸ਼ਨੂੰ ਦੇ ਸਰੀਰ ਨੂੰ ਖਾ ਗਿਆ। ਕਲ ਹੈ ਸੀ ਅਜ ਨਹੀਂ ਹੈ। ਜਿਸ ਤਰ੍ਹਾਂ ਅੰਮ੍ਰਿਤਸਰ ਵਸਾਇਆ ਹੈ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ। ਬਨਾਰਸ ਵਸਾਈ ਏ ਸ਼ਿਵਜੀ ਨੇ। ਵਸਾਉਣ ਵਿਚ ਮਦਦ ਕੀਤੀ ਸੀ ਪੈਸੇ ਦੀ ਵਿਸ਼ਨੂੰ ਨੇ। ਲਛਮੀ ਉਸੇ ਨੇ ਦਿਤੀ ਸੀ। ਇਸ ਤਰ੍ਹਾਂ ਬਨਾਰਸ ਬਣੀ ਸੀ। ਉਹ ਦੋਵੇ ਨਹੀਂ ਨੇ ਅੱਜ, ਬਨਾਰਸ ਤੇ ਹੈ। ਸਰੀਰ ਪੁਰਾਣੇ ਹੋ ਜਾਂਦੇ ਨੇ। ਮਕਾਨ ਪੁਰਾਣੇ ਹੋ ਜਾਂਦੇ ਨੇ। ਮਹਲ ਪੁਰਾਣੇ ਹੋ ਜਾਂਦੇ ਨੇ, ਅਰਬੀ ਦਾ ਲਫਜ਼ ਹੈ ਮੁਹੱਲਾ। ਬਹੁਤ ਵੱਡੇ ਮਕਾਨ ਨੂੰ ਮਹੱਲ ਕਹਿੰਦੇ ਨੇ। ਮਹਲਾ ਕਹਿੰਦੇ ਨੇ। ਇਹ ਗਲ ਵੱਖਰੀ ਹੈ ਇਹ ਲਫਜ਼ ਵੀ ਭਾਰਤ ਦੇ ਵਿਚ ਅਰਥ ਬਦਲ ਚੁਕਿਆ ਹੈ। ਬਹੁਤ ਲੰਬੀ ਚੌੜੀ ਗਲੀ ਨੂੰ ਇਥੇ ਮੁਹੱਲਾ ਕਹਿੰਦੇ

ਨੇ। ਨਹੀਂ, ਇਕ ਬਹੁਤ ਵੱਡੇ ਮਕਾਨ ਨੂੰ ਵੀ ਮਹਲਾ ਕਹਿੰਦੇ ਨੇ। ਵੱਡੇ ਮਕਾਨ ਨੂੰ ਮਹੱਲਾ ਕਹਿੰਦੇ ਨੇ, ਪੂਰੀ ਗਲੀ ਨੂੰ ਮਹਲਾ ਨਹੀਂ ਕਹਿੰਦੇ, ਅਰਬੀ ਦੇ ਵਿਚ। ਹਾਂ ਭਾਰਤ ਦੀ ਬੋਲੀ ਵਿਚ, ਸਾਡੀ ਪੰਜਾਬੀ ਬੋਲੀ ਵਿਚ, ਹਿੰਦੀ ਬੋਲੀ ਵਿਚ ਇਹ ਮੁਹਲਾ ਹੈ। ਬਹੁਤ ਸਾਰੇ ਜਿਥੇ ਘਰ ਹੋਵਣ ਲੰਬੀ ਗਲੀ ਹੋਵੇ। ਮਹੱਲ ਹੈ। ਨਹੀਂ, ਇਕੋ ਹੀ ਮਕਾਨ ਹੋਵੇ ਸੌ ਦੋ ਸੌ ਕਮਰੇ ਹੋਵਨ, ਬਹੁਤ ਸਾਰੇ ਲੋਗ ਰਹਿੰਦੇ ਹੋਵਣ। ਬਹੁਤ ਵੱਡਾ ਮਕਾਨ ਹੋਵੇ, ਮਹਲਾ ਹੈ। ਮਹਲ ਹੈ। ਫਿਰ ਉਹ ਦੂਜਾ ਮਕਾਨ ਵੀ। ਪੁਰਾਣਾ ਹੋ ਗਿਆ। ਢਹਿ ਢੇਰੀ ਹੋਣ ਲਗਾ। ਫ਼ਿਰ ਤੀਜੇ ਮਕਾਨ ਵਿਚ ਸ਼ਬਦ ਨੇ ਪ੍ਰਵੇਸ਼ ਕੀਤਾ। ਮਕਾਨ ਦਾ ਨਾਮ ਸੀ ਅਮਰਦਾਸ, ਜੋ ਸ਼ਬਦ ਸੀ ਉਹ ਗੁਰੂ ਸੀ, ਜੈਸੇ ਵਸਿਆ, ਧੰਨ ਗੁਰੂ ਅਮਰਦਾਸ। ਕਲ ਤਕ ਤੇ ਲੋਕੀਂ ਨਹੀਂ ਕਹਿੰਦੇ ਸਨ। ਕਲ ਤਕ ਤੇ ਕਹਿੰਦੇ ਸਨ ਅਮਰੂ ਨਿਥਾਵਾਂ ਹੈ। ਨਿਥਾਵਾਂ ਹੈ। ਹੋਰ ਤੇ ਛਡੋ, ਜੁਲਾਹੀ ਵੀ ਕਹਿੰਦੀ ਸੀ। ਅੱਧੀ ਅੱਧੀ ਰਾਤ ਨੂੰ ਭਟਕਣ ਵਾਲਾ ਅਮਰੂ ਨਿਥਾਵਾਂ ਹੈ। ਪਰ ਸਾਰੀ ਦੁਨੀਆਂ ਨੇ ਦੇਖ ਲਿਆ। ਨਿਥਾਵਿਆਂ ਦੀ ਥਾਂ ਗੁਰੂ ਅਮਰਦਾਸ। ਨਿਮਾਣਿਆਂ ਦੇ ਮਾਣ ਗੁਰੂ ਅਮਰਦਾਸ। ਨਿਓਟਿਆਂ ਦੀ ਓਟ ਗੁਰੂ ਅਮਰਦਾਸ। ਨਿਆਸਰਿਆਂ ਦੇ ਆਸਰੇ ਗੁਰੂ ਅਮਰਦਾਸ। ਸ਼ਬਦ ਗੁਰੂ ਜੋ ਆ ਗਿਆ ਹੈ।

ਜੈਸੇ ਅਜ ਮੈਂ ਦੇਖਦਾ ਹਾਂ ਸਾਇੰਸ ਦਾ ਕਮਾਲ ਮੈਂ ਤੁਹਾਡੇ ਏਥੇ ਵੈਨਕੁਵਰ ਹੀ ਦੇਖਿਆ ਸੀ। ਰੋਜ਼ ਸਟਰੀਟ (Rose Stree) ਗੁਰਦੁਆਰੇ ਮੇਰੇ ਹੁੰਦਿਆਂ ਇਕ ਗ੍ਰੰਥੀ ਸਨ ਭਾਈ ਗੁਰਮੁਖ ਸਿੰਘ ਦੀਵਾਨਾ। ਜਦ ਮੈਂ ਪਹਿਲੀ ਪਹਿਲੀ ਦਫਾ ਆਇਆ ਸੀ। ਉਹ ਨੌ ਦਸ ਸਾਲ ਹਾਂਗਕਾਂਗ (HongKong) ਰਹੇ। ਮੈਨੂੰ ਉਥੇ ਮਿਲਦੇ ਰਹੇ ਨੇ। ਫਿਰ ਇਥੇ ਆ ਗਏ। ਰੋਜ਼ ਸਟਰੀਟ ਗੁਰਦੁਆਰੇ ਦੇ ਗ੍ਰੰਥੀ ਸਨ। ਮੈਂ ਜਦੋਂ ਉਨ੍ਹਾਂ ਨੂੰ ਮਿਲਿਆ। ਜਿਸ ਦਿਨ ਮੈਂ ਆਇਆ ਮੈਂ ਘੂਰ ਘੂਰ ਕੇ ਉਨ੍ਹਾਂ ਦਾ ਚਿਹਰਾ ਦੇਖਾਂ, ਕਿਉਂ ? ਹਾਂਗਕਾਂਗ ਵਿਚ ਮੈਂ ਉਨ੍ਹਾਂ ਦੀਆਂ ਅੱਖਾਂ ਕਾਲੀਆਂ ਦੇਖੀਆਂ ਸਨ। ਐਥੇ ਨੀਲੀਆਂ, ਬਿਲਕੁਲ ਚਿਹਰਾ ਬਦਲਿਆ ਹੋਇਆ, ਭਾਈ ਗੁਰਮੁਖ ਸਿੰਘ ਦੀਵਾਨਾ। ਜਦ ਮੈਂ ਬਾਰ ਬਾਰ ਘੂਰ ਘੂਰ ਕੇ ਵੇਖਿਆ ਕਿ ਕਿਤੇ ਮੈਂ ਭੁਲੇਖਾ ਤੇ ਨਹੀਂ ਖਾ ਰਿਹਾ ਉਹੀ ਨੇ। ਕਹਿਣ ਲਗੇ ਮਸਕੀਨ ਜੀ ਤੁਹਾਡੀ ਦੁਬਿਧਾ ਮਿਟਾ ਹੀ ਦਈਏ। ਮੈਂ ਉਹੀ ਹਾਂ। ਮੇਰੀਆਂ ਅੱਖਾਂ ਖਰਾਬ ਹੋ ਗਈਆਂ ਸਨ। ਇਹ ਆਈ ਬੈਂਕ (Eye Bank) ਤੋਂ ਮੈਨੂੰ ਇਕ ਅੰਗਰੇਜ਼ ਦੀਆਂ ਅੱਖਾਂ ਮਿਲੀਆਂ ਨੇ ਦੋ ਨੀਲੀਆਂ, ਉਹ ਖਰਾਬ ਕਢ ਦਿਤੀਆਂ ਗਈਆਂ। ਇਹ ਲਾ ਦਿਤੀਆਂ ਗਈਆਂ। ਮੈਂ ਤੁਹਾਨੂੰ ਵੇਖ ਰਿਹਾ ਹਾਂ ਇਕ ਅੰਗਰੇਜ਼ ਦੀਆਂ ਅੱਖਾਂ ਨਾਲ ਇਹ ਮੇਰੀਆਂ ਆਪਣੀਆਂ ਨਹੀਂ ਹਨ। ਚਿਹਰਾ ਬਦਲਿਆ ਹੋਇਆ ਸੀ। ਇਥੇ ਹੀ ਦੇਖਿਆ ਹੈ ਕਮਾਲ, ਹੋਰ ਵੀ ਕਈ ਜਗ੍ਹਾ ਦੇਖਿਆ ਹੈ। ਸਾਇੰਸ ਦਾ ਕਮਾਲ, ਕਿਡਨੀ (Kidney) ਕਿਸੇ ਦੀ ਹੁੰਦੀ ਹੈ ਲਾ ਕਿਸੇ ਵਿਚ ਦਿੰਦੇ ਹਨ। ਅੱਖਾਂ ਕਿਸੇ ਦੀਆਂ ਹੁੰਦੀਆਂ ਨੇ ਲਗਾ ਕਿਸੇ ਨੂੰ ਦਿੰਦੇ ਨੇ। ਖ਼ੂਨ ਕਿਸੇ ਦਾ ਹੁੰਦਾ ਹੈ ਕਢ ਕੇ ਪਾ ਕਿਸੇ ਨੂੰ ਦਿੰਦੇ ਨੇ। ਸਾਇੰਸ ਦਾ ਕਮਾਲ ਹੈ। ਪਰ ਧਰਮ ਦਾ ਕਮਾਲ ਹੈ। ਸ਼ਬਦ ਤਾਂ ਕਿਸੇ ਘਰ ਵਿਚ ਟਿਕਿਆ ਸੀ, ਕਢ ਕੇ ਦੂਸਰੇ ਘਰ ਵਿਚ ਟਿਕਾ ਦਿਤਾ। ਇਹ ਧਰਮ ਦਾ ਕਮਾਲ ਹੈ। ਇਹ ਸੰਤਾਂ ਦੀ ਦੁਨੀਆਂ ਵਿਚ ਕਮਾਲ ਹੈ। ਮਹਲੇ

ਪਹਿਲੇ ਵਿਚ ਜੋ ਸ਼ਬਦ ਟਿਕਿਆ ਸੀ ਗੁਰੂ ਨਾਨਕ। ਉਨ੍ਹਾਂ ਨੇ ਅੰਦਰੋਂ ਸ਼ਬਦ ਕਢ ਕੇ ਦੂਜੇ ਸਰੀਰ ਵਿਚ ਟਿਕਾ ਦਿੱਤਾ। ਇਹ ਸ਼ਬਦ ਗੁਰੂ ਹੈ ਨਾ। ਕਲ ਤਕ ਲਹਿਣਾ, ਗੁਰੂ ਨਾਨਕ ਦੀਆਂ ਪ੍ਰਕਰਮਾਂ ਕਰਦਾ ਸੀ, ਅੱਜ ਗੁਰੂ ਨਾਨਕ ਲਹਿਣੇ ਦੀਆਂ ਪ੍ਰਕਰਮਾ ਕਰ ਰਿਹਾ ਹੈ :—

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੬੬)

ਕਲ ਤਕ ਲਹਿਣਾ ਆਪਣਾ ਮਸਤਕ ਗੁਰੂ ਨਾਨਕ ਦੇ ਕਦਮਾਂ ਤੇ ਰੱਖਦਾ ਸੀ। ਅੱਜ ਗੁਰੂ ਨਾਨਕ ਨੇ ਆਪਣਾ ਮਸਤਕ ਲਹਿਣੇ ਦੇ ਕਦਮਾਂ ਤੇ ਰੱਖ ਦਿੱਤਾ। ਗੁਰੂ ਤੇ ਹੁਣ ਦੂਜੇ ਘਰ ਵਿਚ ਹੈ। ਵਰਨਾ ਗੁਰੂ ਨਾਨਕ ਨੂੰ ਮਥਾ ਟੇਕਣ ਦੀ ਕੀ ਲੋੜ ਸੀ। ਉਹ ਤੇ ਚੇਲਾ ਸੀ। ਉਹ ਤੇ ਸੇਵਾਦਾਰ ਸੀ। ਨਹੀਂ ਜੋ ਸ਼ਬਦ ਗੁਰੂ ਹੈ ਉਹ ਹੁਣ ਇਸ ਘਰ 'ਚੋਂ ਉਸ ਘਰ ਵਿਚ ਟਿਕ ਗਿਆ ਹੈ। ਪ੍ਰਕਰਮਾਂ ਪਏ ਕਰਦੇ ਨੇ। ਸਜਦਾ ਪਏ ਕਰਦੇ ਨੇ :—

**ਸਬਦੁ ਗੁਰੂ ਸੁਰਤਿ ਧੁਨਿ ਚੇਲਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੪੩)

ਨਾ ਬੰਦੇ ਨੂੰ ਗੁਰੂ ਦੀ ਸਮਝ ਨਾ ਬੰਦੇ ਨੂੰ ਪ੍ਰਭੂ ਦੀ ਸਮਝ। ਗੁਰੂ ਮਿਲਿਆ ਹੈ। ਗੁਰੂ ਮਿਲਿਆ ਹੈ। ਕਦੀ ਦੁਖੀ ਹੁੰਦਾ ਪਿਐਂ ਕਦੀ ਸੁਖੀ ਹੁੰਦਾ ਪਿਐਂ, ਕਦੀ ਰੋਂਦਾ ਪਿਐਂ, ਕਦੀ ਗਾਉਂਦਾ ਪਿਐਂ ਸਾਰੇ ਵਿਕਾਰ ਤੇਰੇ ਅੰਦਰ ਨੇ, ਗੁਰੂ ਮਿਲਿਆ ਹੈ, ਨਹੀਂ :—

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ।।**

ਸੁਰਤਿ ਸਬਦੁ ਨਾਲ ਜੁੜ ਗਈ ਏ। ਗੁਰੂ ਨਾਲ ਜੁੜ ਗਿਆ ਹੈ। ਪਹਿਚਾਨ :—

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ।।**
**ਹਰਖ ਸੋਗ ਦਾਝੈ ਨਹੀਂ ਤਬ ਹਰਿ ਆਪਹਿ ਆਪ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੪)

ਇੰਝ ਸਮਝ ਲਉ ਗੁਰੂ ਮਿਲਿਆ ਹੈ। ਸੁਰਤ ਸ਼ਬਦ ਦੇ ਨਾਲ ਜੁੜਦਿਆਂ ਹੀ ਪ੍ਰਕਾਸ਼ ਹੋ ਜਾਏਗਾ। ਪ੍ਰਮਾਤਮਾ ਦੇ ਅਖਰੀ ਅਰਥ ਕੀ ਨੇ। ਆਤਮਾ ਦੇ ਅਰਥ ਨੇ ਪ੍ਰਕਾਸ਼, ਪਰਮ-ਆਤਮਾ, ਪਰਮ-ਪ੍ਰਕਾਸ਼। ਪਰਮ-ਚਾਨਣਾ ਹੋ ਜਾਂਦਾ ਹੈ। ਮਹਾਨ ਸ਼ਾਨਤੀ ਪ੍ਰਗਟ ਹੋ ਜਾਂਦੀ ਹੈ। ਮਹਾਂ-ਰਸ ਪ੍ਰਗਟ ਹੋ ਜਾਂਦਾ ਹੈ। ਕਿਸ ਕਰਕੇ ਹੋ ਜਾਦਾ ਹੈ। ਸ਼ਬਦ ਕਰਕੇ। ਸ਼ਬਦ ਦਰ ਹੈ, ਗੁਰੂ-ਦੁਆਰਾ ਹੈ। ਮੈਂ ਫਿਰ ਅਰਜ਼ ਕਰਾਂ। ਇਹ ਦੇਸ਼ ਤੋਂ ਬਾਹਰ ਮੈਂ ਸੁਣਦਾ ਹਾਂ ਲਫਜ਼ ਗੁਰੂ ਘਰ, ਵਰਨਾ ਹਿੰਦੋਸਤਾਨ ਵਿਚ ਗੁਰਦੁਆਰਾ ਹੀ ਕਹਿੰਦੇ ਨੇ।

ਘਰ ਪ੍ਰਮਾਤਮਾ ਦਾ ਹੈ, ਦਰ ਗੁਰੂ ਦਾ ਹੈ। ਗੁਰਦੁਆਰਾ। ਹੁਣ ਮੈਂ ਦੁਹਰਾ ਦਿਆਂ ਜੋ ਸ਼ਬਦ ਦੇ ਰੂਪ ਵਿਚ ਦਰ ਹੈ ਉਹੀ ਪ੍ਰਕਾਸ਼ ਦੇ ਰੂਪ ਵਿਚ ਘਰ ਹੈ। ਔਰ ਜੋ ਪ੍ਰਕਾਸ਼ ਦੇ ਰੂਪ ਵਿਚ ਘਰ ਹੈ ਉਹੀ ਸ਼ਬਦ ਦੇ ਰੂਪ ਵਿਚ ਦਰ ਹੈ। ਜੈਸੇ ਦਰ ਘਰ ਦੇ ਨਾਲ ਜੁੜਿਆ ਹੋਇਆ ਹੈ। ਸ਼ਬਦ ਉਸ ਪ੍ਰਮਾਤਮਾ ਦੇ ਨਾਲ ਜੁੜਿਆ ਹੋਇਆ ਹੈ। ਇਕ ਮਿਕ ਹੈ। ਇਸ ਵਾਸਤੇ ਗੁਰਬਾਣੀ ਕਹਿੰਦੀ ਹੈ :— ਨਾਨਕ ਸੋਧੇ ਸਿੰਮ੍ਰਿਤ ਬੇਦ।।ਪਾਰਬ੍ਰਹਮ ਗੁਰ ਨਾਹੀ ਭੇਦ।। ਪਾਰਬ੍ਰਹਮ ਤੇ ਗੁਰੂ ਵਿਚ ਕੋਈ ਭੇਦ ਨਹੀ। ਪਾਰਬ੍ਰਹਮ ਹੀ ਗੁਰੂ ਹੈ ਔਰ ਗੁਰੂ ਹੀ ਪਾਰਬ੍ਰਹਮ ਹੈ। ਕੰਧਾਰ ਦੇ ਸੂਫੀ ਸੰਤ ਨੇ। ਅੱਜ ਕੁਝ ਕੰਧਾਰੀ ਸੰਗਤਾਂ ਵੀ ਮੈਨੂੰ ਮਿਲੀਆਂ। ਵਿਚਾਰੇ ਅਫਗਾਨਿਸਤਾਨ ਦੀ ਹਾਲਾਤ ਤੋਂ ਬਾਅਦ ਇਧਰ ਆਏ ਨੇ। ਤੇ ਕੰਧਾਰ ਯਾਦ ਆ ਗਿਆ ਮੈਨੂੰ, ਉਨ੍ਹਾਂ ਨਾਲ ਵੀ ਗਲ ਹੋਈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕੰਧਾਰ ਦਾ ਜੋ ਸੂਫੀ ਫਕੀਰ ਸੀ ਬੜਾ ਵੱਡਾ ਮਕਬਰਾ ਹੈ। ਭਾਵੇਂ ਕੰਧਾਰ, ਅਫਗਾਨਿਸਤਾਨ ਦੇ ਲੋਗ ਬੜੇ ਗਰੀਬ ਨੇ ਪਰ ਉਸ ਫਕੀਰ ਦੀ ਜਿਹੜੀ ਕਬਰ ਹੈ ਨਾ ਸੋਨੇ ਦੀ ਬਣਾਈ ਹੈ ਕੰਧਾਰ ਦੇ ਵਿਚ। ਮਕਬਰੇ ਤੇ ਵੀ ਬੜਾ ਸੋਨਾ ਲਗਾਇਆ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਅਰਬ ਦੀ ਯਾਤਰਾ ਵਿਚ ਈਰਾਨ ਜਾਂਦੇ ਹੋਏ ਜਦ ਕਾਬਲ ਕੰਧਾਰ ਗਜ਼ਨੀ ਤੋਂ ਬਾਅਦ ਕੰਧਾਰ ਦੇ ਵਿਚ ੧੦ ਦਿਨ ਠਹਿਰੇ ਨੇ ਉਸੇ ਫਕੀਰ ਕੋਲ। ਉਥੇ ਸਤਿਸੰਗ ਚਲਦਾ ਰਿਹਾ। ਫਕੀਰ ਇਕਠੇ ਹੁੰਦੇ ਗਏ। ਸਤਿਗੁਰੂ ਪਰਸ਼ੀਅਨ ਦੇ ਵਿਚ ਉਨ੍ਹਾਂ ਨੂੰ ਖ਼ੁਦਾ ਦੇ ਬਾਰੇ ਦਸਦੇ ਰਹੇ। ਸੁਭਾਵਿਕ ਉਸ ਕੰਧਾਰੀ ਫਕੀਰ ਨੇ ਪੁੱਛ ਲਿਆ :—

*ਰਹਨੁਮਾਏ ਤੂ ਕੀਸਤ।।*

ਤੁਹਾਡਾ ਰਹਿਬਰ ਕੌਣ ਹੈ। ਐਨੇ ਮਿਠੇ ਬੋਲ ਇਤਨੇ ਪਿਆਰੇ ਬੋਲ। ਹਿਰਦੇ ਦੀ ਗਹਰਾਈ ਨੂੰ ਛੋਹਦੇ ਨੇ। ਪਿਆਰੇ ਲਗਦੇ ਨੇ। ਆਪ ਪੜ੍ਹ ਕੇ ਹੈਰਾਨ ਹੋਵੋਗੇ ਮਰਦਾਨੇ ਨੂੰ ਗੁਰੂ ਨਾਨਕ ਨੇ ਕਿਹਾ ਇਕ ਦਿਨ ਰਹਿਣਾ ਹੈ, ਜਨਮ ਸਾਖੀ ਵਿਚ ਇਸ ਤਰ੍ਹਾਂ ਹੈ। ਕਲ ਚਲਾਂਗੇ, ਦਸ ਦਿਨ ਰਹੇ। ਫਕੀਰ ਨਹੀ ਜਾਣ ਦਿੰਦਾ ਸੀ। ਜਦ ਸਤਿਗੁਰ ਚਾਲੇ ਪਾਉਣ ਦੀ ਸੋਚਣ ਪੈਰ ਪਕੜ ਲੈਂਦਾ ਸੀ, ਨਹੀਂ ਮਹਾਰਾਜ ਇਕ ਦਿਨ ਹੋਰ, ਇਕ ਦਿਨ ਹੋਰ ਠਹਿਰੋ। ਉਸ ਦੇ ਪਿਆਰ ਦਾ ਸਦਕਾ ਸਤਿਗੁਰ ਉਥੇ ਦਸ ਦਿਨ ਠਹਿਰੇ। ਨਹੀ ਤੇ ਅਗੇ ਜਾਣਾ ਸੀ। ਇਕ ਇਕ ਦਿਨ ਬੜਾ ਕੀਮਤੀ ਸੀ। ਹਰ ਪਿੰਡ ਹਰ ਸ਼ਹਿਰ ਵਿਚ ਇਲਾਹੀ ਨਗਮੇਂ ਸੁਣਾਉਣੇ ਸਨ। ਪਰ ਇਹ ਫਕੀਰ ਨਹੀਂ ਜਾਣ ਦਿੰਦਾ ਸੀ। ਕੰਧਾਰ ਦੀਆਂ ਸੰਗਤਾਂ ਇਕਠੀਆਂ ਹੋ ਜਾਂਦੀਆਂ ਸਨ। ਮੁਸਲਿਮ ਇਲਾਕਾ ਸੀ, ਮੁਸਲਮਾਨ ਇਕਠੇ ਹੋ ਜਾਂਦੇ ਸਨ। ਸਤਿਗੁਰ ਸੁਣਾਂਦੇ ਸਨ। ਇਹ ਫਕੀਰ ਅੱਜ ਇਹ ਪ੍ਰਸ਼ਨ ਕਰਦਾ ਹੈ, ਜਨਮ ਸਾਖੀ ਦੇ ਇਹ ਬੋਲ :—

*ਰਹਨੁਮਾਏ ਤੂ ਕੀਸਤ।।*

ਤੁਹਾਡਾ ਰਹਿਬਰ ਕੌਣ ਹੈ। ਤੁਹਾਡਾ ਗੁਰੂ ਕਉਣ ਹੈ। ਐਨਾ ਗਿਆਨ। ਇਤਨੀ ਸੂਝ। ਤੁਹਾਡੇ ਬੋਲਾਂ ਵਿਚ ਇਤਨੀ ਬਰਕਤ। ਤੁਹਾਡੇ ਬੋਲ ਇਤਨੀ ਗਹਰਾਈ ਵਿਚ ਜਾਂਦੇ ਨੇ। ***ਰਹਨੁਮਾਏ ਤੂ ਕੀਸਤ।*** ਕੌਣ ਹੈ ਤੁਹਾਡਾ ਰਹਿਬਰ ? ਦੋ ਲਫਜ਼ਾਂ ਵਿਚ ਇਤਨਾ ਵੱਡਾ ਸੁਆਲ ਕੀਤਾ ਹੈ। ਦੋ ਹੀ ਸ਼ਬਦ ਨੇ ***ਰਹਨੁਮਾਏ ਤੂ ਕੀਸਤ।।*** ਤੁਹਾਡਾ ਰਹਿਬਰ ਕੌਣ ਹੈ। ਦੋ ਲਫਜ਼ਾਂ ਵਿਚ ਹੀ ਸਤਿਗੁਰ ਜੁਆਬ ਦਿੰਦੇ ਨੇ। ਜਨਮ ਸਾਖੀ

ਵਿਚ ਇਸ ਤਰ੍ਹਾਂ ਲਿਖਿਆ ਹੈ। *ਰਹਨੁਮਾਏ ਤੂ ਕੀਸਤ* ਸਤਿਗੁਰ ਕਹਿੰਦੇ ਨੇ :—

*ਖੁਦਾਇ ਵੰਦ॥*

ਮੇਰਾ ਖੁਦਾ ਹੀ ਮੇਰਾ ਗੁਰੂ ਹੈ। ਹੋਰ ਕੋਈ ਵੀ ਨਹੀ। ਗੁਰੂ ਗ੍ਰੰਥ ਸਾਹਿਬ ਵਿਚ ਇਹ ਬੋਲ ਨੇ :—

**ਅਪਰੰਪਰ ਪਾਰਬ੍ਰਹਮੁ ਪਰਮੇਸਰੁ,**
**ਨਾਨਕ ਗੁਰੁ ਮਿਲਿਆ ਸੋਈ ਜੀਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੫੯੯)

ਗੁਰੂ ਨੂੰ ਮਿਲਣਾ ਕੋਈ ਬਚਿਆਂ ਦੀ ਖੇਡ ਹੈ। ਕੋਈ ਮਨੋਰੰਜਨ ਹੈ। ਸੁਰਤ ਸ਼ਬਦ ਨਾਲ ਜਿਤਨੇ ਚਿਰ ਤਕ ਨਹੀ ਜੁੜੀ ਹੈ ਇਹ ਗੁਰੂ ਨਾਲ ਨਹੀਂ ਮਿਲਿਆ। ਨਹੀਂ ਮਿਲਿਆ। **ਕਿਉਂਕਿ ਗੁਰੂ ਨਾਲ ਜੁੜਨਾ ਪ੍ਰਭੂ ਨਾਲ ਜੁੜਨਾ ਹੈ।** ਗੁਰੂ ਨਾਲ ਜੁੜ ਗਿਆ ਹੈ। ਇਹ ਤੇ ਈਸ਼ਵਰ ਨਾਲ ਜੁੜ ਗਿਆ ਹੈ। ਗੁਰੂ ਨਾਲ ਜੁੜ ਗਿਆ ਹੈ। ਇਹ ਤੇ ਪ੍ਰਮਾਤਮਾ ਨਾਲ ਜੁੜ ਗਿਆ ਹੈ। ਗੁਰੂ ਮਿਲ ਗਿਆ ਹੈ, ਪ੍ਰਮਾਤਮਾ ਮਿਲ ਗਿਆ। ਅਲਗ ਨਹੀਂ ਹੈ :—

**ਨਾਨਕ ਸੋਧੇ ਸਿੰਮ੍ਰਿਤ ਬੇਦ॥ਪਾਰਬ੍ਰਹਮ ਗੁਰ ਨਾਹੀ ਭੇਦ॥**

ਅਲਗ ਨਹੀ ਹੈ। ਇਕ ਦਰ ਹੈ ਇਕ ਘਰ ਹੈ। ਪਰ ਏਥੇ ਤਕ ਪਹੁੰਚੇ ਹੋ, ਘਰ ਤਕ ਪਹੁੰਚੇ ਹੋ ਪਹਿਲੇ ਦਰ ਤਕ ਆਏ ਹੋ ਜਾਂ ਫਿਰ ਘਰ ਆ ਗਏ ਹੋ ਸਿਧੇ। ਪਹਿਲੇ ਤੇ ਦਰ। ਸੁਰਤ ਪਹਿਲੇ ਸ਼ਬਦ ਨਾਲ ਜੋੜਨੀ ਪਵੇਗੀ, ਪ੍ਰਕਾਸ਼ ਹੋ ਜਾਏਗਾ। ਚਾਨਣਾ ਹੋ ਜਾਏਗਾ। ਲੱਖਾਂ ਦੇਹ-ਧਾਰੀਆਂ ਕੋਲ ਟਕਰਾਂ ਮਾਰ ਲਉ, ਕੱਖ ਨਹੀ ਬਣਨਾ। ਕੁਛ ਵੀ ਨਹੀ ਬਣਨਾ। ਇਨ੍ਹਾਂ ਦੇਹ-ਧਾਰੀਆਂ ਦਾ ਪ੍ਰਚਾਰ ਬਦਕਿਸਮਤੀ ਏ ਪੰਜਾਬੀ ਪੇਪਰ ਪਏ ਕਰਦੇ ਨੇ। ਸ੍ਰੀ ਸਤਿਗੁਰ ਜੀ ਦੇ ਬਚਨ। ਪੰਜਾਬ ਦੇ ਅਖਬਾਰਾਂ ਵਿਚ ਦੇਖ ਕੇ ਦੰਗ ਰਹਿ ਗਿਆ। ਖੈਰ ਇਹ ਤੇ ਐਵੇਂ ਵਿਚਕਾਰ ਗਲ ਆ ਗਈ। ਮਨ ਚਲਾ ਜਾਂਦਾ ਹੈ, ਧਿਆਨ ਚਲਾ ਜਾਂਦਾ ਹੈ ਸਮੇਂ ਦੀਆਂ ਦੋ ਧਾਰਾਵਾਂ ਵਿਚ। ਕਿਉਂ ਚਲਾ ਜਾਂਦਾ ਹੈ ? ਕਾਮਨਾ। ਕਾਮਨਾ ਕਰਕੇ ਜੋ ਜਪ ਕਰ ਰਿਹਾ ਹੈ ਉਹ ਵਰਤਮਾਨ ਦੇ ਵਿਚ ਨਹੀ ਹੋ ਸਕਦਾ। ਉਸਦਾ ਮਨ ਚਲਾ ਜਾਂਦਾ ਹੈ, ਉਸਦਾ ਧਿਆਨ ਚਲਾ ਜਾਂਦਾ ਹੈ, ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ। ਉਸਦਾ ਧਿਆਨ ਚਲਾ ਜਾਂਤਾ ਹੈ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ। ਜਾਂ ਤਾਂ ਬੰਦਾ ਚਿੰਤਾ ਵਿਚ ਬੈਠਾ ਹੁੰਦਾ ਹੈ ਜਾਂ ਦੁਖ ਸੁਖ ਦੀਆਂ ਯਾਦਾਂ ਵਿਚ, ਹੋਰ ਕਿਤੇ ਨਹੀ। ਕੌਣ ਗੁਰੂ ਨਾਲ ਜੁੜਦਾ ਹੈ ਤੇ ਕੌਣ ਕੀਰਤਨ ਨਾਲ ਜੁੜਦਾ ਹੈ। ਕੌਣ ਸ਼ਬਦ ਨਾਲ ਜੁੜਦਾ ਹੈ ਸਭ ਆਪਣੇ ਦੁਖ ਸੁਖ ਨਾਲ ਜੁੜੇ ਬੈਠੇ ਨੇ। ਕੋਈ ਦੁਖਾਂ ਨੂੰ ਯਾਦ ਕਰ ਰਿਹਾ ਹੈ ਕੋਈ ਸੁਖਾਂ ਨੂੰ। ਕੋਈ ਚਿੰਤਾ ਵਿਚ ਬੈਠਾ ਹੈ। ਹੁਣ ਚਿੰਤਾ ਕਿਹੜੀ ਗਲ ਦੀ। ਯਾਦਾਂ ਕਿਸ ਦੀਆਂ ਨੇ। ਦੁਖ ਸੁਖ ਦੀਆਂ। ਕੁਛ ਮਿਲਿਆ ਸੀ। ਬੜੀ ਖੁਸ਼ੀ ਹੋਈ ਸੀ ਉਹ ਯਾਦ ਆਉਂਦੀ ਏ। ਖੁਸ਼ੀ ਯਾਦ ਆਉਂਦੀ ਏ। ਵਿਛੁੜ ਗਿਆ, ਨਹੀਂ ਰਿਹਾ, ਉਹ ਵਸਤੂ ਨਹੀਂ ਰਹੀ। ਬੜੀ ਚੋਟ ਲਗੀ, ਬੜਾ ਦੁਖ ਹੋਇਆ। ਯਾਦ ਆਉਂਦਾ ਹੈ। ਯਾਦਾਂ ਦੁਖ ਸੁਖ ਦੀਆਂ ਹੁੰਦੀਆਂ ਨੇ। ਫਿਰ ਚਿੰਤਾ

ਭਵਿਸ਼ ਦੀ। ਹੁਣ ਜੋ ਕੁਛ ਕੋਲ ਹੈ ਕਿਧਰੇ ਜਾਂਦਾ ਨਾ ਰਹੇ। ਚਿੰਤਾ। ਹੁਣ ਜੋ ਕੁਛ ਮੈਂ ਚਾਹੁੰਦਾ ਹਾਂ ਐਸਾ ਨਾ ਹੋਵੇ, ਮੈਨੂੰ ਨਾ ਮਿਲੇ। ਚਿੰਤਾ। ਬੜੇ ਧਿਆਨ ਨਾਲ ਪੜ੍ਹਨਾ। ਹੁਣ ਜੋ ਕੁਛ ਮੈਨੂੰ ਚਾਹੀਦਾ ਹੈ। ਸ਼ਾਇਦ ਨਾ ਮਿਲੇ। ਚਿੰਤਾ। ਹੁਣ ਜੋ ਕੁਛ ਮੇਰੇ ਕੋਲ ਹੈ ਕਿਧਰੇ ਜਾਂਦਾ ਨਾ ਰਹੇ। ਚਿੰਤਾ। ਐਹ ਦੋ ਕਾਰਣਾ ਕਰਕੇ ਚਿੰਤਾ ਹੈ। ਯਾਦਾਂ ਨੇ ਦੁਖ ਸੁਖ ਦੀਆਂ। ਚਿੰਤਾਵਾਂ ਨੇ ਜੋ ਕੋਲ ਹੈ, ਚਲਾ ਨਾ ਜਾਏ। ਤੇ ਜੋ ਮੈਂ ਚਾਹੁੰਦਾ ਹਾਂ ਐਸਾ ਨਾ ਹੋਵੇ ਨਾ ਮਿਲੇ। ਨਾ ਮਿਲੇ। ਪੜ੍ਹ ਲੈਣਾ ਆਪਣੇ ਆਪ ਨੂੰ ਜਦ ਕੋਈ ਚਿੰਤਾ ਵਿਚ ਬੈਠਾ ਹੋਵੇਗਾ। ਚਿੰਤਾ ਦੇ ਦੋ ਕਾਰਣ ਨੇ ਹੋਰ ਕੋਈ ਕਾਰਣ ਨਹੀਂ। ਜਦ ਕੋਈ ਯਾਦਾਂ ਵਿਚ ਡੁਬਿਆ ਹੋਇਆ ਬੈਠੇਗਾ। ਦੁਖ ਸੁਖ ਨੂੰ ਯਾਦ ਪਿਆ ਕਰਦਾ ਹੈ। ਹੋਰ ਕੀ ਪਿਆ ਕਰਦਾ ਹੈ। ਕੀ ਹੋਇਆ ਜੇ ਹੱਥ ਦੇ ਵਿਚ ਗੁਟਕਾ ਹੈ। ਇਹ ਤੇ ਦੁਖ ਸੁਖ ਨੂੰ ਯਾਦ ਪਿਆ ਕਰਦਾ ਹੈ। ਕੀ ਹੋਇਆ ਗੁਰਦੁਆਰੇ ਦੇ ਵਿਚ ਬੈਠਾ ਹੈ। ਦੁਖ ਸੁਖ ਨੂੰ ਯਾਦ ਪਿਆ ਕਰਦਾ ਹੈ। ਚਿੰਤਾ ਵਿਚ ਬੈਠਾ ਹੈ। ਵਿਰਲਾ ਹੁੰਦਾ ਹੈ ਕੋਈ ਗੁਰੂ ਨਾਲ ਬੈਠਾ ਹੋਵੇ। ਗੁਰੂ ਦੇ ਸ਼ਬਦ ਨਾਲ ਬੈਠਾ ਹੋਵੇ। ਆਪਣੇ ਧਿਆਨ ਨੂੰ ਬੈਠਾਇਆ ਹੈ। ਬਦਲ ਜਾਏਗਾ ਉਸਦਾ ਧਿਆਨ, ਕਪਾਟ ਖੁਲ੍ਹ ਜਾਣਗੇ। ਇਸੇ ਵਾਸਤੇ ਮੈਂ ਕਹਿੰਦਾ ਹਾਂ ਬੜੀ ਭਾਰੀ ਹੈ ਇਹ ਮੁਸ਼ਕਤ :—

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**

(ਜਪੁਜੀ ਸਾਹਿਬ)

ਇਹ ਵਿਚਾਰ ਸੁਣਾਉਂਦਿਆਂ ਇਕ ਸਲੋਕ ਸਾਹਮਣੇ ਆ ਗਿਆ ਹੈ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ। ਉਸਨੂੰ ਪਹਿਲੇ ਸਪਸ਼ਟ ਕਰ ਦੇਵਾਂ। ਮਹਾਰਾਜ ਕਹਿੰਦੇ ਨੇ ਭਵਿਸ਼ ਦੀ ਚਿੰਤਾ ਛੱਡ। ਕਿਉਂ ਛਡੀਏ ? ਹੁਣ ਉਸ ਸਲੋਕ ਦੇ ਜੋ ਅਰਥ ਨੇ ਮੈਂ ਖੋਲ੍ਹਣ ਲਗਾਂ। ਪੜ੍ਹਦੇ ਹੋ ਸਾਰੇ ਉਸ ਸਲੋਕ ਨੂੰ ਭੋਗਾਂ ਦੇ ਸਮੇਂ। ਇਹ ਸਲੋਕਾਂ ਦੀ ਬਾਣੀ ਚਲਦੀ ਏ। ਸਾਰੀ ਸਲੋਕਾਂ ਦੀ ਬਾਣੀ ਅਖੀਰ ਦੇ ਵਿਚ ਹੈ। ਕਬੀਰ ਦੇ ਸਲੋਕ, ਫਰੀਦ ਦੇ ਸਲੋਕ, ਸਲੋਕ ਵਾਰਾਂ ਤੋਂ ਵਧੀਕ ਮਹਲਾ ੧, ਮਹਲਾ ੨, ਮਹਲਾ ਤੀਜਾ, ਫਿਰ ਚੋਥਾ, ਫਿਰ ਮਹਲਾ ਪੰਜਵਾਂ ਫਿਰ ਮਹਲਾ ਨੌਵਾਂ। ਸਾਰੇ ਸਲੋਕਾਂ ਦੀ ਬਾਣੀ ਅਖੀਰ ਤੇ ਹੈ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦਾ ਸਲੋਕ :—

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੯)

ਇਹ ਕੋਈ ਪੰਜ ਸਤ ਸਾਲਾਂ ਤੋਂ ਬਾਣੀ ਪੜ੍ਹਦਿਆਂ ਪੜ੍ਹਦਿਆਂ ਜੋ ਅਰਥ ਖੁਲ੍ਹੇ ਨੇ ਉਹ ਮੈਂ ਤੁਹਾਡੇ ਸਾਹਮਣੇ ਰੱਖਦਾ ਪਿਆ ਹਾਂ। ਟੀਕਾ ਕਾਰਾਂ ਨੇ ਕੁਝ ਹੋਰ ਲਿਖਿਆ ਹੈ। ਉਨ੍ਹਾਂ ਨਾਲ ਮੇਰਾ ਮਨ ਸਹਿਮਤ ਨਹੀਂ। ਕਿਉਂਕਿ ਹਰ ਟੀਕਾਕਾਰ ਦੇ ਵੱਖਰੇ ਵੱਖਰੇ ਅਰਥ ਨੇ। ਉਸ ਵਿਚ ਕੀ ਆਖੀਏ ਕਿਹੜਾ ਠੀਕ ਹੈ ਤੇ ਕਿਹੜਾ ਗਲਤ ਹੈ। ਸਭ ਆਪਣੀ ਆਪਣੀ ਥਾਂ ਤੇ ਠੀਕ ਨੇ। ਸਤਿਗੁਰ ਤੋਂ ਜੋ ਸਮਝ ਮਿਲੀ ਉਹ ਮੈਂ ਤੁਹਾਡੇ ਸਾਹਮਣੇ

ਰੱਖਾਂ। ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ।। ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ।। ਚਿੰਤਾ ਕਿਉਂ ਹੁੰਦੀ ਏ। ਚਿੰਤਾ ਦੇ ਦੋ ਕਾਰਣ ਨੇ। ਕਿਹੜਾ ?

੧) ਕੰਮ ਸੁ ਕੰਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਹੁੰਦਾ ਹੈ ਜਗਤ ਨਾਲ, ਪਿਆ ਹੁੰਦਾ ਹੋਵੇ। ਹੁੰਦਾ ਹੈ ਦੁਨੀਆਂ ਨਾਲ, ਹੋਵੇ ਪਿਆ। ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਪਰ ਅੰਦਰ ਚਿੰਤਾ ਬਣੀ ਏ ਕਿਧਰੇ ਹੋ ਨਾ ਜਾਏ। ਹੋ ਨਾ ਜਾਏ। ਇਹ ਚਿੰਤਾ ਹੈ। ਬਗੈਰ-ਮੁਤਾਲਾ ਕਰ ਕੇ ਵੇਖ ਲੈਣਾ। ਕਬੀਰ ਕਹਿੰਦੇ ਨੇ ਜੋ ਪਰੋਸੀ ਨਾਲ ਹੋਇਆ ਹੈ ਤੇਰੇ ਨਾਲ ਵੀ ਹੋਣਾ ਹੈ। ਕਿਹੜੀ ਚਿੰਤਾ ਵਿਚ ਪਿਆ ਹੈਂ :— **ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ।** ਕਿਹੜੀ ਚਿੰਤਾ ਵਿਚ ਪਇਆਂ। ਕੰਮ ਸੁ ਕੰਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਕੁਛ ਵੀ ਸਮਝ ਲਉ। ਇਹ ਮੇਰੇ ਨਾਲ ਨਹੀਂ ਹੋਣਾ ਚਾਹੀਦਾ। ਹੋਇਆ ਦੂਜੇ ਨਾਲ, ਪਿਆ ਹੋਵੇ। ਹੋਇਆ ਪਰੋਸੀ ਨਾਲ, ਪਿਆ ਹੋਵੇ। ਕੰਮ ਸੁ ਕੰਮ ਮੇਰੇ ਨਾਲ ਨਹੀਂ ਹੋਣਾ ਚਾਹੀਦਾ। ਭੁਚਾਲ ਆਇਆ ਉੜੀਸਾ ਦੇ ਵਿਚ। ਤੀਹ ਹਜ਼ਾਰ ਬੰਦੇ ਸਮੁੰਦਰ ਦੇ ਵਿਚ ਡੁਬ ਗਏ। ਅਜ ਤੋਂ ਦੋ ਚਾਰ ਸਾਲ ਪਹਿਲੇ। ਭੁਚਾਲ ਆਇਆ ਜ਼ਮੀਨ ਹਿੱਲੀ। ਗੁਜਰਾਤ ਦੇ ਵਿਚ ਤੇਤੀਸ ਹਜ਼ਾਰ ਬੰਦੇ ਮਰ ਗਏ। ਸਿਰਫ ਪੰਜ ਮਿੰਟਾਂ ਵਿਚ। ਹੋਇਆ ਦੂਜੇ ਨਾਲ ਪਿਆ ਹੋਵੇ, ਕੰਮ ਸੁ ਕੰਮ ਮੇਰੇ ਨਾਲ ਐਸਾ ਨ ਹੋਵੇ। ਇਕ ਉਦਾਹਰਣ ਦਿੰਦਾ ਪਿਆਂ। ਕੰਮ ਸੁ ਕੰਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਅੰਦਰ ਚਿੰਤਾ ਬਣੀ ਹੋਈ ਹੈ ਕਿਧਰੇ ਹੋ ਨਾ ਜਾਏ।

੨) **ਐਸਾ ਹੋਣਾ ਚਾਹੀਦਾ ਹੈ। ਮੇਰੀ ਚਾਹਤ ਹੈ, ਮੈਂ ਚਾਹੁੰਦਾ ਹਾਂ, ਮੇਰੀ ਮੰਗ ਹੈ। ਮੇਰੀ ਕਾਮਨਾ ਹੈ।** ਐਸਾ ਹੋਣਾ ਚਾਹੀਦਾ ਹੈ ਪਰ ਅੰਦਰ ਚਿੰਤਾ ਬਣੀ ਏ ਮਤਾਂ ਨਾ ਹੋਵੇ। ਪੜ੍ਹ ਲੈਣਾ ਤੁਸੀਂ ਚਿੰਤਾ ਦੇ ਦੋ ਹੀ ਕਾਰਣ ਨੇ। ਤੀਜਾ ਨਹੀਂ ਹੈ।

ਮੈਂ ਇਕ ਦਫਾ ਫਿਰ ਦੋਹਰਾ ਦਿਆਂ। ਕੰਮ ਸੁ ਕੰਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਹੁੰਦਾ ਹੈ ਜਗਤ ਨਾਲ ਹੋਵੇ ਪਿਆ। ਪਰ ਅੰਦਰ ਚਿੰਤਾ ਬਣੀ ਹੈ ਕਿਧਰੇ ਹੋ ਨਾ ਜਾਏ। ਹੋ ਨਾ ਜਾਏ। ਦੂਸਰਾ — ਐਸਾ ਹੋਣਾ ਚਾਹੀਦਾ ਹੈ। ਮੈਂ ਚਾਹੁੰਦਾ ਹਾਂ, ਮੇਰੀ ਮੰਗ ਹੈ, ਮੇਰੀ ਖਾਹਸ਼ ਹੈ, ਮੇਰੀ ਇਛਾ ਹੈ। ਮੈਂ ਚਾਹੁੰਦਾ ਹਾਂ। ਐਸਾ ਹੋਣਾ ਚਾਹੀਦਾ ਹੈ ਪਰ ਅੰਦਰ ਚਿੰਤਾ ਹੈ ਮਤਾਂ ਨਾ ਹੋਵੇ। ਗੁਰੂ ਤੇਗ ਬਹਾਦਰ ਜੀ ਮਹਾਰਾਜ ਇਸ ਸਲੋਕ ਦੇ ਰਾਹੀਂ ਕੀ ਕਹਿ ਰਹੇ ਨੇ। ਉਹ ਇਹ ਕਹਿ ਰਹੇ ਨੇ। ਜੋ ਹੋਂਦਾ ਹੈ ਉਹ ਹੁੰਦਾ ਹੈ, ਜੋ ਨਹੀਂ ਹੁੰਦਾ ਉਹ ਨਹੀਂ ਹੁੰਦਾ। ਚਿੰਤਾ ਕਿਹੜੀ ਗਲ ਦੀ ਕਰਦਾ ਹੈਂ। ਜੇਕਰ ਅਨਹੋਣੀ ਹੁੰਦੀ ਹੋਵੇ ਤੂੰ ਚਿੰਤਾ ਕਰ। ਅਨਹੋਣੀ ਕਦੀ ਕਿਸੇ ਨਾਲ ਨਹੀਂ ਹੁੰਦੀ, ਹੋਣੀ ਹੁੰਦੀ ਹੈ। **ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।** ਐਥੇ ਜਦ ਮੈਂ ਆ ਰਿਹਾ ਸੀ। ਉਸ ਤੋਂ ਪਹਿਲਾਂ ਮੈਂ ਦੋ ਦਿਨ ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਸੀ। ਲੰਗਰ ਛਕ ਰਹੇ ਸੀ ਮੇਰੇ ਨਾਲ ਇਕ ਗੁਰਮੁਖ ਪਿਆਰੇ ਸਨ ਬਜ਼ੁਰਗ ਤੇ ਭੋਜਨ ਦੀ ਬੁਰਕੀ ਪਾਉਂਦਿਆਂ ਉਨ੍ਹਾਂ ਦੀ ਦਾੜ੍ਹ ਕਿਧਰੇ ਹੱਥ ਵਿਚ ਆ ਗਈ। ਦਾੜ੍ਹ ਗਿਰ ਗਈ। ਮੈਨੂੰ ਕਹਿਣ ਲਗੇ ਮਸਕੀਨ ਜੀ ਅਨਹੋਣੀ ਹੋ ਗਈ ਏ। ਮੈਂ ਕਿਹਾ ਅਨਹੋਣੀ ਨਹੀਂ ਹੋਈ ਹੋਣੀ ਹੋਈ ਏ। ਅਨਹੋਣੀ ਤੇ ਹੁੰਦੀ ਨਹੀਂ। ਐਵੇਂ ਖਿਆਲ। ਲੋਗ ਛੋਟੀ ਵੱਡੀ ਘਟਨਾ ਜਦ ਘਟਦੀ ਏ ਕਿਧਰੇ ਜੀਵਨ ਨਾਲ ਅਨਹੋਣੀ ਹੋ ਗਈ ਏ। ਪੁਰਖਾ

ਕੁਛ ਵੀ ਅਨਹੋਣੀ ਨਹੀ ਹੋਈ। ਜੋ ਹੁੰਦਾ ਹੈ ਉਹ ਹੀ ਹੁੰਦਾ ਹੈ। ਜੋ ਨਹੀ ਹੋਂਦਾ ਉਹ ਨਹੀ ਹੁੰਦਾ। ਕਤਈ ਨਹੀਂ ਹੁੰਦਾ। ਜੋ ਹੋਣਾ ਹੁੰਦਾ ਹੈ ਉਹੀ ਹੁੰਦਾ ਹੈ। ਜੋ ਨਹੀਂ ਹੋਂਦਾ ਉਹ ਨਹੀ ਹੁੰਦਾ। ਭਗਤ ਕਿਸਨੂੰ ਕਹਿੰਦੇ ਨੇ। ਭਾਵਨਾ ਵਿਚ ਜਪ ਕਰ ਰਿਹਾ ਹੈ। ਉਸਦੀ ਹਾਲਤ ਕੀ ਹੋਵੇਗੀ। ਜੋ ਹੈ ਕਬੂਲ ਹੈ। ਪ੍ਰਵਾਨ ਹੈ। ਜੋ ਹੋਇਆ ਹੈ ਠੀਕ ਹੈ। ਜੋ ਹੋਂਦਾ ਹੈ ਠੀਕ ਹੈ, ਜੋ ਹੋਇਆ ਹੈ ਠੀਕ ਹੈ, ਕਾਮਨਾ ਕਰਕੇ ਜੋ ਅਰਾਧਨਾ ਕਰ ਰਿਹਾ ਹੈ। ਐਸਾ ਤੇ ਨਹੀਂ ਹੋਣਾ ਚਾਹੀਦਾ ਸੀ ਜੋ ਹੋ ਗਿਆ ਹੈ। ਐਸਾ ਤੇ ਨਹੀਂ ਹੋਣਾ ਚਾਹੀਦਾ ਸੀ। ਗਿਲੇ ਕਰਦਾ ਹੈ। ਗੁਟਕਾ ਹੱਥ ਵਿਚ ਹੈ। ਪਾਠ ਕਰਦਾ ਪਿਆ ਹੈ ਅੰਦਰੋਂ ਕਹੀ ਜਾਂਦਾ, ਹੇ ਗੁਰੂ ! ਇਹ ਜੋ ਹੋਇਆ ਹੈ ਇਹ ਨਹੀ ਹੋਣਾ ਚਾਹੀਦਾ ਸੀ। ਇਹ ਤੇ ਅਨਹੋਣੀ ਹੋ ਗਈ। ਦੰਦ ਦਾ ਗਿਰਨਾ ਜਿਥੇ ਅਨਹੋਣੀ ਹੋ ਜਾਏ ਵੱਡੀ ਘਟਨਾ ਨੂੰ ਕਬੂਲ ਕਰੇਗਾ ਇਹ। ਬਰਦਾਸ਼ਤ ਕਰੇਗਾ। ਸਤਿਗੁਰ ਕਹਿੰਦੇ ਨੇ ਜੋ ਹੋਂਦਾ ਹੈ ਉਹ ਹੁੰਦਾ ਹੈ ਜੋ ਨਹੀ ਹੋਂਦਾ ਹੈ ਉਹ ਨਹੀਂ ਹੁੰਦਾ। ਅਨਹੋਣੀ ਕਦੇ ਕਿਸੇ ਨਾਲ ਨਹੀਂ ਹੁੰਦੀ। ਜੋ ਹੋਇਆ ਹੈ ਇਹ ਹੋਣਾ ਸੀ। **ਅਭਿਆਸੀ ਦੀ ਪਹਿਚਾਨ, ਜੋ ਹੋ ਗਿਆ ਹੈ, ਕਬੂਲ ਹੈ, ਪ੍ਰਵਾਨ ਹੈ।** ਜਿਤਨੇ ਸੌਖੇ ਢੰਗ ਨਾਲ ਮੈਂ ਕਹਿ ਰਿਹਾ ਹਾਂ। ਇਹ ਨਹੀ ਹੈ। ਪਤਾ ਨਹੀਂ ਕਿਤਨੀ ਦਫਾ ਗਿਲਾ ਮੇਰੇ ਅੰਦਰ ਵੀ ਇਹ ਪੈਦਾ ਹੋ ਜਾਂਦਾ ਹੈ। ਹੇ ਗੁਰੂ ! ਇਹ ਤੇ ਨਹੀਂ ਹੋਣਾ ਚਾਹੀਦਾ ਸੀ। ਬਾਅਦ ਵਿਚ ਖਿਆਲ ਵੀ ਆ ਜਾਂਦਾ ਹੈ ਅਸੀਂ ਵੀ ਕਸਉਟੀ 'ਤੇ ਪੂਰੇ ਨਹੀਂ ਉਤਰੇ। ਖੇਡ ਹੈ। ਇਹ ਕਸਵਟੀ ਆਈ ਸੀ। ਉਤਰਨਾ ਚਾਹੀਦਾ ਸੀ ਪੂਰਾ, ਨਹੀਂ ਉਤਰੇ। ਪਸ਼ਚਾਤਾਪ ਵੀ ਜਾਗਦਾ ਹੈ, ਗਿਲਾ ਜੋ ਪੈਦਾ ਹੋਇਆ। ਇਹ ਤੇ ਨਹੀ ਹੋਣਾ ਚਾਹੀਦਾ ਸੀ। ਸੀਸ ਗੰਜ ਸਾਹਿਬ ਤੋਂ ਚਲੇ ਸੀ ਪਿਛਲੇ ਸਾਲ ਦੀ ਗੱਲ ਹੈ ਦਰਬਾਰ ਸਾਹਿਬ ਲਈ। ਅਸੀ ਤਿੰਨ ਸੱਜਣ ਸੀ ਕਾਰ ਦੇ ਵਿਚ। ਇਕ ਸੀਟ ਖਾਲੀ ਸੀ।। ਇਕ ਸੱਜਣ ਐਧਰੋਂ ਉਧਰੋਂ ਇੰਗਲੈਂਡ ਤੋਂ ਕਿਤੇ ਆਇਆ ਸੀ ਇਕ ਅਟੈਚੀ ਉਸਦੇ ਕੋਲ ਸੀ। ਕਹਿਣ ਲਗਾ ਗਿਆਨੀ ਜੀ ਮੈਨੂੰ ਵੀ ਨਾਲ ਲਈ ਚਲੋ। ਫਗਵਾੜੇ ਉਤਰਨਾ ਹੈ। ਫਗਵਾੜੇ ਤਕ ਜਾਣਾ ਹੈ। ਮੈਂ ਕਿਹਾ, ਹੈ ਜਗ੍ਹਾ ਬੈਠ ਜਾਉ। ਰਬ ਦੀ ਨੇਤ, ਕਰਨਾਲ ਤੋਂ ਅੱਗੇ ਜਦ ਗਏ ਨਾ, ਗਡੀ ਦੀ ਸ਼ਾਫਟ ਟੁਟ ਗਈ। ਹੁਣ ਬਣਦਿਆਂ ਤੇ ਟਾਈਮ ਲਗਣਾ ਸੀ। ਖੜੇ ਹੋ ਗਏ ਰੋਡ ਤੇ। ਉਸ ਦੇ ਮੂੰਹੋਂ ਬਾਰ ਬਾਰ ਨਿਕਲੇ, ਐਵੇ ਵਖਤ ਪੈ ਗਿਆ। ਮਸਕੀਨ ਨਾਲ ਬੈਠ ਗਏ ਐਵੇ ਵਖਤ ਪਾ ਲਿਆ। ਬੜਾ ਜ਼ਰੂਰੀ ਜਾਣਾ ਸੀ ਇਸ ਵਾਸਤੇ ਕਾਰ ਵਿਚ ਬੈਠਾ ਸੀ। ਟਰੇਨ ਤੇ ਚਲਾ ਜਾਣਾ ਸੀ, ਬਸ ਤੇ ਚਲਾ ਜਾਣਾ ਸੀ। ਅੱਜ ਵਖਤ ਪੈ ਗਿਆ। ਜਿਤਨੀ ਦੇਰ ਤਕ ਉਸ ਨੂੰ ਬਸ ਵਿਚ ਬੈਠਾਇਆ ਨਹੀ ਨਾ, ਪਿਟਦਾ ਹੀ ਰਿਹਾ। ਰੋਂਦਾ ਹੀ ਰਿਹਾ। ਐਹ ਕੀ ਹੋ ਗਿਆ। ਐਹ ਕੀ ਹੋ ਗਿਆ। ਹੁਣ ਉਸਨੂੰ ਮੈਂ ਸੁਣਾਇਆ। ਮੈਂ ਕਿਹਾ ਮਿੱਤਰਾ ਜੋ ਹੋਂਦਾ ਉਹ ਹੁੰਦਾ ਹੈ। ਕਹਿੰਦਾ ਇਹ ਗਿਆਨ ਦੀਆਂ ਗੱਲਾਂ ਆਪਣੇ ਕੋਲ ਰੱਖੋ। ਸਟੇਜ ਤੇ ਕਹੋ। ਮੈਂ ਤੁਹਾਨੂੰ ਦਸਾਂ ਇਹ ਸੌਖੀ ਖੇਡ ਨਹੀਂ। ਪਤਾ ਨਹੀਂ ਕਿਤਨੀ ਦਫਾ ਗਿਲਾ ਅੰਦਰੋਂ ਪੈਦਾ ਹੋ ਜਾਂਦਾ ਹੈ ਮੇਰੇ। ਇਹ ਤੇ ਨਹੀਂ ਹੋਣਾ ਚਾਹੀਦਾ ਸੀ। ਇਹ ਮੈਂ ਗਲਤ ਬਿਆਨੀ ਨਹੀਂ ਕਰ ਰਿਹਾ। ਸਹੀ ਕਹਿ ਰਿਹਾ ਹਾਂ। ਬਿਲਕੁਲ ਪੂਰਣ ਸਹੀ ਕਹਿ ਰਿਹਾ ਹਾਂ। ਬਈ ਗੁਰੂ ਇਸ ਤਰ੍ਹਾਂ ਤੇ ਨਹੀ ਚਾਹੀਦਾ ਸੀ, ਜੋ ਹੋ ਗਿਆ

ਹੈ। ਬਾਅਦ ਵਿਚ ਮਨ ਪਸ਼ਚਾਤਾਪ ਵੀ ਕਰਦਾ ਰਹਿੰਦਾ ਹੈ, ਲੈ ਕਸਵਟੀ ਤੇ ਪੂਰੇ ਨਹੀ ਉਤਰੇ। ਇਹ ਤੇ ਕਸਉਟੀ ਸੀ। ਜੋ ਹੋਂਦਾ ਹੈ ਉਹ ਹੁੰਦਾ ਹੈ। ਜੋ ਨਹੀ ਹੋਂਦਾ ਉਹ ਨਹੀਂ ਹੁੰਦਾ। ਫਿਰ ਚਿੰਤਾ ਕਿਹੜੀ ਗਲ ਦੀ। **ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।।** ਕਾਮਨਾ ਅਧੀਨ ਜਪ ਕਰਨ ਵਾਲਾ ਮਨੁੱਖ, ਗਿਲਿਆਂ ਨਾਲ ਭਰਿਆ ਹੋਵੇਗਾ ਕਿਉਂਕਿ ਕਾਮਨਾਵਾਂ ਸਾਰੀਆਂ ਨਹੀਂ ਪੂਰੀਆਂ ਹੁੰਦੀਆਂ। ਕਿਸ ਦੀਆਂ ਹੁੰਦੀਆਂ ਨੇ। ਪਤਾ ਹੈ ਕਾਮਨਾਵਾਂ ਦਾ ਆਪਣਾ ਇਕ ਸੁਭਾ ਹੈ। ਵਿਦਵਾਨ ਜੋ ਇਸਦਾ ਸੁਭਾ ਦਸਦੇ ਨੇ ਕਾਮਨਾਵਾਂ ਦਾ। ਇਕ ਕਾਮਨਾ ਪੂਰੀ ਹੋ ਜਾਏ ਨਾ, ਤੇ ਪੂਰੀ ਹੁੰਦੀ ਹੁੰਦੀ ਦਸ ਨੂੰ ਜਨਮ ਦੇ ਜਾਂਦੀ ਹੈ। ਜਿਵੇਂ ਇਕ ਬੰਦਾ ਚਿਤਾ ਤਕ ਪਹੁੰਦਿਆਂ ਪਹੁੰਚਦਿਆਂ, ਕਬਰ ਤਕ ਪਹੁੰਚਦਿਆਂ ਪਹੁੰਚਦਿਆਂ ਦੋ ਚਾਰ ਬਚਿਆਂ ਨੂੰ ਜਨਮ ਦੇ ਹੀ ਜਾਂਦਾ ਹੈ। ਇਕ ਕਾਮਨਾ ਪੂਰੀ ਹੋ ਗਈ। ਮਰ ਗਈ ਉਹ ਤੇ ਕਾਮਨਾ। ਪਰ ਇਕ ਕਾਮਨਾ ਪੂਰੀ ਹੁੰਦਿਆਂ ਹੁੰਦਿਆਂ ਕੰਮ-ਸੇ-ਕੰਮ ਦਸ ਨੂੰ ਜਨਮ ਦੇ ਜਾਂਦੀ ਹੈ। ਬਗੌਰ-ਮੁਤਾਲਾ ਕਰ ਕੇ ਦੇਖ ਲੈਣਾ। ਉਹ ਦਸ ਪੂਰੀਆਂ ਹੋ ਜਾਣ, ਸੌ ਨੂੰ ਜਨਮ ਦੇ ਜਾਂਦੀਆਂ ਨੇ। ਉਹ ਸੌ ਪੂਰੀਆਂ ਹੋਵਣ ਹਜ਼ਾਰ ਨੂੰ ਜਨਮ ਦੇ ਜਾਂਦੀਆਂ ਨੇ। ਸਮੇਂ ਦੇ ਨਾਲ ਨਾਲ ਉਮਰ ਦੇ ਵੇਗ ਦੇ ਵਧਣ ਦੇ ਨਾਲ ਨਾਲ ਕਾਮਨਾਵਾਂ ਵਧਦੀਆਂ ਜਾਂਦੀਆਂ ਨੇ। ਇਸ ਵਾਸਤੇ ਬੁੱਢੇ ਬੰਦੇ ਦਾ ਅਭਿਆਸ ਕਰਨਾ ਔਖਾ ਹੋ ਜਾਂਦਾ ਹੈ। ਨਾਮ ਜਪਣਾ ਔਖਾ ਹੋ ਜਾਂਦਾ ਹੈ। ਕਾਮਨਾਵਾਂ ਦੇ ਬੋਝ ਥਲੇ ਸਿਰ ਦਬਿਆ ਪਇਆ ਹੈ। ਇਕ ਕਾਮਨਾ ਪੂਰੀ ਹੁੰਦੀ ਹੈ ਦਸ ਨੂੰ ਜਨਮ ਦੇ ਜਾਂਦੀ ਹੈ। ਉਹ ਦਸ ਪੂਰੀਆਂ ਹੋਵਣ ਸੌ ਪੈਦਾ ਹੋ ਜਾਂਦੀਆਂ ਹਨ। ਉਹ ਸੌ ਪੂਰੀਆਂ ਹੋਵਣ, ਹਜ਼ਾਰ ਜਨਮ ਲੈਂਦੀਆਂ ਨੇ, ਹਜ਼ਾਰ ਕਾਮਨਾਵਾਂ ਪੂਰੀਆਂ ਹੋਵਣ ਇਤਨੀ ਜ਼ਿੰਦਗੀ ਨਹੀਂ ਹੈ। ਮਨੁੱਖ ਕਾਮਨਾਵਾਂ ਵਿਚ ਹੀ ਮਰ ਕੇ ਖਤਮ ਹੋ ਜਾਂਦਾ ਹੈ। ਬਹਾਦਰ ਸ਼ਾਹ ਜ਼ਫਰ ਕਹਿੰਦਾ ਹੈ :—

***ਇਨ ਹਸਰਤੋਂ ਸੇ ਕਹਿ ਦੋ ਕਹੀਂ ਔਰ ਜਾ ਬਸੇਂ।***

ਫਕੀਰ ਤਬੀਅਤ ਇਨਸਾਨ ਸੀ। ਕਹਿੰਦਾ ਹੈ ਇਹ ਕਾਮਨਾਵਾਂ, ਇਹ ਹਸਰਤਾਂ, ਕੋਈ ਇਨ੍ਹਾਂ ਨੂੰ ਸਮਝਾਉ ਨਿਕਲੋ ਮੇਰੇ ਅੰਦਰੋਂ। ਮੈਂ ਤੰਗ ਆ ਗਿਆ ਹਾਂ। ਇਹ ਬੋਝ ਮੈਂ ਨਹੀ ਢੋਹ ਸਕਦਾ। ਕਾਮਨਾਵਾਂ ਦਾ ਬੋਝ, ਹਸਰਤਾਂ ਦਾ ਬੋਝ :— ***ਇਨ ਹਸਰਤੋਂ ਸੇ ਕਹਿ ਦੋ ਕਹੀਂ ਔਰ ਜਾ ਬਸੇਂ। ਇਤਨੀ ਜਗ੍ਹਾ ਕਹਾਂ ਹੈ ਦਿਲੇ ਦਾਗ਼ ਦਾਰ ਮੇਂ।***

ਦੁਖਾਂ ਨਾਲ ਮੇਰਾ ਭਰਿਆ ਹੋਇਆ ਹਿਰਦਾ ਪੀੜਾ ਨਾਲ ਭਰਿਆ ਹੋਇਆ ਮੇਰਾ ਹਿਰਦਾ, ਐ ਕਾਮਨਾਉਂ, ਤੁਸੀਂ ਤੇ ਨਿਕਲੋ। ਤੁਸੀਂ ਬਹੁਤ ਮੈਨੂੰ ਬੋਝਲ ਕੀਤਾ ਹੋਇਆ ਹੈ। ਤੁਸੀਂ ਹੋਰ ਮੇਰੇ ਤੇ ਭਾਰ ਪਾ ਦਿੱਤਾ ਹੈ। ਕਦੇ ਬਗੌਰ-ਮੁਤਾਲਾ ਕਰਨਾ। ਆਪਣੇ ਅੰਦਰ ਝਾਤੀ ਮਾਰਨਾ। ਧੰਨ ਗੁਰੂ ਤੇਗ ਬਹਾਦਰ ਜੀ ਮਹਾਰਾਜ ਕਹਿੰਦੇ ਨੇ :— **ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।। ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ।।** ਕਾਮਨਾ-ਅਧੀਨ ਅਭਿਆਸ ਕਰਨ ਵਾਲਾ ਮਨੁੱਖ ਗਿਲੇ ਕਰਦਾ ਹੀ ਰਹੇਗਾ। ਕਾਮਨਾ ਪੂਰੀ ਹੋ ਗਈ। ਉਸਦੇ ਜਪ ਵਿਚ ਵੀ ਫਰਕ ਪੈ ਜਾਵੇਗਾ। ਉਸਦੇ ਵਿਚ ਤੇਜੀ ਨਹੀਂ ਰਹੇਗੀ। ਪਹਿਲੇ ਰੋਜ਼ ਗੁਰਦੁਆਰੇ ਆਉਂਦਾ ਸੀ ਹੁਣ ਸੰਗਰਾਂਦ ਨੂੰ ਆਉਂਦਾ ਹੈ। ਪਹਿਲੇ ਰੋਜ਼ ਅੰਮ੍ਰਿਤ ਵੇਲੇ ਉਠਦਾ ਸੀ ਹੁਣ ਹਫਤੇ ਵਿਚ ਉਠੇਗਾ। ਕਾਮਨਾ ਜੋ ਪੂਰੀ

ਹੋ ਗਈ। ਗਲ ਖਤਮ ਹੋ ਗਈ। ਜਪ ਤੇ ਕਾਮਨਾ ਵਾਸਤੇ ਸੀ। ਗੁਰਦੁਆਰੇ ਆਉਣਾ ਤੇ ਕਾਮਨਾ ਵਾਸਤੇ ਸੀ। ਸੇਵਾ ਤੇ ਕਾਮਨਾ ਵਾਸਤੇ ਸੀ। ਪਹਿਲੇ ਰੋਜ਼ ਨਿਤਨੇਮ ਕਰਦਾ ਸੀ ਹੁਣ ਕਦੇ-ਕਦਾਈਂ। ਹੋ ਸਕਦਾ ਹੈ ਇਹ ਸਭ ਕੁਝ ਖਤਮ ਹੀ ਹੋ ਜਾਏ। ਜਾਂ ਹੋ ਸਕਦਾ ਹੈ ਹੋਰ ਜਿਹੜੀਆਂ ਕਾਮਨਾਵਾਂ ਨੇ ਇਸ ਨੂੰ ਮਜ਼ਬੂਰ ਕਰਨ। ਐ ਇਕ ਕਾਮਨਾ ਪੂਰੀ ਹੋ ਗਈ ਹੈ ਗੁਰਦੁਆਰੇ ਜਾਣ ਨਾਲ। ਐਹ ਦੂਜੀ ਵੀ ਹੋਵੇਗੀ, ਚਲਦੇ ਰਹੀਏ। ਇਸ ਤਰ੍ਹਾਂ ਜ਼ਿੰਦਗੀ ਕਾਮਨਾ-ਅਧੀਨ ਚਲਦੀ ਰਹਿੰਦੀ ਏ। ਇਹ ਬਗੌਰ-ਮੁਤਾਲਾ ਕਰ ਲੈਣਾ। ਐਸੇ ਮਨੁੱਖ ਨੂੰ ਪ੍ਰਮਾਤਮਾ ਕਤਈ ਨਹੀਂ ਮਿਲਦਾ। ਐਸੇ ਮਨੁੱਖ ਨੂੰ ਜਪ ਦਾ ਆਨੰਦ ਕਤਈ ਨਹੀਂ ਮਿਲਦਾ। ਇਹ ਕਾਮਨਾਵਾਂ ਤੇ ਰਹਿਣਗੀਆਂ। ਸਾਰੀ ਜ਼ਿੰਦਗੀ ਕੁਛ ਨਾ ਕੁਛ ਤੇ ਐਸਾ ਹੁੰਦਾ ਹੈ। ਜੋ ਨਹੀਂ ਹੈ ਕੋਲ, ਉਸਦੀ ਕਾਮਨਾ। ਪਤਾ ਹੈ ਕਾਮਨਾ ਕਿਸ ਦੀ ਹੁੰਦੀ ਹੈ ਜੋ ਨਹੀਂ ਹੈ। ਉਸਦੀ ਹੁੰਦੀ ਹੈ। ਜੋ ਹੈ ਮੇਰੇ ਕੋਲ ਉਸਦੀ ਕਾਮਨਾ ਦਾ ਤੇ ਮਤਲਬ ਨਹੀਂ ਉਹ ਤੇ ਹੈ। ਜੋ ਨਹੀਂ ਹੈ ਉਸਦੀ ਕਾਮਨਾ। ਤੇ ਜੋ ਨਹੀਂ ਹੈ ਉਹ ਵੀ ਹੋ ਜਾਏ ਫਿਰ ਉਥੋਂ ਕਾਮਨਾ ਹੁਣ ਅਗੇ ਚਲੀ ਜਾਂਦੀ ਏ। ਜੋ ਹੁਣ ਵੀ ਨਹੀਂ ਹੈ ਉਸ ਦੀ ਕਾਮਨਾ। ਸਭ ਕੁਝ ਤੇ ਮਨੁੱਖ ਕੋਲ ਹੋ ਨਹੀਂ ਸਕਦਾ। ਕੁਛ ਨਾ ਕੁਛ ਤੇ ਕਾਮਨਾ ਹੋਵੇਗੀ। ਚਲੋ ਕੁਛ ਨਹੀਂ ਪਰ ਆਖਰੀ ਕਾਮਨਾ ਤੇ ਬੜੀ ਵੱਡੀ ਬਾਧਾ ਖੜੀ ਕਰਦੀ ਏ, ਅਭਿਆਸੀਆਂ ਨੂੰ ਕਾਮਨਾ ਦੇ ਅਧੀਨ ਕਰ ਦੇਂਦੀ ਏ, ਈਸ਼ਵਰ ਮਿਲੇ। ਪਹਿਲੇ ਭਾਵਨਾ ਦੇ ਅਧੀਨ ਉਹ ਜਪ ਕਰ ਰਹੇ ਨੇ ਉਨ੍ਹਾਂ ਦੇ ਰਸਤੇ ਦਾ ਵੀ ਰੋੜਾ ਬਣ ਜਾਂਦੀ ਏ। ਅਗਾਂਹ ਕਰਕੇ ਇਹ ਕਾਮਨਾ, ਹੇ ਈਸ਼ਵਰ ! ਹੁਣ ਤੂੰ ਮਿਲ। ਐਹ ਵੀ ਰੋੜਾ ਬਣ ਜਾਂਦੀ ਏ। ਇਹੀ ਰੋਕ ਕੇ ਰੱਖ ਦਿੰਦੀ ਏ। ਲੇਕਿਨ ਇਤਨੀ ਮੈਂ ਅਰਜ਼ ਕਰਾਂ, ਕਾਮਨਾ ਅਧੀਨ ਜੋ ਕਰ ਰਿਹਾ ਹੈ। ਕਿਸੇ ਖਾਸ ਵਸਤੂ ਦੀ ਕਾਮਨਾ। ਰਿੱਧੀ ਸਿੱਧੀ ਦੀ ਕਾਮਨਾ। ਜਪ ਪੂਰੀ ਇਕਾਗਰਤਾ ਨਾਲ ਕੀਤਾ ਹੈ। ਧਿਆਨ ਨੂੰ ਗਹਿਰਾਈਆਂ ਵਿਚ ਲੈ ਗਿਆ ਹੈ। ਚੌਥੇ ਸਰੀਰ ਤਕ ਲੈ ਗਿਆ ਹੈ। ਵਿਗਿਆਨ-ਮਈ ਕੋਸ਼ ਤਕ ਲੈ ਗਿਆ ਹੈ। ਕਾਮਨਾ ਪੂਰੀ ਹੋ ਗਈ ਸਿਧ ਪੁਰਸ਼ ਹੋ ਜਾਏਗਾ। ਸ਼ਕਤੀ ਹੱਥ ਵਿਚ ਆ ਗਈ, ਦੂਜੇ ਦੀ ਕਾਮਨਾ ਪੂਰੀ ਕਰਨ ਦਾ ਦਾਅਵਾ ਕਰਨ ਲਗ ਪਿਆ ਸਿਧ ਹੋ ਗਿਆ। ਅਗਰ ਸਿਧ ਹੋ ਗਿਆ ਕਿਉਂਕਿ ਮੰਤਰ ਚਲਦਾ ਰਿਹਾ ਹੈ। ਇਸਦੇ ਮੰਤ੍ਰਾਂ ਵਿਚ ਸ਼ਕਤੀ ਵੀ ਆ ਜਾਏਗੀ। ਮੰਤ੍ਰ, ਬੋਲ, ਸੰਸਕ੍ਰਿਤ ਵਿਚ ਮੰਤ੍ਰ, ਬੋਲ, ਸ਼ਬਦ ਪੰਜਾਬੀ ਵਿਚ ਵਾਕ। ਇਕੋ ਹੀ ਗਲ ਇਸਦੇ ਸ਼ਬਦਾਂ ਵਿਚ ਸ਼ਕਤੀ ਆ ਜਾਏਗੀ। ਇਸਦੇ ਮੰਤ੍ਰਾਂ ਵਿਚ ਸ਼ਕਤੀ ਆ ਜਾਏਗੀ। ਇਸਦੇ ਬੋਲਾਂ ਵਿਚ ਬਰਕਤ ਆ ਜਾਏਗੀ। ਹੋ ਸਕਦਾ ਹੈ ਇਹ ਕੁਝ ਆਖੇ ਤੇ ਹੋ ਜਾਏ। ਸਿਧ ਹੋ ਗਿਆ ਕਿਉਂਕਿ ਸਿਧੀ ਵਾਸਤੇ ਹੀ ਜਪ ਕੀਤਾ ਸੀ। ਇਥੇ ਹੀ ਰੁਕ ਜਾਏਗਾ। ਜ਼ਿੰਦਗੀ ਬੜੀ ਕੀਮਤੀ ਏ, ਪ੍ਰਮਾਤਮਾ ਦੇ ਮਿਲਾਪ ਵਾਸਤੇ ਸੀ ਰਹਿ ਗਿਆ। ਗੁਰੂ ਨਾਨਕ ਸਮਝਾਉਂਦੇ ਨੇ :—

ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ।।
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ।।

(ਸ੍ਰੀ ਗੁ.ਗ੍ਰੰ.ਸਾ. ਅੰਕ ੧੪)

ਪਰ ਜੋ ਭਾਵਨਾ ਦੇ ਅਧੀਨ ਜਪ ਕਰ ਰਿਹਾ ਹੈ। ਉਸਨੂੰ ਵੀ ਸਿਧੀਆਂ ਮਿਲ ਜਾਣਗੀਆਂ ਭਾਵੇਂ ਸਿਧੀਆਂ ਦੀ ਕਾਮਨਾ ਨਹੀਂ ਸੀ। ਸਿਧੀਆਂ ਕਰਕੇ ਜਪ ਨਹੀਂ ਕਰ ਰਿਹਾ ਸੀ। ਕਿਸੀ ਚੀਜ਼ ਦੀ ਉਸਨੂੰ ਕਾਮਨਾ ਨਹੀਂ ਸੀ। ਇਛਾ ਨਹੀਂ ਸੀ :—

**ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥**

(ਸੁਖਮਨੀ ਸਾਹਿਬ ਅੰਕ ੨੭੪)

ਸਿਰਫ ਵਾਹਿਗੁਰੂ ਵਾਹਿਗੁਰੂ ਜਪਦਾ ਪਿਆ ਹੈ। ਕੋਈ ਇਛਾ ਨਹੀਂ। ਇਸਦੇ ਪਿਛੇ ਸਿੱਧੀਆਂ ਚਲ ਪੈਣਗੀਆਂ :—

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ,**
**ਜੋ ਹਰਿ ਹਿਰਦੈ ਸਦਾ ਵਸਾਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੯)

ਹੋ ਜਾਏਗਾ। ਹਰੀ ਦਾ ਜਾਪ ਚਲਦਾ ਪਿਆ ਹੈ। ਚਲਦਾ ਹੀ ਰਹਿੰਦਾ ਹੈ, ਚਲਦਾ ਹੀ ਰਹਿੰਦਾ ਹੈ। ਇਹ ਵੀ ਵਿਗਿਆਨ-ਮਈ ਕੋਸ਼ ਤਕ ਪਹੁੰਚੇਗਾ ਔਰ ਜੋ ਕਾਮਨਾ ਕਰਕੇ ਕਰਦਾ ਪਿਆ ਹੈ ਉਹ ਵੀ ਪਹੁੰਚ ਸਕਦਾ ਹੈ। ਜੋ ਕਾਮਨਾ ਕਰਕੇ ਕਰਦਾ ਪਿਆ ਹੈ ਏਥੇ ਰੁਕ ਜਾਏਗਾ। ਇਥੇ ਹੀ ਰੁਕ ਜਾਏਗਾ। ਉਸਦੇ ਵਾਸਤੇ ਏਨਾ ਹੀ ਬਹੁਤ ਕੁਛ ਹੈ। ਐਥੇ ਹੀ ਰੁਕ ਗਿਆ। ਪਰਮ-ਅਨੰਦ, ਪਰਮ-ਪ੍ਰਕਾਸ਼ ਇਸ ਤੋਂ ਵਾਂਝਾ ਰਹਿ ਜਾਏਗਾ। ਜੋ ਭਾਵਨਾ ਕਰ ਕੇ ਕਰ ਰਿਹਾ ਹੈ। ਉਹ ਇਥੇ ਤੜਪੇਗਾ, ਤੜਪੇਗਾ। ਇਕ ਆਖਰੀ ਦੁਆਰ ਹੈ ਜਿਸਦੇ ਰਾਹੀਂ, ਅਨੰਦ-ਮਈ ਕੋਸ਼ ਵਿਚ ਪ੍ਰਵੇਸ਼ ਕਰਨਾ ਹੁੰਦਾ ਹੈ। ਉਹ ਦੁਆਰ ਕੀ ਹੈ ? ਸਮੇਂ ਦਾ ਤੀਸਰਾ ਰੂਪ, ਵਰਤਮਾਨ। ਵਰਤਮਾਨ। ਮਨ ਨੂੰ ਕਢਣਾ ਹੈ ਭੂਤਕਾਲ ਵਿਚੋਂ, ਮਨ ਨੂੰ ਕਢਣਾ ਹੈ ਭਵਿਸ਼ ਦੇ ਵਿਚੋਂ। ਕਿਥੇ ਲਿਆਉਣਾ ਹੈ ਵਰਤਮਾਨ ਦੇ ਵਿਚ। ਵਰਤਮਾਨ ਕਿਤਨਾ ਕੁ ਹੈ। ਇਹ ਅੱਜ ਦਾ ਦਿਨ ਯਾ ਇਹ ਅੱਜ ਦੀ ਰਾਤ ਵਰਤਮਾਨ ਹੈ ? ਕਤਈ ਨਹੀਂ। ਇਸ ਚੱਕਰ ਵਿਚ ਨਾ ਪੈਣਾ। ਨਾ ਗੁਰਬਾਣੀ ਇਸਨੂੰ ਵਰਤਮਾਨ ਮੰਨਦੀ ਹੈ। ਨਾ ਮਹਾਤਮਾ ਬੁਧ ਮੰਨਦੇ ਨੇ, ਨਾ ਮਹਾਵੀਰ ਮੰਨਦੇ ਨੇ ਨਾ ਇਕ ਸੌ ਅਠ ਉਪਨਿਸ਼ਦਾਂ ਦੇ ਰਿਸ਼ੀ ਇਸ ਨੂੰ ਵਰਤਮਾਨ ਮੰਨਦੇ ਨੇ। ਭਾਈ ਗੁਰਦਾਸ ਕਹਿੰਦੇ ਨੇ :—

**ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥**

(ਭਾਈ ਗੁਰਦਾਸ ਵਾਰ ੧੮ ਪਉੜੀ ੨੧)

ਗੁਰਸਿਖ ਵਰਤਮਾਨ ਵਿਚ ਆ ਜਾਂਦਾ ਹੈ, ਜੋ ਹੋ ਗਿਆ ਹੈ ਪ੍ਰਵਾਨ ਹੈ, ਕਬੂਲ ਹੈ। ਜੋ ਨਹੀ ਹੋਇਆ ਕਬੂਲ ਹੈ। ਪ੍ਰਵਾਨ ਹੈ। ਛੋਟੀ ਗਲ ਨਹੀਂ। ਮੈਂ ਜਿਤਨੇ ਸਰਲ ਢੰਗ ਨਾਲ ਕਹਿ ਰਿਹਾ ਹਾਂ। ਨਹੀਂ ਹੈ। ਨਹੀਂ ਹੈ। ਹਜ਼ਾਰਾਂ ਦਫਾ ਮੈ ਕਹਿ ਚੁਕਿਆ ਹੋਵਾਂਗਾ। ਹਜ਼ਾਰਾਂ ਦਫਾ ਮੈਂ ਸੰਗਤਾਂ ਨੂੰ ਸਮਝਾ ਚੁਕਿਆ ਹੋਵਾਂਗਾ। ਹਜ਼ਾਰਾਂ ਦਫਾ ਝੋਲੀ ਵਿਚ ਬੇ-

ਸਮਝੀ ਪੈਂਦੀ ਹੈ ਜਦ ਕੋਈ ਘਟਨਾ ਘਟ ਜਾਂਦੀ ਹੈ। ਅੰਦਰੋਂ ਗਿਲਾ ਪੈਦਾ ਹੋ ਜਾਂਦਾ ਹੈ। ਨਹੀ ਹੋਣਾ ਚਾਹੀਦਾ ਸੀ। ਕਿਉਂ ਹੋ ਗਿਆ ਹੈ। ਇਹ ਤੇ ਨਹੀ ਹੋਣਾ ਚਾਹੀਦਾ ਸੀ। ਫਿਰ ਪਸ਼ਚਾਤਾਪ ਵੀ ਹੁੰਦਾ ਹੈ। ਆਖਦਾ ਕੀ ਹੈਂ, ਤੇ ਹੈਂ ਤੂੰ ਕਿਥੇ। ਐਸਾ ਅਫਸੋਸ ਵੀ ਹੁੰਦਾ ਹੈ। ਐਸਾ ਬਾਰ ਬਾਰ ਪਸ਼ਚਾਤਾਪ ਵੀ ਹੁੰਦਾ ਹੈ। ਪਰ ਮੈਂ ਜਿਤਨੇ ਸੌਖੇ ਢੰਗ ਨਾਲ ਕਹਿ ਰਿਹਾ ਹਾਂ। ਤੁਸੀਂ ਜਿਤਨੇ ਸੌਖੇ ਢੰਗ ਨਾਲ ਸੁਣ ਰਹੇ ਹੋ। ਕੋਈ ਘਟਨਾ ਘਟ ਜਾਏ ਜੋ ਸਾਡੀ ਕਾਮਨਾ ਦੇ ਅਨੁਕੂਲ ਨਾ ਹੋਵੇ। ਗਿਲਾ ਤੇ ਨਿਕਲੇਗਾ। ਐਹ ਕੀ ਹੋ ਗਿਆ। ਇਹ ਤੇ ਨਹੀ ਹੋਣਾ ਚਾਹੀਦਾ ਸੀ। ਛੋਟੀਆਂ ਛੋਟੀਆਂ ਘਟਨਾਵਾਂ ਵੀ ਬਹੁਤ ਵੱਡ ਵੱਡੇ ਗਿਲੇ ਪੈਦਾ ਕਰ ਦਿੰਦੀਆਂ ਨੇ।

ਜਿਵੇਂ ਮੈਂ ਤੁਹਾਨੂੰ ਦਸਿਆ ਸਿਰਫ ਸ਼ਾਫਟ ਟੁਟ ਗਈ ਸੀ। ਥੋੜ੍ਹੀ ਦੇਰ ਵਿਚ ਬਣ ਜਾਣੀ ਸੀ। ਦੋ ਨਟ ਬੋਲਟ ਲਗਾਣੇ ਸਨ। ਗਿਰ ਗਈ ਸੀ ਤਾਂ। ਉਸੇ ਤੇ ਉਹ ਤੰਗ ਹੋ ਗਿਆ। ਚਲ ਪਈ ਚਲ। ਐਹ ਕੀ ਹੋ ਗਿਆ। ਐਹ ਕੀ ਹੋ ਗਿਆ। ਹੁਣ ਭਾਵੇਂ ਮੈਂ ਉਸਨੂੰ ਕਿਹਾ, ਹੋਣਾ ਹੀ ਸੀ ਇਹ। ਹੋ ਗਿਆ ਹੈ। ਛੋਟੀ ਜਿਹੀ ਘਟਨਾ ਸੀ। ਮੈਨੂੰ ਵੀ ਪਤਾ ਸੀ ਪੰਦਰਾਂ ਵੀਹ ਮਿੰਟਾਂ ਵਿਚ ਅਧੇ ਘੰਟੇ ਵਿਚ ਖੇਡ ਬਣ ਜਾਏਗੀ। ਜੇਕਰ ਕੋਈ ਵੱਡੀ ਘਟਨਾ ਹੋਵੇ ਤੇ ਬਣਨ ਦੀ ਵੀ ਸੰਭਾਵਨਾ ਨਾ ਹੋਵੇ। ਫਿਰ ਉਹ ਕਸਵਟੀ ਹੈ। ਹੁਣ ਵੀ ਬੰਦਾ ਕਹੇ ਕੋਈ ਗਲ ਨਹੀਂ ਜੋ ਹੋਇਆ ਹੈ, ਹੋਣਾ ਹੀ ਸੀ। ਔਖੀ ਖੇਡ ਹੈ। ਬਹੁਤ ਔਖੀ ਖੇਡ ਹੈ। ਕਠਨ ਖੇਡ ਹੈ। ਚੰਗੇ ਚੰਗੇ ਅਭਿਆਸੀਆਂ ਨੂੰ ਮੈਂ ਗਿਲੇ ਕਰਦੇ ਵੇਖਿਆ ਹੈ। ਐਹ ਗੁਰੂ ਨੇ ਸਾਡੇ ਨਾਲ ਹੀ ਕਰਨਾ ਸੀ। ਮਤਲਬ ਬੜਾ ਮਾਣ ਅਸੀਂ ਇਤਨਾ ਪਾਠ ਕਰਦੇ ਹਾਂ। ਐਨਾ ਗੁਰਦੁਆਰੇ ਜਾਂਦੇ ਹਾਂ। ਐਨਾ ਦਾਨ ਪੁੰਨ ਕਰਦੇ ਹਾਂ। ਇਹ ਸਾਡੇ ਨਾਲ ਹੀ ਕਰਨਾ ਸੀ। ਮੈਂ ਤੇ ਗਿਲਿਆਂ ਵਿਚ ਦੇਖਿਆ ਹੈ। ਪ੍ਰਮਾਤਮਾ ਭੂਤਕਾਲ ਵਿਚ ਨਹੀ ਮਿਲੇਗਾ, ਭੂਤਕਾਲ ਤੇ ਲੰਘ ਚੁਕਿਆ ਹੈ। ਭੂਤਕਾਲ ਕਿਸਨੂੰ ਕਹੋਗੇ। ਜੋ ਦਮ ਮੇਰੇ ਮੂੰਹ ਵਿਚੋਂ ਜਾਂਦਾ ਰਿਹਾ ਹੈ ਉਹ ਭੂਤਕਾਲ ਹੈ। ਉਹ ਤੇ ਸਾਰੇ ਦਮ ਚਲੇ ਗਏ ਹੱਥ ਵਿਚ ਹੀ ਨਹੀਂ। ਉਸਨੂੰ ਮੈਂ ਵਰਤ ਸਕਦਾ ਹਾਂ ? ਭਵਿਸ਼ ਦੀ ਚਿੰਤਾ ਜਿਹੜਾ ਦਮ ਮੇਰੇ ਮੂੰਹ ਵਿਚ ਆਇਆ ਹੀ ਨਹੀਂ। ਉਹ ਮੇਰੇ ਹੱਥ ਨਹੀਂ ਉਹ ਤੇ ਭਵਿਸ਼ ਹੈ। ਵਰਤਮਾਨ ਕਿੰਨਾ ਕੁ ਹੈ ਅੱਜ ਦਾ ਦਿਨ, ਅੱਜ ਦੀ ਰਾਤ, ਕਤਈ ਨਹੀਂ। **ਇਕ ਦਮ। ਐਹੀ ਇਕ ਦਮ, ਬਸ ਐਹੀ ਇਕ ਦਮ, ਐਹੀ ਦਮ,** ਜਦ ਭਗਤ ਕਹਿਣ ਨਾ ਅੱਜ। **ਅੱਜ ਤੋਂ ਮੁਰਾਦ ਇਕ ਦਮ।** ਅੱਜ ਸੰਭਾਲ। ਇਸੇ ਦਮ ਨੂੰ ਸੰਭਾਲ ਜਿਹੜਾ ਦਮ ਤੇਰੇ ਮੂੰਹ ਦੇ ਵਿਚ ਹੈ। ਜਿਹੜਾ ਦਮ ਨਿਕਲ ਗਿਆ ਉਹ ਤੇ ਹਥ ਵਿਚ ਹੀ ਨਹੀਂ। ਜਿਹੜਾ ਆਇਆ ਨਹੀਂ ਉਹ ਵੀ ਤੇਰੇ ਹੱਥ ਵਿਚ ਨਹੀਂ। ਇਹ ਜਿਹੜਾ ਦਮ ਮੂੰਹ ਵਿਚ ਹੈ, ਭਾਵੇਂ ਇਸਦੇ ਨਾਲ ਗਾਲ੍ਹ ਕਢ ਲੈ ਭਾਵੇਂ ਇਸਦੇ ਨਾਲ ਵਾਹਿਗੁਰੂ ਕਹਿ ਲੈ। ਭਾਵੇਂ ਇਸਦੇ ਨਾਲ ਝੂਠ ਬੋਲ ਦੇ, ਭਾਵੇਂ ਇਸ ਦੇ ਨਾਲ ਸਚ ਬੋਲ ਦੇ। ਮਨੁੱਖ ਕੋਲ ਪੂੰਜੀ ਇਕ ਦਮ ਤੋਂ ਜ਼ਿਆਦਾ ਨਹੀ ਹੈ :–

**ਹਮ ਆਦਮੀ ਹਾਂ ਇਕ ਦਮੀ...।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੬੦)

ਸਿਰਫ ਇਕ ਦਮ। ਜੋ ਦਮ ਚਲਾ ਗਿਆ ਉਹ ਤੇ ਹੈ ਹੀ ਨਹੀਂ। ਜੋ ਆਇਆ ਨਹੀਂ ਉਹ ਹੱਥ ਦੇ ਵਿਚ ਨਹੀ। ਨਕਦ ਬੰਦੇ ਕੋਲ ਇਕੋ ਹੀ ਦਮ ਹੈ। ਪ੍ਰਮਾਤਮਾ ਦੀ ਦੁਨੀਆਂ ਵਿਚ, ਧਰਮ ਦੀ ਦੁਨੀਆਂ ਵਿਚ ਉਧਾਰ ਨਹੀਂ ਚਲਦਾ, ਨਕਦ ਹੀ ਚਲਦਾ ਹੈ। ਤੁਸੀ ਫਿਰ ਆਖੋਗੇ, ਨਕਦ ਤੇ ਇਕ ਦਮ ਹੈ ਤੇ ਇਕ ਦਮ ਨਾਲ ਕੀ ਹੁੰਦਾ ਹੈ। ਫਿਰ ਇਕ ਦਮ ਨਾਲ ਕੀ ਕਰੀਏ। ਬੜੇ ਧਿਆਨ ਨਾਲ ਪੁੜ੍ਹਨਾ ਇਨ੍ਹਾਂ ਦੋ ਚਾਰ ਬੋਲਾਂ ਨੂੰ। ਸ਼ਾਇਦ ਪਕੜ ਵਿਚ ਆ ਜਾਏ। ਇਕ ਦਮ ਵਿਚ ਲੰਬੀ ਯਾਤਰਾ ਨਹੀਂ ਕਰ ਸਕਦੇ, ਨਹੀ ਹੋ ਸਕਦੀ। ਇਕ ਦਮ ਦੇ ਵਿਚ ਕੋਈ ਵੱਡਾ ਵਾਪਾਰ ਨਹੀਂ ਕਰ ਸਕਦੇ। ਇਕ ਦਮ ਦੇ ਵਿਚ ਕੋਈ ਲੰਬੀ ਚੌੜੀ ਵਿਦਿਆ ਨਹੀਂ ਹਾਸਲ ਕਰ ਸਕਦੇ। ਲੰਬੀਆਂ ਚੌੜੀਆਂ ਡਿਗਰੀਆਂ ਨਹੀਂ ਮਿਲ ਸਕਦੀਆਂ। ਇਕ ਦਮ ਦੇ ਵਿਚ ਕੋਈ ਲੰਬੀ ਯਾਤਰਾ ਵੀ ਨਹੀ ਕਰ ਸਕਦੇ। ਕੋਈ ਵੱਡਾ ਲੰਬਾ ਚੌੜਾ ਮਹਲ ਵੀ ਨਹੀਂ ਬਣਾ ਸਕਦੇ। ਪਰ ਇਕ ਦਮ ਵਿਚ ਅਸੀਂ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦੇ ਹਾਂ। ਪ੍ਰਮਾਤਮਾ ਪ੍ਰਾਪਤ ਹੁੰਦਾ ਹੈ, ਸਿਰਫ ਇਕ ਦਮ ਵਿਚ। ਤੁਹਾਡੇ ਸਾਹਮਣੇ ਮੈਂ ਪੰਗਤੀਆਂ ਰੱਖਾਂ। ਭਾਈ ਸਾਹਿਬ ਭਾਈ ਨੰਦ ਲਾਲ। ਬਾਬਾ ਫਰੀਦ, ਸ੍ਰੀ ਕਬੀਰ :—

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੨੭)

ਇਕ ਦਮ ਦੇ ਵਿਚ ਟਿਕ ਜਾਉ ਖੁਦਾ ਹਾਜ਼ਰ ਨਾਜ਼ਰ। ਧਿਆਨ ਨੂੰ ਇਕ ਦਮ ਵਿਚ ਟਿਕਾਉ। ਖ਼ੁਦਾ ਤੇ ਹਾਜ਼ਰ ਨਾਜ਼ਰ ਹੈ। ਹੁਣੇ ਇਕ ਦਮ ਵਿਚ ਲਉ। ਇਸੇ ਨੂੰ ਕਲਗੀਧਰ ਪਾਤਸ਼ਾਹ ਕਹਿੰਦੇ ਨੇ :—

**ਏਕ ਚਿਤ ਜਿਹ ਇਕ ਛਿਨ...।**

ਇਕ ਛਿਨ ਕਿਤਨਾ ਹੈ, ਇਕ ਸੈਕਿੰਡ। ਇਕ ਸੈਕਿੰਡ ਕਿਤਨਾ ਹੈ, ਇਕ ਦਮ। ਨਕਦ ਸਾਡੇ ਕੋਲ ਸਿਰਫ ਇਕ ਸੈਕਿੰਡ ਹੈ। ਇਕ ਦਮ ਹੈ। ਤੇ ਮੈਂ ਫਿਰ ਅਰਜ਼ ਕਰਾਂ ਰਬ ਦੀ ਦੁਨੀਆਂ ਵਿਚ ਨਕਦੀ ਚਲਦੀ ਹੈ, ਉਧਾਰ ਨਹੀਂ ਚਲਦਾ :—

**ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੪੮੮)

ਅੱਜ ਮਿਲਾਪ। ਅੱਜ ਤੋਂ ਮੁਰਾਦ ਕੀ ਹੈ ਸਾਰੀ ਰਾਤ, ਨਹੀਂ। ਅੱਜ ਤੋਂ ਮੁਰਾਦ ਇਕ ਦਮ ਜਿਹੜਾ ਮੂੰਹ ਵਿਚ ਹੈ। ਬਾਬਾ ਫਰੀਦ ਕਹਿੰਦੇ ਨੇ ਹੁਣੇ ਹੀ ਲੈ। ਕੀ ਅਗਲੇ ਦਮਾਂ ਤੇ ਗਲ ਛਡਦਾ ਹੈਂ। ਅਗਲੇ ਮਹੀਨੇ ਤੇ ਦਿਨਾਂ ਤੇ ਗਲ ਛਡਦਾ ਹੈਂ। ਇਕ ਦਮ ਵਿਚ। **ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥** ਇਸਨੂੰ ਭਾਈ ਸਾਹਿਬ ਭਾਈ ਨੰਦ ਲਾਲ ਜਿਸ ਢੰਗ ਨਾਲ ਬਿਆਨ ਕਰਦੇ ਨੇ। ਬੜੇ ਬਾ-ਕਮਾਲ ਢੰਗ ਨਾਲ :—

*ਯੱਕ ਦਮ ਬ-ਖੇਸ਼ ਰਾਹ ਨਾ ਬੁਰਦਮ ਕਿ ਕੀਸਤਮ॥*

(ਗਜ਼ਲਾਂ ੮)

ਯਕ ਦਮ, ਇਕ ਦਮ। ਇਸਨੂੰ ਫਾਰਸੀ ਵਿਚ ਯਕ ਕਹਿੰਦੇ ਨੇ। ਉਰਦੂ ਵਿਚ ਯਕ ਕਹਿੰਦੇ ਨੇ। ਹਿੰਦੀ ਪੰਜਾਬੀ ਵਿਚ ਅਸੀ ਇਕ ਕਹਿੰਦੇ ਹਾਂ। ਭਾਈ ਸਾਹਿਬ ਦੀ ਚੂੰਕਿ ਸਾਰੀ ਬਾਣੀ ਪਰਸ਼ੀਅਨ ਵਿਚ ਹੈ। ਭਾਈ ਸਾਹਿਬ ਕਹਿੰਦੇ ਨੇ *ਯਕ ਦਮ ਬ-ਖੇਸ਼ ਰਾਹ ਨਾ ਬੁਰਦਮ ਕਿ ਕੀਸਤਮ॥* ਮੈਂ ਇਕ ਦਮ ਵਿਚ ਕਦੇ ਆਇਆ ਹੀ ਨਹੀ। ਮੈਂ ਇਕ ਦਮ ਨੂੰ ਕਦੇ ਸਮਝਿਆ, ਹੀ ਨਹੀ, ਕੀ ਹੈ ਇਹ ? *ਯਕ ਦਮ ਬ-ਖੇਸ਼ ਰਾਹੁ ਕਾ ਬੁਰਦਮ ਕਿ ਕੀਸਤਮ॥ ਐ ਵਾਇ ਨਕਦ ਜ਼ਿੰਦਗੀਅਮ ਰਾਇਗਾਂ ਗੁਜ਼ਸ਼ਤ।* ਨਕਦ ਜ਼ਿੰਦਗੀ ਸੀ ਮੇਰੇ ਕੋਲ, ਕੀ ? ਇਕ ਦਮ। ਦਮ ਦਮ ਕਰਕੇ ਬਰਬਾਦ ਹੋ ਗਈ। ਗੁਆ ਛਡੀ। ਕਿਸ ਤਰ੍ਹਾਂ ਗਵਾਈ। ਜਿਹੜਾ ਮੂੰਹ ਵਿਚ ਦਮ ਸੀ ਨਾ, ਉਹ ਗੁਜਰੇ ਹੋਏ ਦਮਾਂ ਦੀ ਯਾਦ ਵਿਚ ਰੀਵਾਇਆ। ਜਿਹੜਾ ਨਕਦ ਦਮ ਮੂੰਹ ਦੇ ਵਿਚ ਸੀ। ਉਹ ਆਉਣ ਵਾਲੇ ਦਮਾਂ ਦੀ ਚਿੰਤਾ ਵਿਚ ਰੀਵਾਇਆ। *ਬੀਤ ਗਈ ਦੀ ਯਾਦ ਪਈ ਹਡਾਂ ਨੂੰ ਖਾਵੇ। ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੈ।* ਤੋ ਇਕ ਦਮ ਦੇ ਵਿਚ ਕਿਸ ਤਰ੍ਹਾਂ ਆਈਏ। ਇਹ ਬੁਨਿਆਦੀ ਨੁਕਤਾ ਪੜ੍ਹੋ। ਦੁਨੀਆਂ ਦੇ ਸਾਰੇ ਮਹਾਂ ਮੰਤ੍ਰ ਇਕ ਦਮ ਦੇ ਵਿਚ ਪੂਰੇ ਹੋ ਜਾਂਦੇ ਨੇ। **ਵਾਹਿਗੁਰੂ**, ਇਕੋ ਹੀ ਦਮ ਲਗਿਆ। **ਅਲਾ ਹੂ**, ਇਕੋ ਹੀ ਦਮ ਲਗਿਆ। **ਓਮ**, ਇਕੋ ਹੀ ਦਮ ਲਗਿਆ। **ਰਾਮ**, ਇਕੋ ਹੀ ਦਮ ਲਗਿਆ। ਮੈਂ ਇਨ੍ਹਾਂ ਸਾਰੇ ਮੰਤ੍ਰਾਂ ਨੂੰ ਵੇਖਿਆ ਹੈ ਇਕੋ ਹੀ ਦਮ ਵਿਚ ਪੂਰੇ ਹੁੰਦੇ ਨੇ। ਦੂਜੇ ਦਮ ਦੀ ਲੋੜ ਨਹੀਂ ਪੈਂਦੀ। ਤੁਸੀ ਉਚਾਰਣ ਕਰਕੇ ਦੇਖ ਲੈਣਾ। ਇਕੋ ਹੀ ਦਮ ਦੇ ਵਿਚ ਇਹ ਮੰਤ੍ਰ ਪੂਰੇ ਹੋ ਜਾਂਦੇ ਨੇ। **ਵਾਹਿਗੁਰੂ, ਅਲ੍ਹਾ ਹੂ, ਰਾਮ, ਓਮ** ਇਹ ਮਹਾਂ ਮੰਤ੍ਰ ਨੇ ਸਾਡੇ ਦੇਸ਼ ਦੇ ਵਿਚ ਉਚਾਰਣ ਕਰਦੇ ਨੇ। **ਜੈਨੀ ਓਅੰਕਾਰ ਜਪਦੇ ਨੇ। ਓਅੰਕਾਰ ਇਕ ਧੁਨ ਹੈ ਔਰ ਬ੍ਰਹਮੰਡ ਦੇ ਵਿਚ ਵਿਆਪਕ ਹੈ।** ਜਿਸ ਦਿਨ ਮਨ ਚੁਪ ਹੋ ਜਾਏਗਾ ਉਹ ਸੁਣਾਈ ਦੇਵੇਗੀ। ਜ਼ੁਬਾਨ ਬੰਦ ਹੋ ਜਾਵੇਗੀ। ਉਸੇ ਨੂੰ ਕਿਹਾ ਹੈ :—

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੯੫)

ਇਹ ਅਗਲੀ ਵਿਚਾਰ ਹੈ। ਸਾਰੇ ਮਹਾਂ ਮੰਤ੍ਰ ਇਕ ਦਮ ਦੇ ਵਿਚ ਪੂਰੇ ਹੋ ਜਾਂਦੇ ਨੇ। ਹੁਣ ਦੂਜਾ ਨੁਕਤਾ ਪੜ੍ਹ ਲੈਣਾ। ਕ੍ਰੋੜ ਦਫਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਦੁਖ ਵੀ ਨਹੀਂ ਮਿਟੇਗਾ, ਨਹੀ ਮਿਟਦੇ, ਔਖੇ ਨਾ ਹੋਣਾ, ਨਿਰਾਸ਼ ਨਾ ਹੋਣਾ। ਮੇਰੇ ਵੀ ਨਹੀਂ ਮਿਟੇ। ਜਿਹੜੇ ਵਾਹਿਗੁਰੂ ਵਾਹਿਗੁਰੂ ਕਹਿੰਦੇ ਨੇ ਉਨ੍ਹਾਂ ਦੇ ਵੀ ਨਹੀ ਮਿਟੇ। ਇਹ ਸਚਾਈ ਮੈਨੂੰ ਕਹਿਣ ਦੇਣਾ। ਕ੍ਰੋੜ ਦਫਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਪਾਪ ਵੀ ਨਹੀ ਧੁਲੇਗਾ ਔਰ ਨਹੀ ਧੁਲਦੇ। ਵਾਹਿਗੁਰੂ ਵਾਹਿਗੁਰੂ ਵੀ ਕਰੀ ਜਾਂਦੇ ਹਾਂ ਦੁਨੀਆਂ ਭਰ ਦਾ ਅਨਰਥ ਵੀ ਕਰੀ ਜਾਂਦੇ ਹਾਂ। ਹੁਣ ਇਸਦਾ ਦੂਸਰਾ ਪਹਿਲੂ ਪੜ੍ਹਨਾ। ਕ੍ਰੋੜ ਦਫਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਦੁਖ ਵੀ ਨਹੀ ਮਿਟੇਗਾ। ਇਕ ਦਫਾ ਵਾਹਿਗੁਰੂ ਆਖਦਿਆਂ ਕ੍ਰੋੜਾਂ ਦੁਖ ਮਿਟ ਜਾਣਗੇ। ਕ੍ਰੋੜਾਂ ਦੁਖ। ਕ੍ਰੋੜ ਦਫਾ ਵਾਹਿਗੁਰੂ

ਵਾਹਿਗੁਰੂ ਆਖਦਿਆਂ ਇਕ ਪਾਪ ਵੀ ਨਹੀ ਧੁਲੇਗਾ। ਇਕ ਦਫਾ ਵਾਹਿਗੁਰੂ ਆਖਦਿਆਂ ਕ੍ਰੋੜਾਂ ਪਾਪ ਮਿਟ ਜਾਣਗੇ। ਕ੍ਰੋੜਾਂ ਪਾਪ ਮਿਟ ਜਾਣਗੇ। ਕ੍ਰੋੜ ਦਫਾ ਵਾਹਿਗੁਰੂ ਵਾਹਿਗੁਰੂ ਆਖਣਾ ਬੜਾ ਸੌਖਾ ਹੈ। ਇਕ ਦਫਾ ਵਾਹਿਗੁਰੂ ਆਖਣਾ ਬੜਾ ਔਖਾ ਹੈ। ਬੜਾ ਅਉਖਾ ਹੈ :—

**ਆਖਣਿ ਅਉਖਾ ਸਾਚਾ ਨਾਉ॥**

(ਰਹਿਰਾਸ ਸਾਹਿਬ)

ਕੀ ਫਿਰ ਕ੍ਰੋੜ ਦਫਾ ਵਾਹਿਗੁਰੂ ਨਾ ਕਹੀਏ। **ਕ੍ਰੋੜ ਦਫਾ ਵਾਹਿਗੁਰੂ ਵਾਹਿਗੁਰੂ ਆਖਣਾ ਹੈ ਆਖਣਾ ਹੈ ਮਤਾਂ ਇਕ ਦਫਾ ਕਹਿਣ ਦੀ ਜਾਚ ਆ ਜਾਏ।** ਏਨੀ ਕੁ ਗਲ ਹੈ। ਨਰਾਜ਼ ਹੋ ਗਏ ਸਨ ਕਬੀਰ ਲੋਈ ਤੇ। ਸੁਣਿਆ ਹੈ ਤੂੰ ਤਿੰਨ ਦਫਾ ਰਾਮ ਕਹਲਵਾਇਆ ਹੈ ਅਤੇ ਰੋਗੀ ਦਾ ਰੋਗ ਦੂਰ ਕੀਤਾ ਹੈ। ਇਕ ਦਫਾ ਰਾਮ ਆਖ ਕੇ ਸਾਰਾ ਬਨਾਰਸ ਤੰਦਰੁਸਤ ਕੀਤਾ ਜਾ ਸਕਦਾ ਹੈ। ਐ ਤੂੰ ਕੀ ਕੀਤਾ ਹੈ। ਇਹ ਰਾਮ ਨਾਮ ਦੀ ਤੌਹੀਨ ਕੀਤੀ ਏ। ਹੁਣ ਭਗਤ ਮਾਲ ਦੀ ਜੋ ਕਥਾ ਹੈ। ਲੋਈ ਕਹਿੰਦੀ ਹੈ ਨਹੀ। ਇਕ ਦਫਾ ਰਾਮ ਕਹਿਲਵਾ ਕੇ ਉਹ ਠੀਕ ਹੋਇਆ ਹੈ। ਇਕ ਦਫਾ ਕਹਿਲਵਾਇਆ ਹੈ। ਨਹੀ ਸੰਤ ਜੀ ਇਕ ਦਫਾ ਕਹਿਲਵਾਇਆ ਹੈ। ਕਬੀਰ ਕਹਿੰਦਾ ਹੈ ਰੋਗੀ ਆਪ ਕਹਿੰਦਾ ਹੈ ਤਿੰਨ ਦਫਾ ਕਹਿਲਵਾਇਆ ਹੈ। ਜਿਹੜਾ ਠੀਕ ਹੋਇਆ ਹੈ। ਐ ਸਾਰੇ ਸੰਗੀ ਸਾਥੀ ਕਹਿੰਦੇ ਨੇ ਤੂੰ ਤਿੰਨ ਦਫਾ ਕਹਿਲਾਇਆ ਹੈ। ਕਹਲਾਇਆ ਤਿੰਨ ਦਫਾ ਹੈ ਪਰ ਮੇਰਾ ਮਨ ਭੂਤਕਾਲ ਦੀਆਂ ਯਾਦਾਂ ਵਿਚ ਸੀ ਸ਼ਬਦ ਦੇ ਵਿਚ ਨਹੀ ਸੀ। ਮੈ ਇਕ ਦਮ ਵਿਚ ਨਹੀ ਸੀ ਮੈ ਤੇ ਗੁਜ਼ਰੇ ਹੋਏ ਦਮ ਦੇ ਵਿਚ ਸੀ। ਮੈ ਤੇ ਆਉਣ ਵਾਲੇ ਦਮ ਵਿਚ ਸੀ। ਜੈਸੇ ਮੇਰੀ ਜ਼ਬਾਨ 'ਚੋਂ ਰਾਮ ਨਿਕਲਿਆ ਹੈ ਇਕ ਦਮ ਦੇ ਵਿਚ ਉਚਾਰਣ ਹੁੰਦਾ ਹੈ। ਜੈਸੇ ਮੇਰਾ ਧਿਆਨ ਇਸ ਇਕ ਦਮ ਦੇ ਵਿਚ ਆ ਗਿਆ ਹੈ ਇਹ ਰੋਗੀ ਠੀਕ ਹੋ ਗਿਆ। ਉਸ ਰਾਮ ਨਾਮ ਨੇ ਅਸਰ ਕਰ ਦਿਤਾ। ਇਕ ਦਫਾ ਵਾਹਿਗੁਰੂ, ਆਖਦਿਆਂ, ਵਾਹਿਗੁਰੂ ਮਿਲਦਾ ਹੈ :—

**ਨਿਰਬਾਣ ਕੀਰਤਨੁ ਗਾਵਹੁ ਕਰਤੇ ਦਾ ਨਿਮਖ ਸਿਮਰਤ ਜਿਤੁ ਛੂਟੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੪੭)

ਨਿਮਖ ਇਕ ਸੈਕੰਡ।

**ਏਕ ਚਿਤ ਜਿਹ ਇਕ ਛਿਨ ਧਿਆਇਓ॥**
**ਕਾਲ ਫਾਸ ਕੇ ਬੀਚ ਨ ਆਇਓ॥**

ਅਗਰ ਇਹ ਗਲ ਪਕੜ ਵਿਚ ਆ ਗਈ ਏ ਤੇ ਧਰਮ ਦਾ ਸਿਧਾਂਤ ਤੁਹਾਡੀ ਸਮਝ ਵਿਚ ਆ ਗਿਆ। ਪ੍ਰਮਾਤਮਾ ਇਕ ਸੈਕਿੰਡ ਦੇ ਵਿਚ ਮਿਲਦਾ ਹੈ। ਇਕ ਸੈਕਿੰਡ ਦੇ ਵਿਚ ਦੁਨੀਆਂ ਦੀ ਕੋਈ ਚੀਜ਼ ਨਹੀਂ ਮਿਲਦੀ। ਨਾ ਵੱਡਾ ਮਕਾਨ ਮਿਲ ਸਕਦਾ ਹੈ। ਨਾ ਲੰਬੀ ਚੌੜੀ ਵਿਦਿਆ ਮਿਲ ਸਕਦੀ ਹੈ। ਨਾ ਇਕ ਦਮ ਵਿਚ ਲੰਬੀ ਚੌੜੀ ਯਾਤ੍ਰਾ ਹੋ ਸਕਦੀ ਹੈ। ਇਕ ਦਮ ਵਿਚ ਪ੍ਰਮਾਤਮਾ ਮਿਲ ਸਕਦਾ ਹੈ। ਅਗਰ ਧਿਆਨ ਇਕ ਦਮ ਵਿਚ ਆ ਜਾਏ। ਕਿਵੇਂ ਆਵੇ ਧੁਨ ਦੇ ਆਸਰੇ ਤੇ ਸ਼ਬਦ ਦੇ ਆਸਰੇ ਤੇ। ਇਕ ਦਮ ਵਿਚ ਇਕ ਸ਼ਬਦ ਉਚਾਰਣ ਹੋ ਜਾਂਦਾ ਹੈ।

ਵਾਹਿਗੁਰੂ। ਜ਼ਬਾਨ ਉਚਾਰਣ ਕਰੇ ਵਾਹਿਗੁਰੂ ਪੂਰਾ ਧਿਆਨ ਇਸਨੂੰ ਸੁਣੇ। ਬਸ ਕਪਾਟ ਖੁਲ੍ਹ ਜਾਣਗੇ, ਪ੍ਰਭ ਪ੍ਰਗਟ ਹੋ ਜਾਏਗਾ। ਇਸੇ ਨੂੰ ਕਿਹਾ ਹੈ :– **ਏਕ ਚਿਤ ਜਿਹ ਇਕ ਛਿਨ ਧਿਆਇਓ ਕਾਲ ਫਾਸ ਕੇ ਬੀਚ ਨਾ ਆਇਓ।** ਮੈਂ ਇਤਨਾ ਅਰਜ਼ ਕਰਾਂ, ਵਾਹਿਗੁਰੂ ਜਪਦਿਆਂ ਹੋਇਆਂ ਕਰਨਾ ਕੀ ਹੈ। ਧਿਆਨ ਨੂੰ ਵਰਤਮਾਨ ਵਿਚ ਲਿਆਉਣਾ ਹੈ। ਉਹ ਜੋ ਵਾਹਿਗੁਰੂ ਕਹਿੰਦੇ ਪਏ ਹਾਂ ਇਕ ਦਮ ਦੇ ਵਿਚ। ਧਿਆਨ ਇਥੇ ਲਿਆਉਣਾ ਹੈ। ਕਿਵੇਂ ਲਿਆਉਣਾ ਹੈ। ਉਸਨੂੰ ਸੁਣਨਾ ਹੈ। ਧਿਆਨ ਇਕ ਦਮ ਦੇ ਵਿਚ ਆਏਗਾ। ਪਰ ਕ੍ਰੋੜ ਦਫਾ ਵੀ ਆਖੀਏ ਖੇਡ ਬਣਦੀ ਨਹੀਂ। ਅਕਸਰ ਦੁਨੀਆਂ ਕ੍ਰੋੜਾਂ ਦਫਾ ਕਹਿੰਦੀ ਪਈ ਹੈ। ਥੋੜ੍ਹੀ ਥੋੜ੍ਹੀ ਗਹਿਰਾਈ ਨਸੀਬ ਹੁੰਦੀ ਏ। ਕਪਾਟ ਨਹੀਂ ਖੁਲ੍ਹਦੇ। ਕਪਾਟ ਇਕ ਦਫਾ ਨਾਲ ਖੁਲ੍ਹਣੇ ਨੇ। ਮਿਲਣਾ ਇਕ ਦਫਾ ਨਾਲ ਹੋਵੇਗਾ। ਕ੍ਰੋੜਾਂ ਪਾਪ ਇਕ ਦਫਾ ਦੇ ਕਹਿਣ ਨਾਲ ਧੁਲਣਗੇ। ਸਾਰੇ ਦੁਖ ਇਕ ਦਫਾ ਕਹਿਣ ਨਾਲ ਮਿਟਣਗੇ। ਕਿਉਂਕਿ ਇਸ ਤਰ੍ਹਾਂ ਡੇਹਰਾਦੂਨ ਮੇਰੇ ਤੇ ਪ੍ਰਸ਼ਨ ਕਰ ਦਿਤਾ ਸੀ। ਗਿਆਨੀ ਜੀ ਸਰੀਰ ਤੁਹਾਡਾ ਵੀ ਰੋਗੀ ਏ। ਸਮਸਿਆਵਾਂ ਤੁਹਾਡੀਆਂ ਵੀ ਨੇ। ਮੈਂ ਕਿਹਾ, ਮੈਂ ਕੀ ਕਰਾਂ ਇਕ ਦਮ ਦੇ ਵਿਚ ਤੇ ਮੈਂ ਵੀ ਨਹੀਂ ਆਇਆ। ਤੁਸੀਂ ਵੀ ਨਹੀਂ ਆਏ। ਮੈਂ ਵੀ ਨਹੀਂ ਆਇਆ। ਮੈਂ ਤੁਹਾਨੂੰ ਪੜ੍ਹ ਕੇ ਸੁਣਾ ਰਿਹਾ ਹਾਂ, ਤੁਸੀਂ ਸੁਣਦੇ ਪਏ ਹੋ। ਅਵਸਥਾ ਸਾਡੀ ਦੋਹਾਂ ਦੀ ਇਕੋ ਜਿਹੀ ਹੈ। ਕਹਿੰਦੇ ਫਿਰ ਠੀਕ ਹੈ। ਮੈਂ ਕਿਹਾ ਫਿਰ ਠੀਕ ਹੈ ਤੇ ਠੀਕ ਹੈ। ਗਲ ਤੇ ਇਤਨੀ ਹੈ। ਹਕੀਕਤ ਤੇ ਇਹ ਹੈ। ਫਿਰ ਇਕ ਹੋਰ ਵੀ ਗਲ ਸੁਣ ਲੈਣਾ ਇਕ ਦਮ ਦੇ ਵਿਚ ਜੋ ਆ ਗਿਆ ਨਾ, ਉਹ ਫਿਰ ਧੰਨਵਾਦ ਕਰਦਾ ਹੈ, ਹੇ ਪ੍ਰਭੂ ! ਜੋ ਹੋ ਗਿਆ ਹੈ ਕਬੂਲ। ਜੋ ਹੋ ਗਿਆ ਹੈ ਪ੍ਰਵਾਨ। ਭਾਈ ਗੁਰਦਾਸ ਜੀ ਇਸਨੂੰ ਇਸ ਤਰ੍ਹਾਂ ਕਹਿੰਦੇ ਨੇ :–

**ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ।**

(ਭਾ. ਗੁਰਦਾਸ ਵਾਰ ੧੮ ਪਉੜੀ ੨੧)

ਹੇ ਪ੍ਰਭੂ ! ਤੇਰੇ ਕੋਲੋਂ ਜੋ ਕੁਝ ਹੋ ਰਿਹਾ ਹੈ। ਮੇਰੀ ਝੋਲੀ ਵਿਚ ਜੋ ਪੈ ਰਿਹਾ ਹੈ। ਠੀਕ ਹੈ, ਕਬੂਲ ਹੈ। ਦੁਖ ਪੈ ਗਿਆ, ਸੁਖ ਪੈ ਗਿਆ, ਕੁਛ ਵੀ ਪੈ ਗਿਆ ਹੈ। ਇਹ ਅਵਸਥਾ ਹੋ ਜਾਂਦੀ ਹੈ ਉਥੇ ਤੇ ਦੁਖ ਸੁਖ ਰਹਿ ਹੀ ਨਹੀਂ ਜਾਂਦਾ ਉਚੀ ਅਵਸਥਾ ਹੋ ਜਾਂਦੀ ਹੈ। ਇਸੇ ਨੂੰ ਗੁਰੂ ਤੇਗ ਬਹਾਦਰ ਜੀ ਕਹਿੰਦੇ ਨੇ :–

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।।**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੩੩-੩੪)

ਅਭਿਆਸ ਹੁਣ ਕਰ ਲਈਏ ਇਕ ਦਮ ਦੇ ਵਿਚ ਆਉਣ ਦਾ ਫਿਰ ਪੂਰਾ ਅਭਿਆਸ ਅੰਮ੍ਰਿਤ ਵੇਲੇ ਕਰਨਾ। ਅਗਰ ਸੁਣ ਕੇ ਕੋਈ ਗਲ ਪਕੜ ਵਿਚ ਆਈ ਏ। ਇਹ ਅੰਮ੍ਰਿਤ ਵੇਲੇ ਕਰਨਾ। ਹੁਣ ਸਿਰਫ ਦੋ ਚਾਰ ਦਫਾ। ਫਿਰ ਅੰਮ੍ਰਿਤ ਵੇਲੇ ਕਰ

ਲਈਏ। ਮੈਂ ਤੁਹਾਡੇ ਲਈ ਅਰਦਾਸ ਕਰਾਂ ਤੁਸੀਂ ਮੇਰੇ ਲਈ ਅਰਦਾਸ ਕਰੋ। ਦਾਤਾ ਸਾਡਾ ਧਿਆਨ ਇਕ ਦਮ ਵਿਚ ਲਿਆਵੇ :—

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

ਧਿਆਨ ਨੂੰ ਟਿਕਾ ਲਉ ਇਕ ਦਮ ਦੇ ਵਿਚ ਖ਼ੁਦਾ ਹਾਜ਼ਰ ਨਾਜ਼ਰ। ਪ੍ਰਭੂ ਕੋਲ। ਈਸ਼ਵਰ ਕੋਲ। ਤੋ ਸਿਰਫ ਦੋ ਚਾਰ ਦਫਾ।

ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।
ਵਾ.....ਹਿ.....ਗੁਰੂ.....।

ਇਸੇ ਪ੍ਰਕਰਣ ਤੇ :—

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਇਹ ਨਿਰਮਲ ਧਰਮ ਹੈ ਜੋ ਭਾਵਨਾ ਕਰਕੇ ਜਪ ਕਰਨਾ। ਇਹ ਮਲੀਨ ਧਰਮ ਹੈ ਜੋ ਕਾਮਨਾ ਕਰਕੇ ਜਪ ਕਰਨਾ। ਬਾਕੀ ਦਾ ਖੁਲਾਸਾ ਅੱਗੇ।

ਸਾਰਿਆਂ ਦਾ ਬਾਰ ਬਾਰ ਹਾਰਦਿਕ ਤੌਰ ਤੇ ਧੰਨਵਾਦ। ਧੰਨ ਗੁਰੂ ਨਾਨਕ ਦੇਵ ਜੀ ਮਿਹਰਾਂ ਕਰਨ। ਤੁਹਾਡਾ ਪੜ੍ਹਿਆ ਹੋਇਆ ਸਫਲ ਹੋਵੇ, ਮੇਰਾ ਪੜ੍ਹਾਇਆ ਹੋਇਆ ਸਫਲ ਹੋਵੇ। ਭੁਲ ਚੁਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# 11.

## ੧ੴ ਸਤਿਗੁਰ ਪ੍ਰਸਾਦਿ

ਗੁਰੂ ਰੂਪ ਸਾਧ ਸੰਗਤ ਜੀਉ ਸਨਿਮਰ ਗੁਰਦੇਵ ਦੀ ਫਤਹਿ ਪ੍ਰਵਾਨ ਕਰਨੀ ਜੀ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

ਗਾਲਬਨ ਦੋ ਢਾਈ ਹਫਤੇ ਪਹਿਲੇ, ਸ਼ਾਮ ਦੇ ਦਿਵਾਨ ਵਿਚ ਇਕ ਲੜੀਵਾਰ ਪ੍ਰਕਰਣ ਆਰੰਭ ਕੀਤਾ ਸੀ। ਅੱਜ ਇਸ ਨੂੰ ਸਮੇਂ ਦੀ ਸਮਾਪਤੀ ਨਾਲ ਸਮਾਪਤ ਕਰਨ ਲਗੇ ਹਾਂ। ਮੈਂ ਅਰਜ਼ ਕੀਤੀ ਸੀ, ਸ਼ਬਦ ਦੀ ਵਿਚਾਰ ਸਮਾਪਤ ਨਹੀਂ ਹੁੰਦੀ। ਜਿਨ੍ਹਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀਆਂ ਪੰਗਤੀਆਂ ਨੂੰ ਮੈਂ ਆਪ ਜੀ ਦੇ ਸਾਹਮਣੇ ਰੱਖਿਆ ਸੀ। ਮੂਲ ਰੂਪ ਦੇ ਵਿਚ ਪਹਿਲੇ ਦੋ ਇਹ :—

**ਮੰਨੈ ਮਗੁ ਨ ਚਲੈ ਪੰਥੁ॥**
**ਮੰਨੈ ਧਰਮ ਸੇਤੀ ਸਨਬੰਧੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩)

ਦੂਸਰਾ, ਸਲੋਕ ਵਾਰਾਂ ਤੋਂ ਵਧੀਕ :—

**ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥**
**ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੨੫)

ਤੀਸਰਾ :

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸੁਖਮਨੀ ਸਾਹਿਬ)

ਚੌਥਾ :

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੯੬)

ਇਨ੍ਹਾਂ ਚਾਰ ਮਹਾਨ ਵਾਕਾਂ ਤੋਂ ਭਾਉ ਲੈ ਕੇ ਵਿਚਾਰ ਲੈਕੇ ਦਾਸ ਖੁਲਾਸਾ ਕਰ ਰਿਹਾ ਹੈ। ਧਾਰਮਿਕ ਦ੍ਰਿਸ਼ਟੀਕੋਣ ਦੇ ਮੁਤਾਬਕ ਜਿਸਨੇ ਗੁਰੂ ਨੂੰ ਸੁਣਿਆ ਹੀ ਨਹੀਂ, ਗੁਰਬਾਣੀ ਨੂੰ ਸੁਣਿਆ ਹੀ ਨਹੀਂ, ਵਿਚਾਰ ਨੂੰ ਸੁਣਿਆ ਹੀ ਨਹੀਂ; ਮੰਨਿਆਂ ਹੀ ਨਹੀਂ, ਉਹ ਪੰਥੀ ਵੀ ਨਹੀਂ ਹੈ। ਉਹ ਪੰਥ ਤੇ ਨਹੀਂ ਹੈ। ਉਨ੍ਹਾਂ ਨੂੰ ਇਸ ਪੈਮਾਨੇ ਦੇ ਅਧਾਰ 'ਤੇ ਕਹਿ ਸਕਦੇ ਹਾਂ ਅਧਾਰਮਿਕ ਹੈ। ਦੂਸਰਾ ਸੁਣ ਕੇ ਮੰਨ ਲਿਆ ਹੈ। ਮੰਨ ਲਿਆ ਹੈ, ਚਲ ਪਿਆ। ਪਰ ਸੁਣ ਕੇ ਮੰਨਿਆ ਹੈ, ਭਰੋਸਾ ਕੀਤਾ ਹੈ, ਵੇਖਿਆ ਨਹੀਂ ਹੈ। ਸੁਣਿਆ ਹੈ ਮਹਾਂ-ਰਸ ਹੈ। ਪਰ ਖੁਦ ਕੋਲ ਮਹਾਂ-ਰਸ ਹੈ ਨਹੀਂ, ਬੇ-ਰਸੀ ਏ। ਬੇ-ਰਸੀ ਨਾਲ ਹੀ ਜਪਦਾ ਹੈ। ਸੁਣਿਆ ਹੈ ਮਹਾਂ-ਚਾਨਣ ਹੈ, ਪਰ ਜਪਦਾ ਤੇ ਪਿਆ ਹੈ, ਅੰਧੇਰਾ ਹੈ। ਚਲਦਾ ਤੇ ਅੰਧੇਰੇ ਵਿਚ ਹੀ ਪਿਆ। ਸੁਣਦਾ ਪਿਆ ਹੈ, ਮਹਾਂ ਸ਼ਕਤੀ ਹੈ, ਪਰ ਬੜੀ ਪਰਬਲ ਕਦਮ ਕਦਮ ਤੇ ਇਸ ਨੂੰ ਕੰਮਜ਼ੋਰੀ ਮਹਿਸੂਸ ਹੁੰਦੀ ਏ, ਮੁਹੱਥਾਜੀ ਮਹਿਸੂਸ ਹੁੰਦੀ ਏ। ਮਜ਼ਬੂਰੀ ਮਹਿਸੂਸ ਹੁੰਦੀ ਏ। ਕਿਉਂ ? ਸੁਣ ਕੇ ਭਰੋਸਾ ਕੀਤਾ ਹੈ। ਸੁਣ ਕੇ ਮੰਨਿਆ ਏ। ਪਹਿਲੀ ਯਾਤਰਾ ਇਸੇ ਤਰ੍ਹਾਂ ਹੀ ਆਰੰਭ ਹੋਵੇਗੀ। ਇਸ ਵਾਸਤੇ ਸੁਣਿਐ ਦੀਆਂ ਚਾਰ ਪੌੜੀਆਂ ਨੇ ਔਰ ਉਪਨਿਸ਼ਦਾਂ ਦੇ ਰਿਸ਼ੀ ਵੀ ਕਹਿੰਦੇ ਨੇ :—

**ਸੁਤੌਆ ਧਰਮੰ ਵਿਜਾਨਾਤੀ।। (ਸਰੁਤੀ ਧਰਮ ਵਿਜਾਤੇ)**

ਧਰਮ ਦੀ ਪ੍ਰਾਪਤੀ ਸੁਣਨ ਨਾਲ ਹੁੰਦੀ ਹੈ। ਸੁਣਿਆ ਹੈ, ਸੁਣਿਐ, ਮੰਨੀਐ :—

**ਸੁਣਿਆ ਮੰਨਿਆ ਮਨਿ ਕੀਤਾ ਭਾਉ।।**

(ਜਪੁਜੀ ਸਾਹਿਬ)

ਸੁਣਿਆ ਹੋਇਆ ਅਗਰ ਮੰਨਣ ਤੇ ਹੀ ਰੁਕ ਗਿਆ ਹੈ। ਇਹ ਮੰਨਣਾ ਕਿਸੇ ਦਿਨ ਵੀ ਇਨਕਾਰੀ ਹੋ ਸਕਦਾ ਹੈ। ਸੁਣ ਕੇ ਸਿਰਫ ਭਰੋਸਾ ਹੀ ਕੀਤਾ ਹੈ। ਇਹ ਭਰੋਸਾ ਕਿਸੇ ਇਕ ਝਟਕੇ ਨਾਲ ਵੀ ਟੁੱਟ ਸਕਦਾ ਹੈ। ਚੰਗਿਆਂ ਚੰਗਿਆਂ ਦੇ ਟੁੱਟਦੇ ਹੋਏ ਦੇਖੇ ਨੇ। ਕਿਉਂਕਿ ਸੁਣ ਕੇ ਮੰਨਿਆ ਹੈ। ਪਰ ਨਿਰਾ ਮੰਨਿਆ ਹੀ ਨਹੀਂ ਹੁਣ ਤੇ ਭਾਉ ਹੈ। ਭਾਉ ਹੈ। ਹੁਣ ਚੰਗਾ ਲਗਦਾ ਹੈ। ਹੁਣ ਦੇਖ ਲਿਆ ਹੈ। ਹੁਣ ਰਸ ਆਉਂਦਾ ਹੈ। ਆਨੰਦ ਹੈ। ਹੁਣ ਜਿਹੜਾ ਮੰਨਣਾ ਹੈ ਇਹ ਦੇਖ ਕੇ ਮੰਨਣਾ ਹੈ। ਹੁਣ ਮੈਂ ਫਿਰ ਅਰਜ਼ ਕਰਾਂ। ਸੁਣ ਕੇ ਮੰਨ ਲਿਆ ਹੈ, ਭਰੋਸਾ ਹੈ। ਟੁੱਟ ਸਕਦਾ ਹੈ। ਸੁਣ ਕੇ ਮੰਨਿਆ ਹੈ ਔਰ ਮੰਨਿਆ ਹੋਇਆ ਪ੍ਰੇਮ ਬਣ ਗਿਆ ਹੈ, ਭਾਵਨਾ ਬਣ ਗਈ ਹੈ। ਹੁਣ ਇਸਦੇ ਬੰਦ ਬੰਦ ਤੇ ਕੱਟੇ ਜਾ ਸਕਦੇ ਨੇ, ਇਸਦਾ ਭਰੋਸਾ ਨਹੀਂ ਕੱਟਿਆ ਜਾ ਸਕਦਾ। ਕਿਉਂਕਿ ਦੇਖਿਆ ਹੈ, ਇਹ ਕਿਸ ਤਰ੍ਹਾਂ ਕਹਿ ਦੇਏਗਾ, ਨਹੀਂ ਹੈ। ਦੂਸਰਾ ਮੈਂ ਅਰਜ਼ ਕਰ ਰਿਹਾ ਸੀ, ਧਿਆਨ ਨੇ ਹੀ ਧਰਮ ਤੱਕ ਪਹੁੰਚਣਾ ਹੈ। ਕਿਵੇਂ ਪਹੁੰਚੇ, ਧਰਮ ਪ੍ਰਮਾਤਮਾ, ਦਇਆ ਦਾ ਸਾਗਰ, ਕਰੁਣਾ ਦਾ ਸਾਗਰ। ਸਬਰ ਸੰਤੋਖ ਦਾ ਸਾਗਰ, ਨਿਰਵੈਰਤਾ, ਨਿਰਭੈਤਾ, ਮਹਾਂ-ਰਸ। ਇਨ੍ਹਾਂ ਸਾਰੇ ਅਰਬਾਂ, ਖਰਬਾਂ ਗੁਣਾਂ ਨੂੰ ਇਕੱਠਾ ਕਰਕੇ ਇਕ ਸ਼ਬਦ ਵਿਚ ਬਿਆਨ ਕਰਨਾ ਹੋਵੇ, ਧਰਮ। ਜੋ ਧਰਮ ਤੱਕ ਪਹੁੰਚ ਗਿਆ, ਸਾਰੇ ਗੁਣਾਂ ਤੱਕ ਪਹੁੰਚ ਗਿਆ। ਧਰਮ ਦੇ ਮਾਰਗ ਤੇ ਚੱਲੇਗਾ। ਪ੍ਰੇਰਨਾ ਦੋ ਤਰ੍ਹਾਂ ਦੀ ਹੋ

ਸਕਦੀ ਹੈ ਪ੍ਰਥਮ। ਕਿਸੇ ਕਾਮਨਾ ਨੇ ਮਜ਼ਬੂਰ ਕੀਤਾ ਹੈ। ਚਲੋ ਚਲੀਏ ਗੁਰਦੁਆਰੇ ਜਪੀਏ ਬਾਣੀ, ਜਪੀਏ ਨਾਮ। ਧਿਆਨ ਦੀ ਯਾਤਰਾ ਤੇ ਧੁਨ ਦੇ ਆਸਰੇ ਤੇ ਹੋਵੇਗੀ। ਸੁਰਤ ਦੀ ਯਾਤਰਾ ਤੇ ਧੁਨ ਦੇ ਆਸਰੇ ਤੇ ਹੋਵੇਗੀ। ਸਰੋਤਾ ਹੈ, ਉਸੇ ਨੂੰ ਕਹਿੰਦੇ ਨੇ ਸੁਰਤ ਵਿਚ ਹੈ। ਸੁਣ ਰਿਹਾ ਹੈ। ਸਰੋਤਾ ਹੈ। ਸਬਦੁ ਗੁਰੂ ਸੁਰਤਿ ਧੁਨਿ ਚੇਲਾ। ਧਿਆਨ ਚਲ ਪਿਆ ਹੈ। ਸੁਣਨ, ਸ਼ਬਦ ਤੋਂ ਮਦਦ ਲੈ ਕੇ, ਲੇਕਿਨ ਪ੍ਰੇਰਨਾ ਕਾਮਨਾ ਦੀ ਹੈ। ਕੋਈ ਅੰਦਰ ਕਾਮਨਾ ਹੈ। ਕਾਮਨਾ ਕਰਕੇ ਕਰ ਰਿਹਾ ਹੈ। ਕਾਮਨਾ ਵਿਚ ਮੰਗਣਾ ਹੁੰਦਾ ਹੈ। ਕੁਝ ਚਾਹੀਦਾ ਹੈ ਮੈਨੂੰ, ਇਹ ਕਿਸੇ ਹੋਰ ਜਗ੍ਹਾ ਤੋਂ ਨਹੀਂ ਪੂਰਾ ਹੋ ਸਕਦਾ। ਇਹ ਗੁਰੂ ਕੋਲੋਂ ਹੋ ਸਕਦਾ ਹੈ, ਪ੍ਰਭੂ ਕੋਲੋਂ ਹੋ ਸਕਦਾ ਹੈ। ਇਸ ਵਾਸਤੇ ਮੈਂ ਉਸ ਨਾਲ ਕਾਮਨਾ ਦਾ ਸੰਬੰਧ ਜੋੜਿਆ ਹੈ। ਮੈਨੂੰ ਗੁਰੂ ਨਹੀ ਚਾਹੀਦਾ। ਗੁਰੂ ਕੋਲੋਂ ਕੁਛ ਚਾਹੀਦਾ ਹੈ। ਮੈਨੂੰ ਪ੍ਰਮਾਤਮਾ ਨਹੀਂ ਚਾਹੀਦਾ। ਮੈਨੂੰ ਪ੍ਰਮਾਤਮਾ ਦੇ ਕੋਲੋਂ ਕੁਛ ਚਾਹੀਦਾ ਹੈ। ਮੈਂ ਪ੍ਰਮਾਤਮਾ ਨਾਲੋਂ ਆਪਣੀ ਕਾਮਨਾ ਨੂੰ ਅਹਿਮੀਅਤ ਜ਼ਿਆਦਾ ਦੇ ਦਿੱਤੀ ਹੈ। ਮੈਂ ਪ੍ਰਮਾਤਮਾ ਨਾਲੋਂ, ਜੋ ਮੇਰੀ ਕਾਮਨਾ ਹੈ, ਜਿਸਦੀ ਮੇਰੀ ਕਾਮਨਾ ਹੈ, ਉਸ ਨੂੰ ਅਹਮੀਅਤ ਮੈਂ ਜ਼ਿਆਦਾ ਦੇ ਦਿੱਤੀ। ਕਾਮਨਾ ਕਰਕੇ ਕੀਤੀ ਹੋਈ ਅਰਾਧਨਾ ਨਿਸਫਲ ਤੇ ਨਹੀਂ ਜਾਂਦੀ ਅਗਰ ਗਹਿਰੀ ਗਈ ਤੇ। ਪੂਰੀ ਹੋ ਜਾਏਗੀ, ਸਿੱਧੀ ਹੋ ਜਾਏਗੀ।

ਦੂਸਰਾ ਸ਼ਕਤੀ ਦੀ ਕਾਮਨਾ ਸਿੱਧੀਆਂ ਦੀ ਕਾਮਨਾ। ਇਹ ਵੀ ਹੋ ਸਕਦੀਆਂ ਨੇ। ਇਥੇ ਮਨੁੱਖ ਰੁਕ ਸਕਦਾ ਹੈ। ਬੜੇ ਬੜੇ ਸਿੱਧ ਏਥੇ ਰੁਕ ਜਾਂਦੇ ਨੇ। ਕਾਮਨਾ ਹੀ ਸਿੱਧੀ ਦੀ ਸੀ ਤੇ ਹੁਣ ਧਿਆਨ ਸਾਧਨਾ ਉਥੇ ਰੁਕ ਜਾਊ। ਅਗੇ ਜਾਣਾ ਕੀ। ਕਿਉਂਕਿ ਮੰਜ਼ਿਲ ਹੀ ਸੀ, ਸਿੱਧੀਆਂ ਦੀ, ਰਿੱਧੀਆਂ ਦੀ। ਪਰ ਭਾਵਨਾ ਕਰਕੇ ਚੰਗਾ ਲਗਦਾ ਹੈ। ਕੁਛ ਚਾਹੀਦਾ ਨਹੀਂ ਮੈਨੂੰ ਪ੍ਰਮਾਤਮਾ ਕੋਲੋਂ। ਪ੍ਰਮਾਤਮਾ ਚੰਗਾ ਲਗਦਾ ਹੈ। ਪਿਆਰਾ ਲਗਦਾ ਹੈ। ਉਸਦੀ ਬਾਣੀ ਚੰਗੀ ਲਗਦੀ ਏ। ਭਾਵਨਾ ਦੇ ਵਿਚ ਕੁਛ ਦੇਣਾ ਹੁੰਦਾ ਹੈ। ਸਦਕੇ ਹੋਣਾ ਹੁੰਦਾ ਹੈ। ਕੁਰਬਾਨ ਹੋਣਾ ਹੁੰਦਾ ਹੈ। ਅਸੀ ਪ੍ਰਕਰਮਾਂ ਕਰਦੇ ਹਾਂ। ਇਸਦਾ ਮਤਲਬ ਹੈ ਅਸੀਂ ਸਦਕੇ ਹੁੰਦੇ ਹਾਂ। ਕੁਰਬਾਨ ਹੁੰਦੇ ਹਾਂ। ਭਾਵਨਾ ਮੈਂ ਕੁਛ ਦੇਣ ਲਈ ਆਇਆਂ। ਸਦਕੇ ਹੋਣ ਲਈ ਆਇਆਂ। ਕੁਰਬਾਨ ਹੋਣ ਲਈ ਆਇਆਂ। ਕਾਮਨਾ ਮੈਂ ਕੁਛ ਚਾਹੁਣ ਲਈ ਆਇਆਂ। ਮੇਰੀ ਕੋਈ ਮੰਗ ਹੈ। ਮੈਨੂੰ ਕੁਛ ਚਾਹੀਦਾ ਹੈ। ਭਾਵਨਾ ਕਰਕੇ ਵੀ ਜੋ ਅਰਾਧਨਾ ਕਰੇਗਾ। ਵਿਗਿਆਨ-ਮਈ ਕੋਸ਼ ਤੱਕ ਉਸ ਦਾ ਧਿਆਨ ਅਗਰ ਚਲਾ ਗਿਆ ਹੈ। ਸਿੱਧੀਆਂ ਤੇ ਉਸਨੂੰ ਵੀ ਮਿਲ ਜਾਣਗੀਆਂ :—

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ, ਜੋ ਹਰਿ ਹਿਰਦੈ ਸਦਾ ਵਸਾਇ।**

(ਸ੍ਰੀ ਗੁ. ਗ੍ਰੰ. ਸਾ. ਅੰਕ ੬੪੯)

ਲੇਕਿਨ ਜਿਸਨੂੰ ਕਹਿੰਦੇ ਨੇ ਮਹਾਂ-ਰਸ, ਜਿਸਨੂੰ ਕਹਿੰਦੇ ਨੇ ਮਹਾਂ-ਸ਼ਕਤੀ, ਜਿਸਨੂੰ ਕਹਿੰਦੇ ਨੇ ਮਹਾਂ-ਚਾਨਣ, ਜਿਸ ਨੂੰ ਕਹਿੰਦੇ ਨੇ ਪੂਰਨ-ਧਰਮ, ਉਹ ਥੋੜ੍ਹਾ ਜਿਹਾਂ ਵਾਟ ਤੇ ਹੈ। ਸਿੱਧ ਲੋਕ ਬਹੁਤ ਨੇੜੇ ਪਹੁੰਚ ਜਾਂਦੇ ਨੇ। ਖਾਸ ਕਰਕੇ ਚਮਤਕਾਰ ਕਰਾਮਾਤਾਂ ਦੀ,

ਸਿੱਧੀ ਚਾਹੁਣ ਵਾਲੇ। ਲੇਕਿਨ ਉਥੇ ਹੀ ਰੁਕ ਜਾਂਦੇ ਨੇ। ਇਸ ਵਾਸਤੇ ਗੁਰੂ ਨਾਨਕ ਨੇ ਸਾਵਧਾਨ ਕੀਤਾ ਹੈ :—

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੩॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੪)

ਸਿੱਧ ਹੋ ਗਏ, ਕਾਮਨਾ ਕਰਕੇ ਜੋ ਸਿੱਧ ਹੋ ਗਿਆ ਹੈ ਉਸਦੇ ਹਿਰਦੇ ਦੀ ਸ਼ੁੱਧੀ ਤੇ ਨਹੀਂ ਹੈ। ਲੇਕਿਨ ਸਿੱਧੀ ਹੈ। ਬੜੇ ਬੜੇ ਸਿੱਧਾਂ ਦੇ ਹਿਰਦੇ ਸ਼ੁੱਧ ਨਹੀਂ ਸਨ। ਬੜੇ ਬੜੇ ਸਿੱਧਾਂ ਦੇ ਹਿਰਦੇ ਸ਼ੁੱਧ ਨਹੀਂ ਹੁੰਦੇ। ਇੰਝ ਵੀ ਕਹਿ ਦਿਆਂ। ਸੰਤ ਜਾਣ ਕੇ, ਇਹ ਗਲ ਵੱਖਰੀ ਹੈ ਦੁਨੀਆਂ ਪੂਜੀ ਜਾ ਰਹੀ ਹੈ। ਨਾਮ ਲੈਣ ਦੀ ਲੋੜ ਨਹੀਂ। ਬਹੁਤੇ ਇਸ ਵਕਤ ਸਿੱਧ ਨੇ ਭਾਰਤ ਦੇ ਵਿਚ, ਬੜੀ ਚਰਚਾ ਹੈ ਉਨ੍ਹਾਂ ਦੀ। ਸਿੱਧੀਆਂ ਸਰੇਆਮ ਦਿਖਾਉਂਦੇ ਨੇ। ਲੇਕਿਨ ਐਸਾ ਕੋਈ ਲਾਜ਼ਮੀ ਨਹੀਂ ਹੈ ਜੋ ਕੁਛ ਉਜਾਗਰ ਹੋਇਆ, ਹਿਰਦੇ ਦੀ ਸ਼ੁੱਧੀ ਨਹੀ ਹੈ, ਪਰ ਸਿੱਧੀ ਤੇ ਹੈ। ਸਿੱਧੀ ਤੇ ਹੈ। ਔਰ ਹੋ ਜਾਂਦੀ ਏ। ਹਿਰਦੇ ਦੀ ਸ਼ੁੱਧੀ ਨਹੀ ਵੀ ਹੋਈ ਤੇ ਸਿੱਧੀ ਮਿਲ ਗਈ। ਹੋ ਜਾਂਦੀ ਏ। ਐਸਾ ਮਨੁੱਖ ਸਿੱਧੀਆਂ ਦੀ ਗਲਤ ਵਰਤੋਂ ਵੀ ਕਰ ਸਕਦਾ ਹੈ, ਆਪਣੀ ਪੂਜਾ ਵਾਸਤੇ। ਸਰਾਪ ਵਾਸਤੇ ਵੀ ਕਰ ਸਕਦਾ ਹੈ ਬੜੇ ਬੜੇ ਰਿਸ਼ੀ-ਮੁਨੀਆਂ ਨੇ ਜੋ ਸਰਾਪ ਦਿੱਤੇ ਨੇ, ਸਿੱਧ ਸਨ। ਵਰਨਾ ਸੰਤ ਸਰਾਪ ਨਹੀਂ ਦਿੰਦਾ, ਕਤਈ ਨਹੀਂ ਦਿੰਦਾ। ਹਿਰਦੇ ਦੀ ਸ਼ੁੱਧੀ ਨਹੀ ਸੀ ਤਾਂ ਹੀ ਕਿਸੇ ਨੂੰ ਸਰਾਪ ਦਿੱਤਾ ਹੈ। ਬੁਨਿਆਦੀ ਗਲ ਇਹ ਹੈ। ਭਾਵਨਾ ਕਰਕੇ ਜੋ ਬਾਣੀ ਦਾ ਪਾਠ ਕਰਨਾ ਹੈ, ਚੰਗਾ ਲਗਦਾ ਹੈ। ਕੀਰਤਨ ਸੁਣਨਾ ਚੰਗਾ ਲਗਦਾ ਹੈ। ਕਾਮਨਾ ਨਹੀਂ ਹੈ, ਕੀਰਤਨ ਹੀ ਪ੍ਰਭਾਵਤ ਕਰਦਾ ਹੈ। ਕਾਮਨਾ ਨਹੀ ਹੈ, ਜਪਣਾ ਹੀ ਚੰਗਾ ਲਗਦਾ ਹੈ। ਕਾਮਨਾ ਨਹੀ ਹੈ, ਅੰਮ੍ਰਿਤ-ਵੇਲੇ ਉੱਠਣਾ ਹੀ ਪਿਆਰਾ ਲਗਦਾ ਹੈ। ਬੜੀ ਪਿਆਰੀ ਸੁਬਹਾ ਪ੍ਰਭੂ ਨੇ ਬਣਾਈ। ਪੰਛੀ ਤੱਕ ਉੱਠ ਗਏ ਨੇ। ਐ ਬੰਦੇ ! ਤੂੰ ਨਹੀਂ ਉੱਠ ਰਿਹਾ। ਅਕਬਰ ਨੇ ਬੀਰਬਲ ਤੋਂ ਪੁੱਛਿਆ ਸੀ। ਕਦੋਂ ਸੌਂ ਜਾਣਾ ਚਾਹੀਦਾ ਹੈ, ਕਦੋਂ ਜਾਗ ਪੈਣਾ ਚਾਹੀਦਾ ਹੈ। ਬੀਰਬਲ ਨੇ ਕਿਹਾ ਸੀ ਪ੍ਰਕਿਰਤਕ ਸੌਣਾ ਜਾਗਣਾ ਇਹੀ ਹੈ ਜਦ ਪੰਛੀ ਸੌਂ ਜਾਂਦੇ ਨੇ, ਸੌਂ ਜਾਣਾ ਚਾਹੀਦਾ ਹੈ। ਜਦ ਜਾਗ ਪੈਂਦੇ ਨੇ, ਜਾਗ ਪੈਣਾ ਚਾਹੀਦਾ ਹੈ। ਅਗਰ ਇਸ ਤਰ੍ਹਾਂ ਦੀ ਮਨੁੱਖ ਦੀ ਪ੍ਰਕਿਰਤਕ ਨੀਂਦ ਹੋਵੇ, ਅੰਮ੍ਰਿਤ ਵੇਲੇ ਬੜੀ ਤਰੋ-ਤਾਜ਼ਗੀ ਹੋਵੇਗੀ। ਪ੍ਰਕਿਰਤਕ ਨੀਂਦ ਨਹੀ ਹੈ। ਰਾਤ ਦਾ ਪਹਿਲਾ ਪਹਿਰ ਲੰਘ ਗਿਆ ਹੈ। ਫਿਰ ਸੌਂ ਜਾਣਾ ਚਾਹੀਦਾ ਹੈ, ਦੂਜੇ ਪਹਿਰ। ਤੀਜੇ ਪਹਿਰ ਦਾ ਅੰਤ ਹੋ ਗਿਆ ਹੈ। ਚੌਥਾ ਪਹਿਰ ਆਰੰਭ ਹੋਇਆ ਹੈ, ਉੱਠ ਜਾਣਾ ਚਾਹੀਦਾ ਹੈ :—

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥

(ਸ੍ਰੀ ਗੁ. ਗ੍ਰੰ. ਸਾ. ਅੰਕ ੧੪੬)

ਇਸਨਾਨ ਦੀ ਉਮੰਗ ਪੈਦਾ ਹੁੰਦੀ ਹੈ। ਮਨਿ ਮੁਖਿ ਸਚਾ ਨਾਉ। ਮਨ ਦੇ

ਵਿਚ ਤੇ ਮੁਖ ਦੇ ਵਿਚ ਪ੍ਰਭੂ ਦਾ ਨਾਮ। ਸੱਚਾ ਨਾਮ ਭਾਵਨਾ ਕਰਕੇ ਚਲਿਆ ਹੈ। ਚੰਗਾ ਲਗਦਾ ਹੈ। ਭਾਵਨਾ ਕਰਕੇ ਗੁਰਦੁਆਰੇ ਆਇਆ ਹੈ। ਗੁਰਦੁਆਰੇ ਆਉਣਾ ਚੰਗਾ ਲਗਦਾ ਹੈ। ਪਿਆਰਾ ਲਗਦਾ ਹੈ। ਕਾਮਨਾ ਕਰਕੇ ਚਲ ਰਿਹਾ ਹੈ। ਕੁਝ ਚਾਹੀਦਾ ਹੈ। ਕੁਛ ਮੇਰੀ ਮੰਗ ਹੈ। ਉਹ ਚਾਹੀਦਾ ਹੈ। ਕਾਮਨਾ ਨਾ ਪੂਰੀ ਹੋਈ, ਅਰਾਧਨਾ ਵਿਚ ਫਰਕ ਪੈ ਜਾਏਗਾ, ਢਿੱਲੀ ਹੋ ਜਾਏਗੀ। ਕਾਮਨਾ ਪੂਰੀ ਵੀ ਹੋ ਗਈ, ਤਾਂ ਵੀ ਅਰਾਧਨਾ ਕੰਮਜ਼ੋਰ ਹੋ ਜਾਏਗੀ। ਪਰ ਜੋ ਭਾਵਨਾ ਕਰਕੇ ਚਲਿਆ ਹੈ। ਉਹ ਕਿਸੇ ਪੜਾਉ ਤੇ ਵੀ ਰੁਕੇਗਾ ਨਹੀਂ। ਨਹੀਂ ਰੁਕੇਗਾ। ਭਾਵਨਾ ਕਿਸ ਸਟੇਜ਼ ਤੋਂ ਸ਼ੁਰੂ ਹੁੰਦੀ ਏ। ਸ਼ੁਰੂ ਸ਼ੁਰੂ ਵਿਚ ਭਾਵਨਾ ਨਹੀਂ ਹੋਵੇਗੀ। ਸੁਣ ਕੇ ਮੰਨ ਲਿਆ ਹੈ, ਪਤਾ ਤੇ ਕੱਖ ਨਹੀਂ, ਦੇਖਿਆ ਤੇ ਕੁਛ ਨਹੀਂ। ਚਲ ਪਿਆ ਹੈ। ਇਹ ਅੰਧੇਰੇ ਵਿਚ ਚਲ ਰਿਹਾ ਹੈ, ਰੋਸ਼ਨੀ ਕੁਛ ਵੀ ਨਹੀਂ। ਮਹਾਂ-ਸੁਖ ਹੋਵੇਗਾ ਪ੍ਰਮਾਤਮਾ, ਪਰ ਇਹ ਤੇ ਦੁਖ ਦੇ ਵਿਚ ਜਪਦਾ ਪਿਆ ਹੈ, ਅਜੇ ਦੁਖ ਵਿਚ ਹੈ। ਇਹ ਭਾਵਨਾ ਕਿਸ ਸਟੇਜ ਤੋਂ ਆਰੰਭ ਹੁੰਦੀ ਏ। ਮੈਂ ਆਲੇ ਦੁਆਲੇ ਭਰਮਣ ਨਾ ਕਰਾਂ। ਸੇਧ ਵਿਚਾਰ ਦੀ ਰੱਖ ਲਵਾਂ ਤਾਂ ਕਿ ਜੋ ਮੇਨ (Main) ਮੁੱਦਾ ਹੈ, ਮੁਖ ਮਕਸਦ ਹੈ, ਮੁਖ ਵਿਚਾਰ ਹੈ, ਉਹ ਮੈਂ ਕਹਿਣ ਵਿਚ ਸਫਲ ਹੋ ਸਕਾਂ।

**ਸਾਧਨਾ ਧੁਨਿ, ਧਿਆਨ ਦੀ।** ਜਿਸ ਵਕਤ ਮਨੁੱਖ ਦੇ ਅੰਦਰ ਬੋਲਣ ਦਾ ਫੁਰਨਾ ਪੈਦਾ ਹੁੰਦਾ ਹੈ, ਬੋਲਣਾ ਕੁਛ ਵੀ ਬੋਲਣਾ ਹੈ। ਪਵਨ ਨਾਭੀ ਨਾਲ ਟਕਰਾਂਦੀ ਏ। ਨਾਭੀ ਨਾਲ। ਨਾਭੀ ਨੂੰ ਭਾਰਤ ਵਿਚ ਕਹਿੰਦੇ ਨੇ ਧੁੰਨੀ। ਧੁੰਨੀ। ਕਿਉਂ ? ਧੁਨ ਏਥੋਂ ਪੈਦਾ ਹੁੰਦੀ ਹੈ। ਜ਼ਬਾਨ ਪ੍ਰਗਟ ਕਰਦੀ ਏ। ਧੁਨ ਉੱਠਦੀ ਹੈ ਨਾਭੀ ਤੋਂ। ਬੜੀ ਪੁਰਾਣੀ ਪਕੜ, ਹਜ਼ਾਰਾਂ ਸਾਲ ਪੁਰਾਣੀ ਪਕੜ। ਰਿਸ਼ੀ ਮੁਨੀ ਕਹਿੰਦੇ ਨੇ ਧੁਨ ਦਾ ਕੇਂਦਰ ਹੈ ਨਾਭੀ, ਇਸ ਵਾਸਤੇ ਧੁੰਨੀ ਏ। ਜੈਸੇ ਕੁਛ ਬੋਲਣ ਦਾ ਖਿਆਲ ਪੈਦਾ ਹੁੰਦਾ ਹੈ, ਫੁਰਨਾ, ਪਵਨ, ਨਾਭੀ ਨਾਲ ਟਕਰਾਂਦੀ ਏ। ਨਾਭ ਥੋੜੀ ਜਿਹੀ ਖੁਲ੍ਹਦੀ ਏ। ਉਥੋਂ ਆਵਾਜ਼ ਉੱਠਦੀ ਏ, ਉਸਨੂੰ 'ਪਰਾ' ਕਹਿੰਦੇ ਨੇ। ਉਸ ਆਵਾਜ਼ ਦਾ ਨਾਮ ਪਰਾ ਹੈ। ਉਹ ਆਵਾਜ਼ ਫਿਰ ਹਿਰਦੇ ਤੱਕ ਪਹੁੰਚਦੀ ਹੈ, ਉਸਨੂੰ 'ਪਸੰਤੀ' ਕਹਿੰਦੇ ਨੇ। ਏਥੇ ਉਸਨੂੰ ਅੱਖਰ ਮਿਲਦੇ ਨੇ। ਅਲਫਾਜ਼ ਮਿਲਦੇ ਨੇ। ਆਵਾਜ਼ ਨੂੰ ਅਲਫਾਜ਼ ਮਿਲਦੇ ਨੇ। ਧੁਨ ਨੂੰ ਅੱਖਰ ਮਿਲਦੇ ਨੇ। ਹੋਰ ਉੱਪਰ ਉੱਠਦੀ ਹੈ ਕੰਠ ਤੱਕ ਪਹੁੰਚਦੀ ਹੈ, ਉਸ ਨੂੰ ਮਧਮਾ ਆਖਦੇ ਹਨ। ਹੁਣ ਪੂਰਾ ਵਾਕ ਬਣ ਜਾਂਦਾ ਹੈ। ਜ਼ਬਾਨ ਉਸੇ ਵਾਕ ਨੂੰ ਪ੍ਰਗਟ ਕਰ ਦੇਂਦੀ ਹੈ। ਉਸਨੂੰ 'ਬੈਖਰੀ' ਕਹਿੰਦੇ ਨੇ। **ਧੁਨ ਉੱਠੀ ਪਰਾ, ਹਿਰਦੇ ਤੱਕ ਪਹੁੰਚੀ ਪਸੰਤੀ, ਕੰਠ ਤੱਕ ਪਹੁੰਚੀ ਮਧਮਾ, ਜ਼ਬਾਨ ਨੇ ਬਿਆਨ ਕਰ ਦਿੱਤੀ ਬੈਖਰੀ।** ਇਤਨੇ ਪੜਾਵਾਂ 'ਚੋਂ ਲੰਘ ਕੇ, ਉਹ ਫੁਰਨਾ ਜੋ ਬੋਲਣ ਦਾ ਪੈਦਾ ਹੋਇਆ ਸੀ। ਇਤਨੇ ਪੜਾਵਾਂ 'ਚੋਂ ਲੰਘ ਕੇ ਬਾਹਰ ਪ੍ਰਗਟ ਹੁੰਦਾ ਹੈ। ਇਹ ਬੜਾ ਤੇਜ਼ੀ ਨਾਲ ਹੁੰਦਾ ਹੈ। ਪ੍ਰਭੂ ਨੇ ਅੰਦਰ ਇਸ ਢੰਗ ਦਾ ਇੰਤਜ਼ਾਮ ਕਰ ਰੱਖਿਆ ਹੈ। ਪਵਨ ਨਾਭੀ ਨਾਲ ਟਕਰਾਂਦੀ ਹੈ ਤਾਂ ਧੁਨ ਪੈਦਾ ਹੁੰਦੀ ਏ। ਏਸੇ ਵਾਸਤੇ ਸਤਿਗੁਰ ਦੀ ਬਾਣੀ ਕਹਿੰਦੀ ਏ :–

**ਦੇਹੀ ਮਾਟੀ ਬੋਲੈ ਪਉਣੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੫੨)

ਕੁਛ ਸਾਜ਼ ਐਸੇ ਨੇ, ਪਵਨ ਦੇ ਫੂਕਣ ਨਾਲ ਵੱਜਦੇ ਨੇ। ਸੰਖ ਹੈ, ਸ਼ਹਿਨਾਈ ਹੈ, ਨਰਸਿੰਗਾ ਹੈ, ਫਨੀਰੀ ਹੈ, ਇਹ ਹਾਰਮੋਨੀਅਮ ਹੈ। ਇਹ ਹਵਾ ਨਾਲ ਵੱਜਦੇ ਨੇ। ਪਵਨ ਨਾਲ ਵੱਜਦੇ ਨੇ। ਮਨੁੱਖ ਦੇ ਅੰਦਰੋਂ ਵੀ ਜਿਹੜੀ ਆਵਾਜ਼ ਉੱਠਦੀ ਏ, ਹਵਾ ਕਰਕੇ :—

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥**
**ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥**

(ਅਨੰਦ ਸਾਹਿਬ)

ਇਹ ਵਾਜਾ ਪਵਨ ਦੇ ਟਕਰਾਉ ਨਾਲ ਵੱਜਦਾ ਹੈ। ਇਸ ਵਾਸਤੇ ਲਾਸ਼ ਪਈ ਏ, ਮਿਟੀ ਦੀ ਢੇਰੀ ਵੀ ਪਈ ਏ। ਲਾਸ਼ ਦੇ ਅੰਦਰ ਪਾਣੀ ਵੀ ਪਿਆ ਹੈ। ਆਕਾਸ਼ ਤੱਤ ਵੀ ਹੈ। ਆਕਾਸ਼ ਤੱਤ ਕਿਹੜਾ ? ਸਪੇਸ (Space) ਜਗ੍ਹਾ, ਅਸਥਾਨ। ਪਾਣੀ ਨੂੰ, ਮਿਟੀ ਨੂੰ, ਹਵਾ ਨੂੰ, ਅਗਨੀ ਨੂੰ ਜਗ੍ਹਾ ਤੇ ਚਾਹੀਦੀ ਹੈ। ਸਪੇਸ ਤੇ ਚਾਹੀਦਾ ਹੈ ਨਾ। ਅਕਾਸ਼ ਪੰਜਵਾਂ ਤੱਤ। ਇਸਲਾਮ ਨੇ ਨਹੀ ਮੰਨਿਆ। ਯਹੂਦੀਆਂ ਨੇ ਵੀ ਨਹੀ ਮੰਨਿਆ। ਪੰਜ ਤਤ ਸਿਰਫ ਭਾਰਤ ਦੇ ਧਰਮ ਮੰਨਦੇ ਨੇ। ਮਿਡਲ ਈਸਟ (Middle East) ਦੇ ਜਿਹੜੇ ਧਰਮ ਪੈਦਾ ਹੋਏ ਨੇ, ਚਾਰ ਮੰਨਦੇ ਨੇ। ਪੰਜਵੇਂ ਤੱਤ ਦਾ ਉਨ੍ਹਾਂ ਨੂੰ ਬੋਧ ਨਹੀ। ਇਹ ਗਹਿਰ ਗੰਭੀਰ ਖੋਜ ਭਾਰਤ ਦੇ ਅਵਤਾਰੀ ਪੁਰਸ਼ਾਂ ਦੀ, ਗੁਰੂਆਂ ਦੀ। ਠੀਕ ਹੈ ਮਿੱਟੀ ਹੈ, ਪਾਣੀ ਹੈ, ਅਗਨੀ ਹੈ, ਹਵਾ ਹੈ, ਅਸਥਾਨ ਤੇ ਚਾਹੀਦਾ ਹੈ। ਜਗ੍ਹਾ ਤੇ ਚਾਹੀਦੀ ਹੈ। ਕਿਥੇ ਹੋਣਗੇ। ਇਹ ਵੀ ਪੰਜਵਾਂ ਤੱਤ ਹੈ। **ਪੰਜਾਂ ਦਾ ਜੋੜ ਹੈ ਇਹ ਤਨ।** ਮਿੱਟੀ ਦੀ ਢੇਰੀ ਪਈ ਏ। ਪਾਣੀ ਵੀ ਪਿਆ ਹੈ, ਅਸਥਾਨ ਵੀ ਹੈ, ਠੀਕ ਹੈ, **ਪਵਣ ਦੇ ਨਾ ਹੋਣ ਕਰਕੇ ਇਹ ਲਾਸ਼ ਨਹੀਂ ਬੋਲਦੀ :—**

**ਦੇਹੀ ਮਾਟੀ ਬੋਲੈ ਪਉਣੁ।**

ਸਵਾਸਾਂ ਦੀ ਡੋਰੀ ਟੁੱਟ ਗਈ। ਪਵਣ ਦੀ ਡੋਰੀ ਟੁੱਟ ਗਈ। ਜੈਸੇ ਬੋਲਣ ਦਾ ਖਿਆਲ ਆਉਂਦਾ ਹੈ, ਕੁਛ ਕਹਿਣਾ ਹੈ। ਪਵਣ, ਨਾਭੀ ਨਾਲ ਟਕਰਾਂਦੀ ਏ। ਆਵਾਜ਼ ਉਠਦੀ ਏ। ਪਰਾ। ਪਰ ਸਿਰਫ ਧੁਨ ਹੀ ਹੁੰਦੀ ਏ, ਆਵਾਜ਼ ਹੀ ਹੁੰਦੀ ਏ। ਉਸ ਵਿਚ ਅਲਫਾਜ਼ ਨਹੀ ਹੁੰਦੇ। ਬੜੀ ਤੇਜ਼ੀ ਨਾਲ ਹਿਰਦੇ ਤੱਕ ਪਹੁੰਚਦੀ ਏ, ਅਲਫਾਜ਼ ਮਿਲਦੇ ਨੇ। ਬੜੀ ਤੇਜ਼ੀ ਨਾਲ ਕੰਠ ਤੱਕ ਪੁਜਦੀ ਏ। ਪੂਰਾ ਵਾਕ ਬਣ ਜਾਂਦਾ ਹੈ ਜੋ ਕਹਿਣਾ ਹੈ। ਜ਼ਬਾਨ ਉਸੇ ਨੂੰ ਪ੍ਰਗਟ ਕਰ ਦੇਂਦੀ ਹੈ। ਉਸ ਨੂੰ ਬੈਖਰੀ ਕਹਿੰਦੇ ਨੇ। **ਪਰਾ, ਪਸੰਤੀ, ਮਧਮਾ, ਬੈਖਰੀ। ਇਸਨੂੰ ਚਾਰ ਬਾਣੀਆਂ ਕਹਿੰਦੇ ਨੇ।** ਹੁਣ ਜਿਹੜੀ ਗਲ ਮੈਂ ਕਹਿਣ ਲੱਗਾ ਹਾਂ, ਹੋ ਸਕਦਾ ਹੈ, ਕੁਛ ਗਹਿਰਾ ਅਭਿਆਸ ਜਿਹੜੇ ਕਰਦੇ ਹੋਵਣ ਉਨ੍ਹਾਂ ਦੇ ਕੁਛ ਪਲੇ ਪਏ। ਨਹੀ ਤੇ ਇਹ ਗੱਲਾਂ ਹਵਾ ਵਿਚ ਉੱਡਣਗੀਆਂ। **ਧੁਨ ਬਾਹਰ ਪ੍ਰਗਟ ਹੋਈ ਹੈ ਨਾ, ਇਸੇ ਹੀ ਧੁਨ ਨੂੰ ਵਾਪਸ ਧੁੰਨੀ ਤੱਕ ਲੈ ਜਾਣਾ ਹੈ। ਧੁੰਨੀ ਤੱਕ, ਵਾਪਸ। ਜਿਸ ਦੁਆਰ ਤੋਂ ਇਹ ਪ੍ਰਗਟ ਹੋਈ ਏ। ਉਸ ਦੁਆਰ ਤੋਂ ਇਸਨੂੰ ਪ੍ਰਵੇਸ਼ ਨਹੀਂ**

ਮਿਲੇਗਾ। ਇਸ ਧੁਨ ਨੂੰ ਕੰਨਾਂ ਦੇ ਰਾਹੀਂ ਪ੍ਰਵੇਸ਼ ਮਿਲੇਗਾ। ਬਾਕੀ ਰਸਤੇ ਉਸਦੇ ਉਹੀ ਨੇ। ਬਾਕੀ ਪੜਾਉ ਉਹੀ ਨੇ। ਉਨ੍ਹਾਂ ਪੜਾਵਾਂ ਰਾਹੀਂ ਵਾਪਸ ਜਾਏਗੀ। ਇਸਨੂੰ ਕਬੀਰ ਕਹਿੰਦੇ ਨੇ :–

**ਉਲਟੀ ਗੰਗਾ ਜਮੁਨ ਮਿਲਾਵਉ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੨੭)

ਜਮੁਨ ਜਿਥੋਂ ਜੰਮੀ ਹੈ, ਜਿਥੋਂ ਪੈਦਾ ਹੋਈ ਹੈ। ਜਿਥੋਂ ਗੰਗਾ ਪ੍ਰਗਟ ਹੋਈ ਏ। ਕਬੀਰ ਕਹਿੰਦੇ ਨੇ ਉਲਟਾ ਰਿਹਾ ਹਾਂ। ਜਿਥੋਂ ਨਿਕਲੀ ਹੈ ਉਥੇ ਤੱਕ ਪਹੁੰਚੇ। ਸ਼ਬਦ ਦੀ ਗਹਿਰਾਈ ਇਤਨੀ ਹੋਵੇ, ਧੁਨ ਦੀ ਗਹਿਰਾਈ ਇਤਨੀ ਹੋਵੇ, ਜਿਥੋਂ ਧੁਨ ਉੱਠੀ ਏ। ਇਸੇ ਨੂੰ ਕਹਿੰਦੇ ਨੇ ਭਜਨ ਪੂਰਾ ਹੋ ਗਿਆ। ਇਹ ਪੂਰਨ ਪੁਰਖ ਹੋ ਗਿਆ ਹੈ। ਜੈਸੇ ਧੁਨ, ਧੁੰਨੀ ਤੋਂ ਉੱਠਦੀ ਏ, ਨਾਭੀ ਤੋਂ ਉੱਠਦੀ ਹੈ, ਪਹਿਲੇ ਪਰਾ, ਪਸੰਤੀ, ਫਿਰ ਮਧਮਾ ਫਿਰ ਬੈਖਰੀ। ਹੁਣ ਵਾਪਸ ਜਾ ਰਹੀ ਹੈ। ਕਿਥੇ ਤੱਕ ਪਹੁੰਚੀ ਹੈ। ਇਸਦਾ ਸਾਨੂੰ ਕੀ ਅੰਦਾਜ਼ਾ ਲੱਗੇਗਾ। ਇਸ ਦਾ ਅੰਦਾਜ਼ਾ ਲੱਗੇਗਾ। ਜਿਵੇਂ ਅੰਤਰ-ਮੁਖੀ ਲੋਗਾਂ ਨੇ ਧਿਆਨ ਸਾਧਨਾ ਕਰਨ ਵਾਲਿਆਂ ਨੇ ਦੇਖਿਆ ਧੁਨ ਤੇ ਨਾਭੀ ਤੋਂ ਉੱਠਦੀ ਏ। ਹਿਰਦੇ ਵਿਚ ਪਹੁੰਚ ਕੇ ਸ਼ਬਦ ਮਿਲਦੇ ਨੇ। ਅੱਖਰ ਮਿਲਦੇ ਨੇ। ਕੰਠ ਤੱਕ ਪਹੁੰਚ ਕੇ ਪੂਰਾ ਵਾਕ ਬਣਦਾ ਹੈ। ਜ਼ਬਾਨ ਇਸ ਨੂੰ ਬਿਆਨ ਕਰਦੀ ਹੈ। ਇਹ ਜੋ ਬਿਆਨ ਹੋਇਆ ਹੈ ਵਾਹਿਗੁਰੂ। ਇਹ ਹੁਣ ਵਾਪਸ ਧੁੰਨੀ ਤੱਕ ਲੈ ਜਾਣਾ ਹੈ। ਵਾਹਿਗੁਰੂ ਜੋ ਬਾਹਰ ਪ੍ਰਗਟ ਹੋਇਆ ਹੈ ਅਧਿਆਤਮਿਕ ਭੋਜਨ ਬਣ ਗਿਆ ਹੈ। ਖਾਧਾ ਨਹੀਂ ਗਿਆ। ਬਣਾਇਆ ਗਿਆ ਹੈ। ਬਾਹਰ ਰੋਟੀ ਕਮਾਂਦਿਆਂ ਮਨੁੱਖ ਥੱਕ ਸਕਦਾ ਹੈ। ਪਕਾਦਿਆਂ ਵੀ ਥੱਕ ਸਕਦਾ ਹੈ। ਖਾਂਦਿਆਂ ਤੇ ਥਕੇਵਾਂ ਲਹਿ ਜਾਂਦਾ ਹੈ, ਤਾਜ਼ਗੀ ਮਿਲ ਜਾਂਦੀ ਹੈ। ਹੋਰ ਖਾਣ ਨੂੰ ਜੀ ਕਰਦਾ ਹੈ। ਪਕਾਉਣ ਤੋਂ ਸ਼ਾਇਦ ਆਲਸ ਹੋਵੇ, ਹੋ ਸਕਦਾ ਹੈ, ਕਮਾਉਣ ਤੋਂ ਵੀ ਆਲਸ ਕਰੇ। ਖਾਣ ਤੋਂ ਆਲਸ ਨਹੀ ਕਰੇਗਾ। ਅਧਿਆਤਮ-ਵਾਦੀ ਕਹਿੰਦੇ ਨੇ ਭਜਨ ਸੂਖਸ਼ਮ ਸਰੀਰ ਦੀ ਖੁਰਾਕ ਹੈ। ਮਨ ਦੀ ਖੁਰਾਕ ਹੈ :–

**ਜੇ ਕੋ ਖਾਵੈ ਜੇ ਕੋ ਭੁੰਚੈ...।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੫੨੯)

ਕੋਈ ਖਾਵੇ, ਕੋਈ ਹਜ਼ਮ ਕਰੇ। ਇਸ ਦੇ ਵਿਚ ਅਧਿਆਤਮਕ ਖੁਰਾਕ ਭੋਜਨ ਬਣਾਉਣਾ ਤੇ ਸੌਖਾ ਹੈ। ਖਾਣਾ ਔਖਾ ਹੈ। ਬਿਲਕੁਲ ਉਲਟੀ ਗਲ ਹੈ। ਬੜੇ ਧਿਆਨ ਨਾਲ ਪੜ੍ਹਨਾ।

ਭੋਜਨ ਕਮਾਉਣਾ ਔਖਾ ਹੈ। ਰੋਟੀ ਕਮਾਉਣੀ ਔਖੀ ਹੈ, ਸੌਖੀ ਨਹੀਂ ਹੈ। ਰੋਟੀ ਪਕਾਉਣੀ ਵੀ ਔਖੀ ਹੈ। ਖਾਣੀ ਸੌਖੀ ਹੈ। ਬੜੀ ਸੌਖੀ ਹੈ। ਭਜਨ ਆਤਮਾ ਦੀ ਖੁਰਾਕ ਹੈ, ਇੰਝ ਕਹਿ ਲਈਏ ਰੋਟੀ। ਇਹ ਬਨਾਉਣੀ ਤੇ ਸੌਖੀ ਹੈ ਖਾਣੀ ਔਖੀ ਹੈ। ਜੋ ਹੱਥ ਰੋਟੀ ਕਮਾਉਂਦੇ ਨੇ, ਜੋ ਹੱਥ ਹਨ ਰੋਟੀ ਬਣਾਉਂਦੇ ਨੇ। ਮੂੰਹ ਖਾਂਦਾ ਹੈ। ਜੋ ਜ਼ਬਾਨ ਦੇ

ਰਾਹੀਂ ਭਜਨ ਬਾਹਰ ਬਣ ਕੇ ਪ੍ਰਗਟ ਹੁੰਦਾ ਹੈ, ਭੋਜਨ ਹੈ ਇਹ ਕੰਨਾਂ ਰਾਹੀਂ ਖਾਧਾ ਜਾਂਦਾ ਹੈ :– **ਜੇ ਕੋ ਖਾਵੈ ਜੇ ਕੋ ਭੁੰਚੈ...॥** ਜ਼ਬਾਨ ਸ਼ਬਦ ਨੂੰ ਬਾਹਰ ਪ੍ਰਗਟ ਕਰ ਸਕਦੀ ਏ। ਜ਼ੁਬਾਨ ਸ਼ਬਦ ਨੂੰ ਵਾਪਸ ਨਹੀਂ ਲੈ ਜਾ ਸਕਦੀ। ਇਹ ਤੌਫੀਕ ਉਸ ਕੋਲ ਨਹੀਂ ਹੈ। ਜੈਸੇ ਹੱਥਾਂ ਕੋਲ ਕਮਾਉਣ ਦੀ ਤੌਫੀਕ ਹੈ। ਟੁੰਡੇ ਲਈ ਮੁਸੀਬਤ ਹੋ ਜਾਏਗੀ ਅਗਰ ਦੋਵੇਂ ਹੱਥ ਨਾ ਹੋਵਣ। ਹੱਥਾਂ ਦੇ ਵਿਚ ਪਕਾਉਣ ਦੀ ਵੀ ਤੌਫੀਕ ਹੈ। ਹੱਥ ਖਾਂਦੇ ਨਹੀਂ ਨੇ। ਖਾਂਦਾ ਤੇ ਮੂੰਹ ਹੈ। ਹੱਥ ਥੋੜੀ ਖਾਂਦੇ ਨੇ। ਹੱਥਾਂ ਨੂੰ ਕੋਈ ਥੋੜ੍ਹੀ ਸੁਆਦ ਆਉਂਦਾ ਹੈ। ਮੂੰਹ ਸਿਰਫ ਭਜਨ ਕਰਦਾ ਹੈ, ਭਜਨ ਨੂੰ ਬਣਾਉਂਦਾ ਹੈ, ਜ਼ਬਾਨ ਭਜਨ ਨੂੰ ਬਣਾਉਂਦੀ ਹੈ। ਵਾਹਿਗੁਰੂ, ਹੋ ਗਿਆ। ਇਹ ਖਾਣਾ ਬੜਾ ਔਖਾ ਹੈ। ਕੋਈ ਖਾਂਦਾ ਨਹੀਂ। ਏਸੇ ਵਾਸਤੇ ਸਤਿਗੁਰੂ ਨੇ ਕਹਿ ਦਿੱਤਾ ਹੈ :– **ਜੇ ਕੋ ਖਾਵੈ...।** ਕੋਈ ਖਾਵੈ ਔਰ ਯਕੀਨ ਜਾਣੋ ਕੋਈ ਕੋਈ ਖਾਂਦਾ ਹੈ, ਸਾਰੇ ਨਹੀਂ ਖਾਂਦੇ। ਬਣਾ ਸਾਰੇ ਲੈਂਦੇ ਨੇ। ਰੋਟੀ ਖਾਂਦਾ ਕੋਈ ਕੋਈ ਹੈ। ਇਹ ਵੀ ਹੋ ਸਕਦਾ ਹੈ, ਬਣਾਉਂਦੇ ਤੇ ਸਾਰੇ ਨਹੀਂ, ਖਾਂਦੇ ਤੇ ਸਾਰੇ ਨੇ। ਹੋ ਸਕਦਾ ਹੈ ਕਈ ਕਮਾਉਂਦੇ ਤੇ ਨਹੀਂ, ਖਾਂਦੇ ਤੇ ਹੈਨ ਨਾ। ਕਮਾਈ ਤੇ ਪਿਉ ਨੇ ਕੀਤੀ ਏ, ਪਕਾਈ ਮਾਂ ਨੇ ਹੈ, ਖਾਧੀ ਤੇ ਪੁੱਤ ਨੇ ਵੀ। ਲੇਕਿਨ ਏਥੇ ਭਜਨ ਜੋ ਆਤਮਾ ਦੀ ਖੁਰਾਕ ਹੈ, ਤੇ ਕਹਿ ਰਿਹਾ ਹਾਂ ਰੋਟੀ। **ਪਕਾਉਣੀ ਵੀ ਆਪ ਹੈ ਤੇ ਖਾਣੀ ਵੀ ਆਪ ਹੈ।** ਬਸ ਏਨੀ ਗੱਲ ਹੈ। ਦੂਜੇ ਦਾ ਜਪਿਆ ਹੋਇਆ ਨਾਮ ਪ੍ਰਾਪਤ ਨਹੀਂ ਹੁੰਦਾ। ਖੁਦ ਜਪਣਾ ਪੈਂਦਾ ਹੈ। ਨਹੀਂ ਤੇ ਦੁਨੀਆਂ ਵਿਚ ਇਕੋ ਹੀ ਅਵਤਾਰੀ ਪੁਰਸ਼ ਕਾਫੀ ਸੀ, ਇਤਨਿਆਂ ਦੇ ਆਵਣ ਦੀ ਲੋੜ ਹੀ ਨਹੀਂ ਸੀ। **ਜੇ ਕੋ ਖਾਵੈ।** ਭੋਜਨ ਜੋ ਤਨ ਦਾ ਹੈ, ਕਮਾਉਣਾ ਔਖਾ ਹੈ, ਪਕਾਉਣਾ ਔਖਾ ਹੈ, ਖਾਣਾ ਸੌਖਾ ਹੈ। ਭੋਜਨ ਜੋ ਮਨ ਦਾ ਹੈ। ਕਮਾਉਣਾ ਪਕਾਉਣਾ ਤੇ ਸੌਖਾ ਹੈ, ਖਾਣਾ ਹੀ ਔਖਾ ਹੈ। **ਜੇ ਕੋ ਖਾਵੈ...। ਕੋਈ ਖਾਵੈ ਔਰ ਯਕੀਨ ਜਾਣੋ ਕੋਈ ਕੋਈ ਖਾਂਦਾ ਹੈ।** ਨਹੀਂ ਖਾਂਦੇ ਸਾਰੇ। ਜਪਦੇ ਹੋਣਗੇ ਵਾਹਿਗੁਰੂ ਵਾਹਿਗੁਰੂ। ਜਪੀ ਹੋਈ ਧੁਨ ਨੂੰ ਅੰਦਰ ਲੈ ਗਏ ਹੋਵਣ। ਬਣਾਏ ਹੋਏ ਭੋਜਨ ਨੂੰ ਖਾਧਾ ਹੋਵੇ। ਨਹੀਂ ਹੈ ਕੋਈ। ਜੋ ਖੂਨ ਹੈ, ਜੋ ਮਾਸ ਹੈ, ਜੋ ਮਿੰਝ ਹੈ, ਜੋ ਚਰਬੀ ਹੈ। ਇਹ ਖਾਧਾ ਹੋਇਆ ਭੋਜਨ ਹੈ ਔਰ ਕੁਛ ਵੀ ਨਹੀਂ। ਜਨਮ ਵੀ ਭੋਜਨ ਤੋਂ ਹੈ :–

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੦੨੨)

ਤਨ ਆਇਆ ਹੈ ਬਿੰਦ ਤੋਂ ਖੂਨ ਤੋਂ। **ਮਾ ਕੀ ਰਕਤੁ ਪਿਤਾ ਬਿਦੁ ਧਾਰਾ॥** ਪਿਤਾ ਦਾ ਬਿੰਦ ਮਾਂ ਦੀ ਲਹੂ :–

**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੦੬)

ਰਕਤ ਤੇ ਬਿੰਦ ਕੀ ਹੈ। ਭੋਜਨ ਹੈ, ਹੋਰ ਕੀ ਹੈ। ਭੋਜਨ ਖਾਧਾ ਹੈ, ਖ਼ੂਨ ਬਣਿਆ ਹੈ। ਭੋਜਨ ਖਾਧਾ ਹੈ, ਬਿੰਦ ਬਣਿਆ ਹੈ। ਬਿੰਦ ਤੇ ਖ਼ੂਨ ਦਾ ਸੰਜੋਗ ਬਣਿਆ ਹੈ। ਤਨ ਬਣਿਆ ਹੈ, ਬਣਿਆ ਭੋਜਨ ਤੋਂ ਹੈ। ਇਹ ਜੀਵੇਗਾ ਵੀ ਭੋਜਨ ਦੇ ਆਸਰੇ ਤੇ, ਉਂਝ ਨਹੀ ਜੀਅ ਸਕਦਾ। ਬਣਿਆ ਜੋ ਭੋਜਨ ਤੋਂ ਹੈ :—

ਮਾ ਕੀ ਰਕਤੁ ਪਿਤਾ ਬਿਦ ਧਾਰਾ।। (ਸ੍ਰੀ ਗੁ. ਗ੍ਰੰ. ਸਾ. ਅੰਕ ੧੦੨੨)

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੪੮੧)

ਭੋਜਨ ਹੱਥਾਂ ਨੇ ਬਣਾਇਆ ਹੈ, ਹੱਥਾਂ ਨੇ ਕਮਾਇਆ ਹੈ। ਖਾਂਦੇ ਹੱਥ ਨਹੀਂ ਨੇ। ਜ਼ਬਾਨ ਨੇ ਮੰਤ੍ਰ ਦਾ ਉਚਾਰਣ ਕੀਤਾ ਹੈ ਬੋਲ ਦਾ, ਵਾਕ ਦਾ। ਸ਼ਬਦ ਨੂੰ, ਵਾਕ ਨੂੰ ਸੰਸਕ੍ਰਿਤ ਵਿਚ ਮੰਤ੍ਰ ਕਹਿੰਦੇ ਨੇ। ਗੁਰੂ ਦਾ ਮੰਤ੍ਰ, ਗੁਰੂ ਦਾ ਬੋਲ, ਗੁਰੂ ਦਾ ਵਾਕ। **ਇਸਦਾ ਉਚਾਰਣ ਕੀਤਾ ਮੈਂ ਵਾਹਿਗੁਰੂ। ਭੋਜਨ ਤੇ ਬਣ ਗਿਆ ਹੈ। ਹੁਣ ਜੇ ਕੋ ਖਾਵੈ...।** ਕੋਈ ਖਾਵੈ, ਖਾਣਾ ਹੀ ਔਖਾ ਹੈ, ਕਠਨ ਹੈ। ਕਾਰਣ ? ਖਾਏਗਾ ਤਾਂ ਮਨ ਨਾ। ਮਨ ਕਿਸ ਤਰ੍ਹਾਂ ਖਾਏਗਾ। ਸ਼ਬਦ ਨੂੰ ਸੁਣੇ। ਪਰ ਮਨ ਦੀ ਤੇ ਬੋਲਣ ਦੀ ਆਦਤ ਹੈ। ਸੁਣਨ ਦੀ ਤੇ ਆਦਤ ਨਹੀਂ। ਬੋਲਦਾ ਹੈ, ਹਰ ਵਕਤ ਬੋਲਦਾ ਹੈ। ਹੁਣ ਵੀ ਬੋਲ ਰਿਹਾ ਹੋਵੇਗਾ। ਭਾਵੇਂ ਕੀ ਹੋਇਆ ਜ਼ਬਾਨ ਚੁੱਪ ਹੈ। ਜ਼ਬਾਨ ਤੋਂ ਬਿਨਾ ਬੋਲਦਾ ਹੈ :—

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ।।**<br>**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ।।**<br>**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੯)

ਇਸ ਮਨ ਨੂੰ ਇੰਦ੍ਰੀਆਂ ਦੀ ਲੋੜ ਨਹੀ ਹੈ। ਇਹ ਜ਼ਬਾਨ ਤੋਂ ਬਿਨਾਂ ਬੋਲਦਾ ਹੈ। ਇਹ ਪੈਰਾਂ ਤੋਂ ਬਿਨਾਂ ਭੱਜਦਾ ਹੈ :—

**ਪਗਾ ਬਿਨੁ ਹੁਰੀਆ ਮਾਰਤਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੯੪)

ਐ ਪੈਰਾਂ ਤੋਂ ਬਿਨਾ ਨੌ ਖੰਡ ਪ੍ਰਿਥਵੀ ਦਾ ਭਰਮਣ ਕਰ ਕੇ ਆ ਜਾਂਦਾ ਹੈ :—

**ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੭)

ਇਸ ਨੂੰ ਪੈਰਾਂ ਦੀ ਲੋੜ ਨਹੀਂ। ਇਸ ਨੂੰ ਕੁਛ ਕਰਨ ਵਾਸਤੇ ਹੱਥਾਂ ਦੀ ਲੋੜ ਨਹੀਂ। ਇਸ ਨੂੰ ਵੇਖਣ ਵਾਸਤੇ ਅੱਖਾਂ ਦੀ ਵੀ ਲੋੜ ਨਹੀਂ। ਇਸਨੂੰ ਬੋਲਣ ਵਾਸਤੇ

ਜ਼ਬਾਨ ਦੀ ਵੀ ਲੋੜ ਨਹੀਂ। ਇਹ ਬੋਲਦਾ ਹੀ ਰਹਿੰਦਾ ਹੈ। ਜ਼ਬਾਨ ਚੁੱਪ ਹੈ, ਬੋਲਦਾ ਪਿਆ। ਇਥੇ ਕੀ ਕਰਨਾ ਹੈ। ਜ਼ਬਾਨ ਵਕਤਾ ਬਣੇ, ਮਨ ਸਰੋਤਾ ਬਣੇ। ਜ਼ਬਾਨ ਨੂੰ ਵਕਤਾ ਬਨਾਉਣ ਵਿਚ ਸਾਰੇ ਹੀ ਸਫਲ ਹੋ ਜਾਂਦੇ ਨੇ। ਸੌਖਾ ਹੈ। ਮਨ ਸਰੋਤਾ ਨਹੀਂ ਬਣਦਾ। ਸਰੋਤਾ ਹੀ ਨਹੀਂ ਤੇ ਸੁਰਤ ਨਹੀਂ :—

**ਸਬਦੁ ਗੁਰੂ ਸੁਰਤਿ ਧੁਨਿ ਚੇਲਾ**

(ਸ੍ਰੀ ਗੁ. ਗ੍ਰੰ. ਸਾ. ਅੰਕ ੯੪੩)

ਸਰੋਤੇ ਤੋਂ ਸੁਰਤ ਸ਼ਬਦ ਬਣਿਆ ਹੈ। ਸੁਰਤ ਸੁਣਨਾ। ਸੁਰਤ ਸਮਝਣਾ। ਸੁਰਤ ਜੁੜਨਾ। ਇਹ ਤੇ ਸਰੋਤਾ ਹੈ, ਸੁਣ ਰਿਹਾ ਹੈ। ਸੁਰਤ ਦੇ ਵਿਚ ਹੈ। ਸੁਰਤ ਦੇ ਵਿਚ ਹੈ ਤੇ ਸੁਰਤ ਆ ਜਾਏਗੀ। ਸਮਝ ਆ ਜਾਏਗੀ। ਅਗਰ ਸੁਰਤ ਆ ਗਈ ਏ ਤੇ ਸਮਝ ਆ ਗਈ ਏ ਤੇ ਸੁਰਤ ਜੁੜ ਜਾਏਗੀ। **ਸੁਰਤ ਦੇ ਤਿੰਨ ਅਰਥ ਨੇ ਸੁਰਤ ਸੁਣਨਾ, ਸੁਰਤ ਸਮਝਨਾ, ਸੁਰਤ ਜੁੜਨਾ।** ਜ਼ਬਾਨ ਨੇ ਵਾਹਿਗੁਰੂ ਉਚਾਰਣ ਕੀਤਾ, ਭੋਜਨ ਤੇ ਬਣ ਗਿਆ ਹੈ। ਅਧਿਆਤਮਿਕ ਖੁਰਾਕ ਤੇ ਬਣ ਗਈ। ਐਰ ਬਹੁਤ ਬਣਦੀ ਏ। ਬੜੇ ਬਣਾ ਲੈਂਦੇ ਨੇ। ਖਾਂਦੇ ਨਹੀਂ। ਖਾਂਦੇ ਨਹੀਂ :— **ਜੇ ਕੋ ਖਾਵੈ...।** ਏਸੇ ਵਾਸਤੇ ਸਤਿਗੁਰ ਨੇ ਕਹਿ ਦਿੱਤਾ, ਕੋਈ ਖਾਵੇ। ਫਿਰ ਕੁਛ ਨੇ, ਖਾਂਦੇ ਤੇ ਨੇ, ਪਰ ਪਚਦੀ ਨਹੀਂ।

**ਜੇ ਕੋ ਭੁੰਚੈ...।** ਕੋਈ ਹਜ਼ਮ ਵੀ ਕਰੇ। ਮਾੜਾ ਮੋਟਾ ਜਪ ਕੀਤਾ ਹੈ, ਹੁਣ ਹਜ਼ਮ ਨਹੀਂ ਹੋਇਆ। ਬਹਿਸ-ਮੁਬਾਸਾ ਕਰਨ ਲੱਗ ਪਿਆ ਹੈ। ਸਾਰਿਆਂ ਨੂੰ ਮੂੜ੍ਹ ਸਮਝਣ ਲੱਗ ਪਿਆ ਹੈ। ਐਵੇਂ ਹੀ ਨੇ, ਫਜ਼ੂਲ ਨੇ। ਮਾੜੀ ਜਿਹੀ ਖੇਡ ਕੀ ਬਣੀ ਏ, ਹੁਣ ਸਾਰੇ ਹੀ ਅਨਾੜੀ ਦਿਖਾਈ ਦੇਣ ਲਗ ਪਏ ਨੇ।

ਮੁਹੰਮਦ ਸਾਹਿਬ ਦਾ ਦੋਹਤਾ, ਲੜਕੀ ਦਾ ਲੜਕਾ, ਹਜ਼ਰਤ ਅਲੀ ਦਾ ਲੜਕਾ, ਮੁਹੰਮਦ ਸਾਹਿਬ ਨੂੰ ਕਹਿਣ ਲਗਾ, "ਹਜ਼ਰਤ ਮੈਂ ਵੀ ਫ਼ਜਰ ਦੀ ਨਮਾਜ਼ ਪੜ੍ਹਨੀ ਹੈ। **ਫ਼ਜਰ ਦੀ ਨਮਾਜ਼ ਅੰਮ੍ਰਿਤ ਵੇਲੇ। ਫਿਰ ਜ਼ੁਹਰ ਦੀ ਨਮਾਜ਼ ਫਿਰ ਅਸਰ ਦੀ ਨਮਾਜ਼।** ਦੁਪਹਿਰ ਤੋਂ ਪਹਿਲੇ ਦੁਪਹਿਰ ਤੋਂ ਬਾਅਦ, ਫਿਰ **ਮਗਰਿਬ ਦੀ ਨਮਾਜ਼** ਸ਼ਾਮਾਂ ਨੂੰ ਫਿਰ **ਇਸ਼ਾ ਦੀ ਨਮਾਜ਼** ਰਾਤ ਦੇ ਪਹਿਲੇ ਪਹਿਰ। ਇਹ ਪੰਜ ਨਮਾਜ਼ਾਂ ਨੇ। ਫਜ਼ਰ ਦੀ ਨਮਾਜ਼, ਜ਼ੁਹਰ ਦੀ ਨਮਾਜ਼, ਅਸਰ ਦੀ ਨਮਾਜ਼, ਮਗਰਿਬ ਦੀ ਨਮਾਜ਼, ਇਸ਼ਾ ਦੀ ਨਮਾਜ਼। ਇਹ ਮਾਸੂਮ ਬੱਚਾ ਸੱਤ ਅੱਠ ਸਾਲ ਦਾ ਕਹਿੰਦਾ ਹੈ ਹਜ਼ਰਤ ਮੈਂ ਕਦੇ, ਫ਼ਜ਼ਰ ਦੀ ਨਮਾਜ਼ ਨਹੀਂ ਪੜ੍ਹੀ ਤੇ ਤੁਸੀਂ ਫ਼ਜ਼ਰ ਦੀ ਬੜੀ ਮਹਿਮਾ ਦੱਸਦੇ ਹੋ। ਅੰਮ੍ਰਿਤ-ਵੇਲੇ ਦੀ ਬੜੀ ਮਹਿਮਾ ਦੱਸਦੇ ਹੋ। ਤੁਸੀਂ ਕਹਿੰਦੇ ਹੋ ਅਲਲ-ਸੁਬਹ, ਅੱਲ੍ਹਾ ਦੀ ਸੁਬਹ। ਅੱਲ੍ਹਾ ਦਾ ਵੇਲਾ। ਉਹ ਤੇ ਮੈਂ ਕਦੀ ਫ਼ਜ਼ਰ ਦੀ ਨਮਾਜ਼ ਨਹੀਂ ਪੜ੍ਹੀ। ਹਜ਼ਰਤ ਮੈਨੂੰ ਵੀ ਉੱਠਾਉਣਾ। ਮੈਂ ਵੀ ਉਸ ਵਕਤ ਉਜ਼ੂ ਕਰਾਂਗਾ, ਤੁਹਾਡੇ ਨਾਲ ਖਾਨ-ਏ-ਖੁਦਾ ਜਾਵਾਂਗਾ। ਫ਼ਜ਼ਰ ਦੀ ਨਮਾਜ਼ ਪੜ੍ਹਾਂਗਾ। ਭਾਵੇਂ ਮੁਹੰਮਦ ਸਾਹਿਬ ਨੇ ਕਿਹਾ ਤੂੰ ਛੋਟਾ ਹੈਂ, ਅਸਰ ਦੀ ਪੜ੍ਹ ਲਵੀਂ, ਜ਼ੁਹਰ ਦੀ ਪੜ੍ਹ ਲਵੀਂ। ਨਹੀਂ ਤੇ ਮਗਰਿਬ ਦੀ ਪੜ੍ਹ ਲੈਂਦਾ ਹੈਂ ਠੀਕ। ਉਸਨੇ ਜ਼ਿੱਦ ਕੀਤੀ। ਕਹਿੰਦਾ ਨਹੀਂ ਹਜ਼ਰਤ, ਤੁਸੀਂ ਮਹਿਮਾ ਫ਼ਜ਼ਰ ਦੀ ਜ਼ਿਆਦਾ ਗਾਇਨ ਕਰਦੇ ਹੋ। ਇਸ਼ਾ ਦੀ ਨਹੀਂ, ਤੁਸੀਂ ਜ਼ੁਹਰ ਦੀ ਇਤਨੀ ਗੱਲ ਨਹੀਂ ਕਰਦੇ।

ਅਸਰ ਦੀ ਇਤਨੀ ਗੱਲ ਨਹੀਂ ਕਰਦੇ ਤੁਸੀਂ ਫ਼ਜ਼ਰ ਦੀ ਬਹੁਤ ਗਲ ਕਰਦੇ ਹੋ। ਫ਼ਜ਼ਰ ਅੰਮ੍ਰਿਤ-ਵੇਲਾ। ਬੱਚੇ ਨੇ ਜ਼ਿਦ ਕੀਤੀ। ਕੋਮਲ ਹਿਰਦਾ ਮੁਹੰਮਦ ਸਾਹਿਬ ਦਾ ਤੇ ਬੱਚੇ ਦੇ ਭਾਉ ਤੇ ਉਸਦੀ ਸ਼ਰਧਾ, ਉਸਦਾ ਸ਼ੌਕ। ਅਛਾ ! ਤੈਨੂੰ ਸਵੇਰੇ ਲੈ ਚਲਾਂਗੇ, ਉੱਠਾਵਾਂਗੇ। ਉੱਠਾਇਆ ਹੈ। ਉੱਠ ਬੈਠਾ ਹੈ, ਚਲਿਆ ਹੈ। ਇਨ੍ਹਾਂ ਵਿਚ ਬਹੁਤ ਸਾਰੇ ਉਜ਼ੂ ਮਸਜਿਦ ਵਿਚ ਜਾ ਕੇ ਹੀ ਕਰਦੇ ਨੇ। ਪੈਰ ਧੋਣੇ, ਹੱਥ ਧੋਣੇ, ਮੂੰਹ ਧੋਣਾ। ਉਥੇ ਉਜ਼ੂ ਕੀਤਾ ਇਸ ਬੱਚੇ ਨੇ। ਨਮਾਜ਼ੀਆਂ ਵਿਚ ਸ਼ਾਮਲ ਹੋਇਆ। ਹੁਣ ਨਮਾਜ਼ੀਆਂ ਵਿਚ ਮੁਹੰਮਦ ਸਾਹਿਬ ਹੋਵਣ। ਕਿਸੇ ਰੰਗ ਰਤੜੇ ਨਾਲ ਬੈਠ ਕੇ ਮਨੁੱਖ ਕੀਤਰਨ ਕਰੇ ਜਾਂ ਸੁਣੇ। ਕਿਸੇ ਰੰਗੇ ਹੋਏ ਨਾਲ ਬੈਠ ਕੇ ਮਨੁੱਖ ਜਪ ਕਰੇ। ਕੁਛ ਨਾ ਕੁਛ ਤੇ ਪ੍ਰਭਾਉ ਪਵੇਗਾ। ਲਾਜ਼ਮੀ ਪਵੇਗਾ। ਉਸਦਾ ਆਪਣਾ ਓਰਾ ਹੁੰਦਾ ਹੈ। ਉਸਦੀ ਆਪਣੀ ਆਭਾ ਹੁੰਦੀ ਹੈ। ਇਸ ਬੱਚੇ ਨੇ ਫ਼ਜ਼ਰ ਦੀ ਨਮਾਜ਼ ਪੜ੍ਹੀ। ਰਸ ਆ ਗਿਆ। ਇਸ ਤਰ੍ਹਾਂ ਦਾ ਰਸ ਉਸਨੂੰ ਅਸਰ ਦੀ ਨਮਾਜ਼, ਜ਼ੁਹਰ ਦੀ ਨਮਾਜ਼ ਵਿਚ ਨਹੀਂ ਆਇਆ ਸੀ। ਨਮਾਜ਼ ਪੜ੍ਹਨ ਤੋਂ ਬਾਅਦ, ਦੁਆ ਕਰਨ ਤੋਂ ਬਾਅਦ ਹਜ਼ਰਤ ਨੂੰ ਕਹਿੰਦਾ ਹੈ, ਮੁਹੰਮਦ ਸਾਹਿਬ ਨੂੰ। ਮੈਂ ਨਾਗ੍ਹਾ ਨਹੀਂ ਪਾਉਣਾ, ਮੈਨੂੰ ਰੋਜ਼ ਲਿਆਉਣਾ। ਮੁਹੰਮਦ ਸਾਹਿਬ ਨੇ ਵੀ ਦੇਖਿਆ ਇਸ ਨੂੰ ਕੁਝ ਰਸ ਆ ਗਿਆ ਹੈ। ਅੱਛਾ, ਤੈਨੂੰ ਰੋਜ਼ ਲਿਆਵਾਂਗੇ। ਜਿਉਂ ਚਲਣ ਲਗੇ ਨਾ, ਖਾਨ-ਏ-ਕਾਬੇ ਤੋਂ ਨਿਕਲੇ ਨੇ ਘਰ ਜਾ ਰਹੇ ਨੇ। ਅਰਬ ਦੀ ਧਰਤੀ ਗਰਮੀਆਂ ਦੇ ਦਿਨ। ਦਸ ਮਹੀਨੇ ਤੇ ਭਿਅੰਕਰ ਗਰਮੀ ਪੈਂਦੀ ਏ। ਲੋਕੀਂ ਕੋਠਿਆਂ ਤੇ ਸੁੱਤੇ। ਗਲੀਆਂ ਵਿਚ ਸੌਂ ਰਹੇ। ਚਟਾਈਆਂ ਤੇ, ਮੰਜਿਆਂ ਤੇ। ਸੁੱਤਿਆਂ ਹੋਇਆਂ ਨੂੰ ਦੇਖ ਕੇ ਹਜ਼ਰਤ ਸਾਹਿਬ ਦਾ ਇਹ ਦੋਹਤਾ ਕਹਿੰਦਾ ਹੈ ਕਿਤਨੇ ਮੂਰਖ ਤੇ ਬਦ-ਨਸੀਬ ਨੇ ਇਹ ਲੋਕ, ਅਲਲ-ਸੁਬਹਾ, ਅਲ੍ਹਾ ਦੀ ਸੁਬਹ ਸੀ, ਇਹ ਸੁੱਤੇ ਪਏ ਨੇ। ਫਿਰ ਕਾਰੋਬਾਰ ਦਾ ਦਿਨ ਹੈ, ਪਦਾਰਥਾਂ ਦਾ ਦਿਨ ਹੈ। ਜਾਗ ਪੈਣਗੇ, ਅਲ੍ਹਾ ਦੀ ਸੁਬਹ ਹੈ, ਨਹੀਂ ਜਾਗੇ, ਬੜੇ ਮੂੜ੍ਹ ਨੇ। ਬੜੇ ਮੂਰਖ ਨੇ, ਪਤਾ ਹੈ ਹਜ਼ਰਤ ਮੁਹੰਮਦ ਸਾਹਿਬ ਨੇ ਕੀ ਆਖਿਆ ਹੈ, ਤੂੰ ਮੇਰੀ ਨਮਾਜ਼ ਕਦਾ ਕਰ ਦਿੱਤੀ ਏ, ਖਰਾਬ ਕਰ ਦਿੱਤੀ ਏ। ਆਪਣੀ ਵੀ ਕਦਾ ਕਰ ਲਈ ਏ, ਖਰਾਬ ਕਰ ਲਈ ਏ। ਨਮਾਜ਼ ਪੜ੍ਹ ਕੇ ਤੈਨੂੰ ਰਸ ਕੀ ਆਇਆ, ਹੁਣ ਸਾਰੇ ਹੀ ਮੂਰਖ ਦਿਖਾਈ ਦਿੰਦੇ ਨੇ। ਸਾਰੇ ਮੂੜ੍ਹ ਦਿਖਾਈ ਦੇਣ ਲਗ ਪਏ ਨੇ। ਤੈਨੂੰ ਇਹ ਰਸ ਪਚਿਆ ਨਹੀਂ। ਅਜੇ ਮੂਰਖਾਂ ਨੂੰ ਮੂਰਖ ਆਖਿਆ ਨਹੀਂ। ਮੁਹੰਮਦ ਸਾਹਿਬ ਨੂੰ ਕਹਿ ਰਹੇ ਨੇ, ਸੁੱਤੇ ਮੂਰਖ ਨੇ। ਅਲ੍ਹਾ ਦੀ ਸੁਬਹ ਸੁੱਤੇ ਪਏ ਨੇ। ਅਲ੍ਹਾ ਰਸ ਪਿਆ ਵੰਡਦਾ ਹੈ, ਇਹ ਸੁੱਤੇ ਪਏ ਨੇ :–

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥**
**ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ॥੮੦॥**
(ਸ੍ਰੀ ਗੁ. ਗ੍ਰੰ. ਸਾ. ਅੰਕ ੧੩੮੨)

ਖ਼ੁਦਾ ਵੰਡਦਾ ਪਿਆ ਹੈ, ਇਹ ਸੁੱਤੇ ਪਏ ਨੇ। ਹਜ਼ਰਤ ਮੁਹੰਮਦ ਸਾਹਿਬ ਨੇ ਕਿਹਾ ਮੇਰੀ ਨਮਾਜ਼ ਵੀ ਤੂੰ ਕਦਾ ਕੀਤੀ ਏ। ਤੂੰ ਇਨ੍ਹਾਂ ਨੂੰ ਮੂਰਖ ਆਖਿਆ ਹੈ ਮੇਰੇ

ਕੰਨਾਂ ਨੇ ਸੁਣਿਆ ਹੈ। ਤੂੰ ਮੇਰੀ ਨਮਾਜ਼ ਵੀ ਕਦਾ ਕੀਤੀ, ਆਪਣੀ ਵੀ ਕੀਤੀ। ਆ ਚਲ ਕੇ ਉਜੂ ਕਰੀਏ ਤੇ ਫਿਰ ਪੜ੍ਹੀਏ। ਇਹ ਇਤਿਹਾਸ ਹੈ। ਕਈਆਂ ਨੂੰ ਪਚਦਾ ਨਹੀਂ ਹੈ। ਥੋੜ੍ਹਾ ਨਾਮ ਕੀ ਜਪਿਆ ਹੈ। ਕੋਈ ਮਾੜੀ ਜਿਹੀ ਖੇਡ ਕੀ ਬਣੀ ਹੈ। ਹੁਣ ਸਾਰਿਆਂ ਨੂੰ ਐਵੇਂ ਹੀ ਸਮਝਣ ਲਗ ਪਿਆ ਹੈ :—

**ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੦੫)

ਆਪਣੇ ਆਪ ਨੂੰ ਪੂਰਾ ਅੱਖਰ ਸਮਝਦਾ ਹੈ, ਦੂਜਿਆਂ ਨੂੰ ਲਗਾਂ ਮਾਤ੍ਰਾਂ। ਭਗਤ ਕਬੀਰ ਕਹਿੰਦੇ ਨੇ। ਦੂਜਿਆਂ ਨੂੰ ਵੀ ਲਗਾਂ ਮਾਤ੍ਰਾਂ ਸਮਝਦਾ ਹੈ। ਹੰਕਾਰ ਪੈਦਾ ਹੋ ਜਾਂਦਾ ਹੈ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕੋਈ ਹਜ਼ਮ ਵੀ ਕਰੇ। ਜੇ ਕੋ ਖਾਵੈ, ਜੇ ਕੋ ਭੁੰਚੈ...। ਖੈਰ ਘੜੀ ਆਪਣੀ ਚਾਲ ਨਾਲ ਚਲ ਰਹੀ ਹੈ। ਮੈਂ ਵੀ ਇਸਦੀ ਚਾਲ ਨੂੰ ਦੇਖ ਕੇ ਚਲਾਂ। ਭੋਜਨ ਬਣ ਗਿਆ ਅਧਿਆਤਮਿਕ, **ਵਾਹਿਗੁਰੂ।** ਬਣ ਗਿਆ, ਹੁਣ **ਜੇ ਕੋ ਖਾਵੈ...।** ਇਹ ਖਾਣਾ ਮੂੰਹ ਦੇ ਰਾਹੀਂ ਨਹੀਂ ਹੋਵੇਗਾ। ਜਿਵੇਂ ਕਮਾਉਣਾ, ਭੋਜਨ ਕਮਾਉਂਦੇ ਨੇ ਹੱਥ, ਰੋਟੀ ਕਮਾਉਂਦੇ ਨੇ ਹੱਥ, ਰੋਟੀ ਪਕਾਉਂਦੇ ਨੇ ਹੱਥ, ਖਾਂਦਾ ਤੇ ਮੂੰਹ ਹੈ ਨਾ। ਹੱਥ ਥੋੜ੍ਹੀ ਖਾਂਦੇ ਨੇ। ਭੋਜਨ ਬਣਾਉਂਦੀ ਤੇ ਜ਼ਬਾਨ ਹੈ। ਜ਼ਬਾਨ ਤੋਂ ਬਿਨਾਂ ਭੋਜਨ ਬਣੇਗਾ ਨਹੀਂ। ਇੰਝ ਕਹਿ ਲਵੋ ਜ਼ਬਾਨ ਹੱਥ ਹੀ ਹੈ। ਪਰ ਖਾਣਗੇ ਤੇ ਕੰਨ ਨਾ। ਠੀਕ ਹੈ, ਖਾਧਾ ਹੋਇਆ ਭੋਜਨ ਖ਼ੂਨ ਬਣੇਗਾ ਉਹੀ ਜ਼ਿੰਦਗੀ ਏ, ਖਾਧਾ ਹੋਇਆ ਭੋਜਨ ਕੰਠ ਤੋਂ ਥਲੇ ਜਾਏਗਾ, ਉਹੀ ਮਾਸ, ਉਹੀ ਚਰਬੀ ਏ। **ਕੰਨਾਂ ਦੁਆਰਾ ਸੁਣਿਆ ਹੋਇਆ ਪ੍ਰਭੂ ਦਾ ਨਾਮ ਉਹੀ ਸਮਾਧੀ ਬਣਦਾ ਹੈ।** ਉਹੀ ਮਹਾਂ-ਰਸ ਬਣਦਾ ਹੈ। ਉਹੀ ਮਹਾਂ-ਅਨੰਦ ਬਣਦਾ ਹੈ। ਉਹੀ ਪਰਮ-ਪ੍ਰਕਾਸ਼ ਬਣਦਾ ਹੈ। ਪਰ **ਜੇ ਕੋ ਖਾਵੈ...।** ਅਗਰ ਵਾਕਈ ਕਿਸੇ ਨੇ ਖਾਣਾ ਸ਼ੁਰੂ ਕਰ ਦਿੱਤਾ ਹੈ। ਸੁਣਨ ਦੀ ਥੋੜ੍ਹੀ ਬਹੁਤ ਗਹਰਾਈ ਹੋ ਸਕਦੀ ਹੈ ਉਸ ਮਨੁੱਖ ਦੀ ਵੀ, ਜੋ ਕਾਮਨਾ ਕਰਕੇ ਕਰਦਾ ਪਿਆ ਹੈ। ਲੇਕਿਨ ਬਹੁਤੀ ਗਹਰਾਈ ਨਹੀਂ ਹੋਵੇਗੀ। ਥੋੜ੍ਹੀ ਬਹੁਤ ਗਹਰਾਈ ਵੀ ਦੋ ਚਾਰ ਦਿਨਾਂ ਵਿਚ ਨਾਸ ਹੋ ਜਾਏਗੀ। ਇਸ ਵਾਸਤੇ ਗੁਰਬਾਣੀ ਦਾ ਹੁਕਮ ਜਦ ਤੂੰ ਨਾਮ ਜਪਣਾ ਹੈ ਨਾ :—

**ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੨੭੪)

ਫਲ ਦੀ ਇੱਛਾ ਕਰੇਂਗਾ, ਤੇਰਾ ਮਨ ਭਵਿਸ਼ ਵਿਚ ਚਲਾ ਜਾਏਗਾ। ਫਲ ਅਜ ਤੇ ਹੈ ਨਹੀ, ਕਲ ਹੈ। ਜੋ ਤੂੰ ਜਪ ਰਿਹਾ ਹੈਂ ਉਸ ਵਿਚ ਮਨ ਨਹੀਂ ਹੋਵੇਗਾ, ਧਿਆਨ ਨਹੀਂ ਹੋਵੇਗਾ। ਅੰਦਰ ਦੀ ਦੁਨੀਆਂ ਬਦਲੇਗੀ ਵੀ ਨਹੀਂ। ਖੈਰ, ਭਾਵਨਾ ਕਰਕੇ ਚੰਗਾ

ਲਗਦਾ ਹੈ, ਪਿਆਰਾ ਲਗਦਾ ਹੈ ਗੁਰਦੁਆਰਾ। ਗੁਰੂ ਦੀ ਬਾਣੀ ਪਿਆਰੀ ਲਗਦੀ ਹੈ। ਸਤਿਸੰਗ ਚੰਗਾ ਲਗਦਾ ਹੈ ਮਨ ਤੇ ਪ੍ਰਭਾਉ ਪੈਂਦਾ ਹੈ। ਮਨ ਮੰਨ ਗਿਆ ਹੈ। ਵੇਖਿਆ ਕੁਛ ਵੀ ਨਹੀਂ ਹੈ, ਰਸ ਮਾਣਿਆ ਕੁਛ ਵੀ ਨਹੀਂ। ਮੰਨ ਗਿਆ ਹੈ। ਪਰ ਸੁਣ ਕੇ ਮੰਨਿਆ ਹੈ। ਸਿਰਫ ਸੁਣ ਕੇ ਮੰਨਿਆ ਹੈ। ਮੈਂ ਫਿਰ ਅਰਜ਼ ਕਰਾਂ ਇਹ ਭਰੋਸਾ, ਇਹ ਮੰਨਣਾ, ਕਿਸੇ ਵਕਤ ਵੀ ਇਨਕਾਰੀ ਵਿਚ ਬਦਲ ਸਕਦਾ ਹੈ। ਭਰੋਸਾ ਟੁੱਟ ਸਕਦਾ ਹੈ। ਧਿਆਨ ਗਹਿਰਾ ਚਲਾ ਗਿਆ ਹੈ। ਧਿਆਨ ਦੇ ਨਾਲ ਧੁਨ ਗਹਿਰੀ ਚਲੀ ਗਈ ਹੈ। ਵਾਹਿਗੁਰੂ, ਵਾਹਿਗੁਰੂ। ਧੁਨ ਕੰਨਾਂ ਦੇ ਰਾਹੀ, ਕੰਠ ਤੱਕ ਪਹੁੰਚੀ ਹੈ। ਮਧਮਾ ਬਣ ਗਈ ਹੈ। ਐਸੇ ਮਨੁੱਖ ਨੂੰ ਵਾਹਿਗੁਰੂ ਆਖਣ ਦਾ ਰਸ ਆਉਣ ਲਗ ਪਵੇਗਾ। ਇਹ ਪਹਿਲੀ ਪਹਿਚਾਣ। ਅਜੇ ਅਧਿਆਤਮਿਕ ਬਲ ਤੇ ਨਹੀਂ ਮਿਲਿਆ, ਰਸ ਮਿਲ ਗਿਆ ਹੈ। ਅਜੇ ਪਰਮ-ਸ਼ਕਤੀ ਤੇ ਨਹੀਂ ਮਿਲੀ ਪਰ ਸੁਆਦ ਆਉਣ ਲਗ ਪਿਆ ਹੈ। ਕੁਝ ਖੇਡ ਏਨੀ ਬਣੀ ਏ। ਇਸਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਤਰ੍ਹਾਂ ਕਹਿੰਦੇ ਨੇ :—

**ਰਸਨਾ ਗੀਧੀ ਬੋਲਤ ਰਾਮ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੯੫)

ਮੈਂ ਰਾਮ ਕਹਿੰਦਾ ਹਾਂ, ਰਸਨਾ ਰਸ ਨਾਲ ਭਰ ਜਾਂਦੀ ਹੈ। ਇਸ ਵਾਸਤੇ ਸਤਿਗੁਰਾਂ ਦੀ ਬਾਣੀ ਕਹਿੰਦੀ ਹੈ ਐਸਾ ਵੀ ਹੁੰਦਾ ਹੈ। ਕਿਸੇ ਦੇ ਹਿਰਦੇ ਵਿਚ ਟਿਕਿਆ ਹੈ, ਕਿਸੇ ਦੇ ਰੋਮ ਰੋਮ ਵਿਚ ਟਿਕਿਆ ਹੈ। ਪਰ ਕਿਸੇ ਦੀ ਅਜੇ ਰਸਨਾ ਤੇ ਟਿਕਿਆ ਹੈ :—

**ਪ੍ਰਭ ਜੀ ਬਸਹਿ ਸਾਧ ਕੀ ਰਸਨਾ।।**

(ਸੁਖਮਨੀ ਸਾਹਿਬ ਅੰਕ ੨੬੩)

ਸਾਧੂ, ਸਾਧਨਾ ਕਰ ਰਿਹਾ ਹੈ। ਅਜੇ ਮਿਹਨਤ ਕਰ ਰਿਹਾ ਹੈ :—

**ਸਾਧ ਨਾਮ ਨਿਰਮਲ ਤਾ ਕੇ ਕਰਮ।।**

(ਸੁਖਮਨੀ ਸਾਹਿਬ ਅੰਕ ੨੯੬)

ਨਿਰਮਲ ਕਰਮ ਜਪਨ ਦਾ ਕਰ ਰਿਹਾ ਹੈ। ਰਸਨਾ ਤੇ ਵਸ ਗਿਆ ਹੈ। ਰਸਨਾ ਤੇ ਭੋਜਨ ਦੀ ਬੁਰਕੀ ਹੈ। ਜ਼ਬਾਨ ਨੂੰ ਰਸ ਆ ਜਾਂਦਾ ਹੈ। ਰਸਨਾ ਤੇ ਪ੍ਰਭੂ ਵਸ ਗਿਆ ਹੈ। ਇਸਨੂੰ ਵੀ ਰਸ ਆਉਣਾ ਆਰੰਭ ਹੋ ਜਾਏਗਾ। ਇਹ ਐਵੇਂ ਨਹੀਂ ਵਾਹਿਗੁਰੂ ਵਾਹਿਗੁਰੂ ਕਰੇਗਾ। ਧਿਆਨ ਗਹਿਰਾ ਚਲਾ ਗਿਆ, ਧੁਨ ਗਹਿਰੀ ਚਲੀ ਗਈ, ਕੰਠ ਵਿਚ। ਅਗਰ ਰਸਨਾ ਤੇ ਵਸ ਗਿਆ ਹੈ ਤੇ ਰਸਨਾ ਤੋਂ ਬੋਲੇ ਹੋਏ ਬੋਲ ਵੀ ਕਦੇ ਵਿਅਰਥ ਨਹੀਂ ਜਾਣਗੇ। ਇਸਨੂੰ ਕਹਿੰਦੇ ਨੇ :—

**ਸਾਧ ਕਾ ਬੋਲਾ ਬਿਰਥਾ ਨਾ ਜਾਏ।।**

ਸਤਿਗੁਰ ਦੀ ਬਾਣੀ। ਕਿਉਂਕਿ ਰਸਨਾ ਤੇ ਪ੍ਰਭੂ ਵਸਿਆ ਹੈ। ਬੋਲ ਖਾਲੀ ਜਾਣਗੇ? ਨਹੀਂ ਬਲਕਿ ਕੰਮ ਕਰਨਗੇ। ਕੁਛ ਨਾ ਕੁਛ ਕਰਨਗੇ। ਪਰ ਇਹ ਪਹਿਲੀ ਸਟੇਜ ਹੈ। ਅਜੇ ਮਹਾਂ-ਸ਼ਕਤੀ, ਮਹਾਂ-ਚਾਨਣ, ਅਜੇ ਜਨਮ ਮਰਣ ਦੀ ਨਵਿਰਤੀ ਨਹੀਂ ਹੋਈ। ਜਨਮ ਮਰਣ ਦੀ ਨਵਿਰਤੀ ਕਦੋਂ ਹੋਵੇਗੀ, ਜਦ ਸਮੇਂ ਵਿਚੋਂ ਨਿਕਲੇਗਾ। ਸਮੇਂ ਵਿਚ ਜੰਮਣਾ ਹੈ ਤੇ ਮਰਣਾ ਹੈ। ਅਜੇ ਸਮੇਂ ਵਿਚ ਜੀਅ ਰਿਹਾ ਹੈ। ਫਿਰ ਇਹ ਸਮੇਂ

ਵਿਚੋਂ ਵੀ ਨਿਕਲ ਜਾਏਗਾ। ਜਪ ਜਾਰੀ ਰੱਖੇਗਾ। ਜੋ ਮਰਜ਼ੀ ਪਿਆ ਹੁੰਦਾ ਹੋਵੇ।

ਇਸ ਨੂੰ ਇਕ ਸੂਫੀ ਇੰਝ ਕਹਿੰਦਾ ਹੈ :—

*ਜੋ ਰਸ ਰਹਾ ਹੈ ਸੋ ਰਸ ਰਹੇਗਾ।*
*ਜੋ ਹੋ ਰਹਾ ਹੈ ਸੋ ਹੋ ਰਹੇਗਾ।*
*ਸਕੂਨੇ ਕਲਬ ਸੇ ਖ਼ੁਦਾ ਖ਼ੁਦਾ ਕਰ।*
*ਜੋ ਕੁਛ ਕੇ ਹੋਨਾ ਹੈ ਹੋ ਰਹੇਗਾ।*

ਕਿਹੜੇ ਚੱਕਰਾਂ ਵਿਚ ਪਿਆ ਹੈਂ ਤੂੰ। ਪਰ ਮੈਂ ਅਰਜ਼ ਕਰਾਂ ਜੇ ਰਸ ਆਉਣ ਲਗ ਪਿਆ ਹੈ। ਇਹ ਰਸ ਲਾਲਚ ਵਧਾਏਗਾ, ਲੋਭ ਵਧਾਏਗਾ। ਇਹ ਆਲਸ ਨੂੰ ਵੀ ਖਤਮ ਕਰ ਦੇਵੇਗਾ। ਇਹ ਵਿਸ਼ਵਾਸ ਨੂੰ ਵੀ ਮਜ਼ਬੂਤ ਕਰੇਗਾ, ਕਿਉਂਕਿ ਰਸ ਜੋ ਆ ਗਿਆ ਹੈ। ਸੁਆਦ ਜੋ ਆ ਗਿਆ ਹੈ। ਜਪ ਜਾਰੀ ਹੈ। ਧੁਨ ਹਿਰਦੇ ਤੱਕ ਪਹੁੰਚ ਗਈ ਹੈ, ਪਸੰਤੀ ਤੱਕ। ਐਸਾ ਮਨੁੱਖ ਅਨਾਹਦ ਨਾਦ ਸੁਣਦਾ ਹੈ ਜੋ ਪਰਮਾਤਮਾ ਦੀ ਆਵਾਜ਼ ਬ੍ਰਹਮੰਡ ਦੇ ਵਿਚ ਵਿਆਪਕ ਹੈ। ਉਹ ਆਵਾਜ਼ ਇਨ੍ਹਾਂ ਕੰਨਾਂ ਤੋਂ ਬਿਨਾ ਮਨ ਸੁਣਦਾ ਹੈ। ਉਹ ਆਵਾਜ਼ ਕੀ ਹੈ ? ਕਲਗੀਧਰ ਪਾਤਸ਼ਾਹ ਕਹਿੰਦੇ ਨੇ ਓਅੰਕਾਰ ਹੈ। ਓਅੰਕਾਰ ਦੀ ਉਹ ਆਵਾਜ਼ ਗੀਤ-ਮਈ ਹੈ, ਸੰਗੀਤ-ਮਈ ਹੈ, ਰਾਗ-ਮਈ ਹੈ। ਵੱਖ ਵੱਖ ਰਾਗਾਂ ਵਿਚ :—

**ਓਅੰਕਾਰ ਆਦਿ।। ਕਥਨੀ ਅਨਾਦਿ।।**

(ਜਾਪੁ ਸਾਹਿਬ ਪਾ. ੧੦)

ਅਨਾਦਿ, ਅਨਾਦੀ ਕਥਨੀ ਏ। ਭਾਵ ਪਹਿਲਾ ਬੋਲ ਹੈ। ਬ੍ਰਹਿਮੰਡ ਦੀ ਆਵਾਜ਼ ਹੈ, ਪ੍ਰਭੂ ਦੀ ਆਵਾਜ਼ ਹੈ :—

**ਠਾਕੁਰੁ ਹਮਰਾ ਸਦ ਬੋਲੰਤਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੬੦)

ਸਦਾ ਹੀ ਬੋਲਦਾ ਪਿਆ। ਇਹ ਉਸਦੀ ਆਵਾਜ਼ ਬ੍ਰਹਿਮੰਡ ਦੇ ਵਿਚ ਗੂੰਜ ਰਹੀ ਏ। ਕਿਉਂ ਸਾਰਾ ਬ੍ਰਹਿਮੰਡ ਆਇਆ ਹੀ ਆਵਾਜ਼ ਤੋਂ ਹੈ। ਸ਼ਬਦ ਤੋਂ ਆਇਆ ਹੈ :-

**ਉਤਪਤਿ ਪਰਲਉ ਸਬਦੇ ਹੋਵੈ।।**
**ਸਬਦੇ ਹੀ ਫਿਰਿ ਓਪਤਿ ਹੋਵੈ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੭)

ਪਰਮਾਤਮਾ ਦੀ ਧੁਨ ਤੋਂ ਹੀ ਤੇ ਜਗਤ ਬਣਿਆ ਹੈ :—

**ਕੀਤਾ ਪਸਾਉ ਏਕੋ ਕਵਾਉ।।**

(ਜਪੁਜੀ ਸਾਹਿਬ ਅੰਕ ੩)

ਇਕ ਧੁਨ ਤੋਂ ਤੇ ਹੋਇਆ ਹੈ। ਉਹ ਕਵਾਉ ਕੀ ਸੀ ? :— **ਓਅੰਕਾਰ ਆਦਿ।। ਕਥਨੀ ਅਨਾਦਿ।।** ਓਅੰਕਾਰ ਹੈ। ਇਸ ਤੋਂ ਇਹ ਸਾਰਾ ਬ੍ਰਹਿਮੰਡ ਆਇਆ ਹੈ। ਮਾਂ ਬਾਪ ਤੋਂ ਸਰੀਰ ਆਇਆ ਹੈ। ਸਰੀਰ ਵਿਚ ਮਾਂ ਬਾਪ ਦੀ ਅੰਸ਼ ਹੈ :— **ਮਾ ਕੀ ਰਕਤੁ ਪਿਤਾ ਬਿਦੁ ਧਾਰਾ।** ਸ਼ਬਦ ਤੋਂ ਇਹ ਸਾਰਾ ਬ੍ਰਹਿਮੰਡ ਆਇਆ ਹੈ। ਸ਼ਬਦ ਬ੍ਰਹਿਮੰਡ ਦੇ ਵਿਚ ਮੌਜੂਦ ਹੈ। ਇਸ ਨੂੰ ਇਸ ਤਰ੍ਹਾਂ ਲਈਏ। ਇਹ ਪਿੰਡ ਮਾਂ ਬਾਪ ਤੋਂ ਆਇਆ ਹੈ। ਮਾਂ ਬਾਪ ਦੀ ਅੰਸ਼ ਇਸ ਪਿੰਡ ਦੇ ਵਿਚ ਹੈ। ਇਹ ਬ੍ਰਹਿਮੰਡ ਸ਼ਬਦ ਤੋਂ ਆਇਆ ਹੈ। ਸ਼ਬਦ ਇਸ ਬ੍ਰਹਿਮੰਡ ਦੇ ਵਿਚ ਵਿਆਪਕ ਹੈ। ਸਦਾ ਵਿਆਪਕ ਹੈ। ਹਰ ਵਕਤ ਵਿਆਪਕ ਹੈ। ਪਸੰਤੀ ਤੱਕ ਜੈਸੇ ਵਾਹਿਗੁਰੂ ਦੀ ਧੁਨ ਪਹੁੰਚਦੀ ਹੈ। ਉਸ ਨੂੰ ਸੁਣਾਈ ਦਿੰਦਾ ਹੈ ਅਨਾਹਦ ਨਾਦ। ਇਹ ਪ੍ਰਮਾਤਮਾ ਦੀ ਆਵਾਜ਼ ਹੈ। ਉਸਨੂੰ ਸੁਣਨ ਦਾ ਵਸੀਲਾ ਹੈ ਜਪ ਔਰ ਇਹ ਮੰਤਰ ਵਾਹਿਗੁਰੂ, ਵਾਹਿਗੁਰੂ।

ਜੈਨੀ ਵੀ ਓਅੰਕਾਰ ਮੰਨਦੇ ਨੇ। ਸ਼ਾਇਦ ਆਪ ਨੂੰ ਪਤਾ ਹੋਵੇ। ਉਨ੍ਹਾਂ ਦਾ ਗੁਰ ਮੰਤ੍ਰ ਵੀ ਇਹੀ ਹੈ। ਇਹੀ ਜਪਦੇ ਨੇ। ਅੱਧੇ ਉਪਨਿਸ਼ਦਾਂ ਦੇ ਰਿਸ਼ੀ ਵੀ ਓਅੰਕਾਰ ਮੰਨਦੇ ਨੇ। ਅੱਧੇ ਓਮ ਮੰਨਦੇ ਨੇ। ਓਮ। ਗੁਰੂ ਨਾਨਕ ਨੇ ਵੀ ਓਅੰਕਾਰ ਮੰਨਿਆ ਹੈ :—

**ਓਅੰਕਾਰਿ ਬ੍ਰਹਮਾ ਉਤਪਤਿ।।**
**ਓਅੰਕਾਰੁ ਕੀਆ ਜਿਨਿ ਚਿਤਿ।।**
**ਓਅੰਕਾਰਿ ਸੈਲ ਜੁਗ ਭਏ।।**
**ਓਅੰਕਾਰਿ ਬੇਦ ਨਿਰਮਏ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੨੯-੯੩੦)

ਸਾਰਾ ਪਸਾਰਾ ਓਅੰਕਾਰ ਦੀ ਧੁਨ ਤੋਂ ਹੋਇਆ ਹੈ। ਗੁਰੂ ਨਾਨਕ ਐਸਾ ਕਹਿੰਦੇ ਨੇ। ਦੂਜੀ ਤੀਜੀ ਧੁਨ ਨਹੀਂ ਹੈ ਇਸ ਕਰਕੇ ਏਕਾ ਜੋੜ ਦਿਤਾ। ਇਕ ਇਹੀ ਧੁਨ। **੧ਓ।** ਇਕ ਇਹੀ ਧੁਨ ਹੈ, ਦੂਜੀ ਤੀਜੀ ਨਹੀਂ ਹੈ, ਇਹੀ ਹੈ। ਓਅੰਕਾਰ ਨਾਮ ਦਾ ਇਕ ਤੀਰਥ ਵੀ ਹੈ। ਚਾਰ ਹਜ਼ਾਰ ਸਾਲ ਪੁਰਾਣਾ, ਨਰਬਦਾ ਦੇ ਕੰਢੇ 'ਤੇ। ਇੰਦੌਰ ਤੋਂ ੪੦ ਮੀਲ ਦੀ ਦੂਰੀ ਤੇ ਹੈ। ਬਹੁਤ ਵੱਡਾ ਇਹ ਤੀਰਥ ਹੈ। ਹਰ ਪੂਰਨਮਾਸ਼ੀ ਤੇ ਲੱਖਾਂ ਦੀ ਤਾਦਾਦ ਵਿਚ ਹਿੰਦੂ ਇਸਨਾਨ ਕਰਨ ਲਈ ਪਹੁੰਚਦੇ ਨੇ। ਉਸ ਓਅੰਕਾਰ ਨਾਮ ਦੇ ਤੀਰਥ ਤੇ ਇਕ ਮੰਦਰ ਹੈ। ਉਸ ਮੰਦਰ ਦਾ ਨਾਮ ਹੀ ਓਅੰਕਾਰ ਹੈ। ਲੰਕਾ ਦੀ ਯਾਤਰਾ ਤੋਂ ਆਉਂਦੇ ਜਾਂਦੇ, ਸਤਿਗੁਰ ਇਸ ਤੀਰਥ ਤੇ ਠਹਿਰੇ ਨੇ। ਏਥੇ ਬਹੁਤ ਵੱਡਾ ਵਿਦਿਆਲਾ ਸੀ ਸੰਸਕ੍ਰਿਤ ਦਾ। ਵੇਦ ਸ਼ਾਸਤਰ ਪੜ੍ਹਾਏ ਜਾਂਦੇ ਸਨ। ਸਤਿਗੁਰ ਉਥੇ ਠਹਿਰੇ ਸਨ। ਮੁਖੀ ਪ੍ਰੋਹਤ ਨੂੰ ਜੋ ਸਮਝਾਇਆ ਹੈ :—

**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ।।**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੯੩੦)

ਕੀ ਜੰਜਾਲ ਪੜ੍ਹਾਉਂਦਾ ਪਿਆ ਹੈਂ। ਹਿਰਦੇ ਦੀ ਤਖਤੀ ਤੇ ਪ੍ਰਭੂ ਦਾ ਨਾਮ ਲਿਖ। ਜਿਸ ਥਾਂ ਇਹ ਉਪਦੇਸ਼ ਦਿਤਾ ਸੀ ਸਤਿਗੁਰ ਨੇ। ਅਜ ਉਥੇ ਗੁਰਦੁਆਰਾ ਹੈ। ਉਸ ਗੁਰਦੁਆਰੇ ਦਾ ਨਾਮ ਹੈ ਓਅੰਕਾਰ। ਸੌ ਗਜ਼ ਦੀ ਦੂਰੀ ਤੇ ਮੰਦਿਰ ਹੈ। ਮੰਦਿਰ ਦਾ ਨਾਮ ਹੈ ਓਅੰਕਾਰ। ਇਹ ਆਈ ਲੈਂਡ (Is-land) ਹੈ ਇਕ ਤਰੀਕੇ ਦਾ। ਪਰਲੇ ਪਾਸੇ ਤਾਪਤੀ ਨਦੀ ਹੈ, ਉਰਾਰ ਨਰਬਦਾ ਹੈ। ਅੱਗੇ ਵੀ ਸੰਗਮ ਹੈ ਇਨ੍ਹਾਂ ਦਾ, ਪਿੱਛੇ ਵੀ ਸੰਗਮ ਹੈ। ਪਿੱਛੇ ਆ ਕੇ ਇਹ ਮਿਲਦੀਆਂ ਨੇ ਔਰ ਜਿਥੇ ਮਿਲਦੀਆਂ ਹਨ, ਉਥੋਂ ਫਿਰ ਨਿਖੜਦੀਆਂ ਨੇ, ਅੱਗੇ ਫਿਰ ਮਿਲਦੀਆਂ ਨੇ। ਵਿਚਕਾਰ ਇਕ ਪਹਾੜੀ ਦਾ ਟੁਕੜਾ ਹੈ। ਉਹ ਓਮ ਦੀ ਸ਼ਕਲ ਦਾ ਹੈ। ਓਮ, ਦੇਵਨਾਗਰੀ ਵਿਚ ਜੋ ਓਮ ਲਿਖਿਆ ਜਾਂਦਾ ਹੈ ਨਾ, ਉਪਰੋਂ ਦੇਖੀਏ ਓਮ ਦੀ ਸ਼ਕਲ ਦਾ ਹੈ। ਜੈਨੀਆਂ ਨੇ, ਪਰਲੇ ਕੰਢੇ, ਤਾਪਤੀ ਦੇ ਕੰਢੇ ਤੀਰਥ ਬਣਾਇਆ ਹੈ। ਉਸ ਦਾ ਨਾਮ ਰੱਖਿਆ ਹੈ ਓਅੰਕਾਰ। ਹਿੰਦੂਆਂ ਨੇ ਉਰਾਰਲੇ ਕੰਢੇ ਨਰਬਦਾ ਦੇ ਕੰਢੇ ਤੀਰਥ ਬਣਾਇਆ, ਉਸਦਾ ਨਾਮ ਰੱਖਿਆ ਓਅੰਕਾਰ। ਉਹ ਜੋ ਵਿਚਕਾਰ ਟੁਕੜਾ ਹੈ ਆਈ-ਲੈਂਡ (Is-land), ਜਜ਼ੀਰਾ। ਪਹਿਲੇ ਤੇ ਲੋਕੀਂ ਬੇੜੀਆਂ ਦੇ ਰਾਹੀਂ ਜਾਂਦੇ ਸਨ। ਹੁਣ ਮੱਧ-ਭਾਰਤ ਦੀ ਗੌਰਮਿੰਟ ਨੇ ਪੁਲ ਬਣਾ ਦਿੱਤਾ ਹੈ। ਇਹ ਦੋ ਨਦੀਆਂ ਦੇ ਸੰਗਮ ਦੇ ਵਿਚਕਾਰ ਬਣਿਆ ਹੋਇਆ ਹੈ। ਔਰ ਆਈ-ਲੈਂਡ ਕੋਈ ਬਹੁਤ ਵੱਡਾ ਨਹੀਂ ਹੈ, ਛੋਟਾ ਜਿਹਾ ਹੈ। ਓਮ ਦੀ ਸ਼ਕਲ ਦਾ ਹੈ। ਉਥੇ ਹੀ ਮੰਦਰ ਹੈ ਜੈਨੀਆਂ ਦਾ। ਉਥੇ ਹੀ ਮੰਦਿਰ ਹੈ ਸਨਾਤਨੀਆਂ ਦਾ। ਉਥੇ ਹੀ ਸਤਿਗੁਰਾਂ ਦਾ ਅਸਥਾਨ ਹੈ, ਗੁਰੂ ਨਾਨਕ ਦਾ। ਮੰਦਰ ਦਾ ਨਾਮ ਓਅੰਕਾਰ ਹੈ ਜੈਨੀਆਂ ਤੇ ਸਨਾਤਨੀਆਂ ਦਾ। ਗੁਰਦੁਆਰੇ ਨੂੰ ਵੀ ਕਹਿੰਦੇ ਨੇ ਗੁਰਦੁਆਰਾ ਓਅੰਕਾਰ। ਉਥੇ ਸਤਿਗੁਰਾਂ ਨੇ ਬਾਣੀ ਉਚਾਰਣ ਕੀਤੀ। ਉਸ ਬਾਣੀ ਦਾ ਨਾਮ ਵੀ ਹੈ ਓਅੰਕਾਰ, ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ। ਸਾਰੀ ਓਅੰਕਾਰ ਦੀ ਵਿਆਖਿਆ ਕੀਤੀ ਹੈ। ਭਗਤ ਕਬੀਰ ਵੀ ਕਹਿੰਦੇ ਨੇ ਬਾਵਨ ਅਖਰੀ ਦੇ ਵਿਚ :—

**ਓਅੰਕਾਰ ਆਦਿ ਮੈ ਜਾਨਾ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੪੦)

ਇਸ ਅਵਸਥਾ ਤੇ ਪਹੁੰਚ ਕੇ, ਮਨੁੱਖ ਉਸ ਅਨਾਹਦ ਧੁੰਨੀ ਨੂੰ ਸੁਣਦਾ ਹੈ। ਵਿਸਮਾਦ ਹੋ ਜਾਂਦਾ ਹੈ। ਅਸੱਚਰਜ ਹੋ ਜਾਂਦਾ ਹੈ। ਰਸਨਾ ਤੇ ਵਸਿਆ ਸੀ ਰਸ ਆ ਰਿਹਾ ਹੈ। ਏਥੇ ਅਸੱਚਰਜਤਾ ਨੇ ਜਨਮ ਲਿਆ ਹੈ। ਇਕ ਦੂਸਰੇ ਖਿਆਲ ਨੇ ਵੀ ਜਨਮ ਲਿਆ ਹੈ। ਇਸ ਨੂੰ ਮੈਂ ਖੋਲ੍ਹਦਾ ਤੇ ਪਿਆਂ। ਕਹਿ ਸਕਾਂਗਾ, ਇਹ ਮੈਨੂੰ ਵੀ ਭਰੋਸਾ ਨਹੀਂ ਆਉਂਦਾ। ਇਨ੍ਹਾਂ ਪੰਗਤੀਆਂ ਤੋਂ ਵਿਚਾਰ ਲੈ ਕੇ :—

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਸੁਖਮਨੀ ਸਾਹਿਬ)

ਅੱਜ ਤੱਕ ਮਨੁੱਖ ਨੂੰ ਜੋ ਕੁਛ ਮਿਲਿਆ ਹੈ, ਕਰ ਕਰ ਕੇ ਮਿਲਿਆ ਹੈ। ਬਾਹਰੋਂ ਕੁਛ ਵੀ ਮਿਲਿਆ ਹੈ, ਕਰ ਕਰ ਕੇ ਮਿਲਿਆ ਹੈ, ਬਿਨਾਂ ਕੀਤਿਆਂ ਨਹੀਂ। ਏਥੇ ਜੋ ਅਨਾਹਦ ਨਾਦ ਸੁਣਾਈ ਦਿੰਦਾ ਹੈ ਤੇ ਅਸੱਚਰਜਤਾ ਪੈਦਾ ਹੋ ਗਈ ਹੈ, ਗਹਿਰ ਗੰਭੀਰਤਾ ਪੈਦਾ ਹੋ ਗਈ ਹੈ। ਏਥੇ ਖਿਆਲ ਪੈਦਾ ਹੁੰਦਾ ਹੈ, ਇਹ ਮੇਰੇ ਕਰਨ ਨਾਲ ਨਹੀਂ ਹੋਇਆ। ਇਹ ਮੇਰਾ ਕਰਣਾ ਨਹੀ ਹੈ :– **ਕਰੁਮ ਕਰਤ ਹੋਵੈ ਨਿਹਕਰਮ।।** ਅੱਜ ਤੱਕ ਜਿਤਨੇ ਕਰਮ ਕੀਤੇ ਸਨ, ਉਨ੍ਹਾਂ ਨਾਲ ਸੰਬੰਧ ਟੁੱਟਦੇ ਨੇ, ਔਰ ਐਸਾ ਉਸ ਨੂੰ ਮਹਿਸੂਸ ਹੁੰਦਾ ਹੈ ਜੈਸੇ ਸਵਾਸ ਚਲ ਰਹੇ ਨੇ। ਜੈਸੇ ਦਿਲ ਧੜਕ ਰਿਹਾ ਹੈ। ਜੈਸੇ ਖੂਨ ਚਲ ਰਿਹਾ ਹੈ। ਇਸ ਤਰ੍ਹਾਂ ਸਭ ਕੁਛ ਮੈਥੋਂ ਹੋ ਰਿਹਾ ਹੈ। ਮੈਂ ਨਹੀ ਕਰ ਰਿਹਾ। ਏਥੇ ਆਕੇ ਮਨੁੱਖ ਦਾ ਹੰਕਾਰ ਚਿਕਨਾ ਚੂਰ ਹੋ ਜਾਂਦਾ ਹੈ :–

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।।**

(ਜਪੁਜੀ ਸਾਹਿਬ)

ਹੰਕਾਰ ਮਿਟ ਜਾਂਦਾ ਹੈ, ਨਹੀਂ ਇਹ ਤੇ ਹੋ ਰਿਹਾ ਹੈ। ਸਭ ਕੁਛ ਬ੍ਰਹਿਮੰਡ ਦੇ ਵਿਚ ਹੋ ਰਿਹਾ ਹੈ। ਮੇਰੇ ਪਿੰਡ ਦੇ ਵਿਚ ਵੀ ਹੋ ਰਿਹਾ ਹੈ। ਕੀਤਾ ਵੀ ਹੈ, ਅੰਮ੍ਰਿਤ-ਵੇਲੇ ਉਠਿਆ ਹੈ, ਜਪ ਕੀਤਾ ਹੈ, ਬੜਾ ਕੁਛ ਕੀਤਾ ਹੈ। ਪਰ ਕਰਦਿਆਂ ਕਰਦਿਆਂ ਧੁਨ ਤੇ ਧਿਆਨ ਜਦ ਹਿਰਦੇ ਤੱਕ ਪਹੁੰਚਿਆ ਹੈ। ਪਸੰਤੀ ਤੱਕ ਪਹੁੰਚਿਆ ਹੈ, ਅਨਾਹਦ ਨਾਦ ਦੀ ਧੁੰਨੀ ਸੁਣਾਈ ਦਿੱਤੀ ਹੈ। ਬਿਸਮਾਦ ਪੈਦਾ ਹੋ ਗਿਆ ਹੈ :–

**ਵਿਸਮਾਦੁ ਨਾਦ ਵਿਸਮਾਦੁ ਵੇਦ।।**

(ਆਸਾ ਦੀ ਵਾਰ)

ਅਸੱਚਰਜਤਾ ਪੈਦਾ ਹੋ ਜਾਂਦੀ ਹੈ। ਹੈਰਾਨ ਕੁਨ ਅਵਸਥਾ ਦੇਖ ਕੇ। ਉਸਦੇ ਨਾਲ ਹੀ ਖਿਆਲ ਆਉਂਦਾ ਹੈ। ਇਹ ਸਭ ਕੁਛ ਮੇਰੇ ਕਰਨ ਨਾਲ ਨਹੀਂ ਹੈ। ਐਵੇਂ ਖਾਮ-ਖਾਹ ਮੈਂ ਆਪਣਾ ਕਰਤਾ-ਪਨ ਜੋੜਿਆ ਹੈ। ਮੈਂ ਕਰਤਾ ਨਹੀਂ ਹਾਂ। ਜੈਸੇ ਸਵਾਸ ਮੈਥੋਂ ਚਲ ਰਹੇ ਨੇ, ਮੈਂ ਨਹੀ ਚਲ ਰਿਹਾ, ਚਲ ਰਹੇ ਨੇ, ਦਿਲ ਧੜਕ ਰਿਹਾ ਹੈ, ਮੈਂ ਨਹੀਂ ਧੜਕਾ ਰਿਹਾ। ਗਹਿਰਾਈ ਨਾਲ ਲੈਣਾ ਤੇ ਮੈਂ ਫਿਰ ਅਰਜ਼ ਕਰਾਂ, ਪੂਰਾ ਸਪਸ਼ਟ ਨਹੀਂ ਹੋ ਸਕੇਗਾ। ਭੁਲੇਖਾ ਪੈ ਸਕਦਾ ਹੈ ਕਈਆਂ ਨੂੰ। ਕਿਉਂਕਿ ਇਸ ਤਰ੍ਹਾਂ ਦੀ ਕਥਾ ਜਦ ਮੈਂ ਕੀਤੀ ਸੀ, ਖੁਲਾਸਾ ਕਰਕੇ, ਦੋ ਚਾਰ ਕਹਿਣ ਲਗੇ, ਠੀਕ ਹੈ, ਜਦੋਂ ਰੱਬ ਜਪਾਏਗਾ ਜਪ ਲਵਾਂਗੇ। ਜੇ ਸਭ ਕੁਝ ਹੋ ਹੀ ਰਿਹਾ ਹੈ। ਪੁੱਠਾ ਵੀ ਕੋਈ ਪਕੜ ਸਕਦਾ ਹੈ। ਜਦੋਂ ਲਿਆਵੇਗਾ ਗੁਰੂ ਗੁਰਦੁਆਰੇ, ਆ ਜਾਵਾਂਗੇ। ਜਦੋਂ ਛਕਾਏਗਾ ਅੰਮ੍ਰਿਤ ਛਕ ਲਵਾਂਗੇ। ਕਰ ਕਰ ਸਮਝ ਆਈ ਏ, ਕੀ ਮੇਰੇ ਕਰਨ ਨਾਲ ਕੁਛ ਵੀ ਨਹੀਂ ਹੈ। ਮੈਂ ਕਰਤਾ ਨਹੀਂ ਹਾਂ, ਨਹੀਂ ਹਾਂ। ਮੈਥੋਂ ਪੁੱਛਿਆ ਵੀ ਨਹੀਂ ਗਿਆ, ਮੇਰਾ ਜਨਮ ਹੋ ਗਿਆ ਹੈ। ਮੈਥੋਂ ਪੁੱਛਿਆ ਵੀ ਨਹੀਂ ਜਾਏਗਾ। ਮੇਰਾ ਮਰਣ ਹੋ ਜਾਏਗਾ। ਕੋਈ ਪੁੱਛਦਾ ਹੈ ਪਰਮਾਤਮਾ ?

**ਜੋਰੁ ਨ ਜੀਵਣਿ ਮਰਣਿ ਨਹ ਜੋਰੁ।।**

(ਜਪੁਜੀ ਸਾਹਿਬ)

ਅਸੀਂ ਮਕਾਨ ਬਣਾਉਂਦੇ ਹਾਂ, ਪੁੱਛਦੇ ਹਾਂ ਮਕਾਨ ਨੂੰ ਕਿ ਤੂੰ ਬਣਨਾ ਵੀ ਚਾਹੁੰਦਾ ਹੈਂ ਕਿ ਨਹੀਂ। ਜਦ ਢਾਹੁਣਾ ਹੋਵੇ, ਤੇ ਪੁੱਛਦੇ ਹਾਂ, ਤੂੰ ਢਹਿਣਾ ਵੀ ਚਾਹੁੰਦਾ ਹੈਂ ਕਿ ਨਹੀਂ। ਕੋਈ ਪਰਮਾਤਮਾ ਨਹੀਂ ਪੁੱਛਦਾ ਤੂੰ ਜਨਮ ਵੀ ਲੈਣਾ ਚਾਹੁੰਦਾ ਹੈ ਕਿ ਨਹੀਂ। ਤੂੰ ਮਰਣਾ ਵੀ ਚਾਹੁੰਦਾ ਹੈਂ ਕਿ ਨਹੀਂ। ਇਸ ਅਵਸਥਾ ਤੇ ਪਹੁੰਚ ਕੇ ਮਨੁੱਖ ਨੂੰ ਐਸਾ ਮਹਿਸੂਸ ਹੁੰਦਾ ਹੈ, ਸਭ ਕੁਛ ਹੋਂ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਨਹੀਂ ਕੀਤਾ ਜਾ ਰਿਹਾ। ਹੋ ਰਿਹਾ ਹੈ :—

**ਜਸ, ਅਪਜਸ ਬਿਧੀ ਹਾਥ।** ਜਸ ਮਿਲ ਗਿਆ ਹੈ ਮਿਲਣਾ ਸੀ। ਅਪਜਸ ਮਿਲ ਗਿਆ ਹੈ, ਹੋਣਾ ਹੀ ਸੀ। ਸੁਖ ਮਿਲ ਗਿਆ ਹੈ ਮਿਲਣਾ ਹੀ ਸੀ। ਦੁਖ ਮਿਲ ਗਿਆ ਹੈ ਮਿਲਣਾ ਹੀ ਸੀ। ਇੱਜ਼ਤ ਮਿਲੀ ਹੈ ਮਿਲਣੀ ਹੀ ਸੀ, ਬੇਇਜ਼ਤੀ ਹੋ ਗਈ ਹੈ, ਹੋਣੀ ਹੀ ਸੀ। ਇਹ ਹੋ ਰਿਹਾ ਹੈ। ਸਭ ਕੁਝ ਹੋ ਰਿਹਾ ਹੈ। ਔਰ ਜਿਸਦੇ ਹੱਥੋਂ ਹੋ ਰਿਹਾ ਹੈ, ਇਹ ਕਬੂਲ ਹੈ ਮੈਨੂੰ। ਇਸ ਅਵਸਥਾ ਵਿਚ ਪਰਵਾਨ ਹੋ ਜਾਂਦਾ ਹੈ। ਇਸਨੂੰ ਸੂਫੀਆਂ ਨੇ ਕਿਸੇ ਹੋਰ ਢੰਗ ਨਾਲ ਬਿਆਨ ਕੀਤਾ ਹੈ। ਫ਼ਿਰਾਕ ਗੋਰਖ ਪੁਰੀ ਇੰਝ ਕਹਿੰਦਾ ਹੈ :—

*ਖ਼ੁਦਾ ਕੋ ਸੌਂਪ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।*

ਜੋਸ਼ ਮਲੀਆਬਾਦੀ। ਦੋ ਬਹੁਤ ਵੱਡੇ ਸ਼ਾਇਰ ਸਮਕਾਲੀ ਹੋਏ ਸਨ। ਫ਼ਿਰਾਕ ਗੋਰਖਪੁਰੀ ਅਤੇ ਜੋਸ਼ ਮਲੀਆਬਾਦੀ। ਇਨ੍ਹਾਂ ਦੀਆਂ ਰੁਬਾਈਆਂ, ਇਨ੍ਹਾਂ ਦੀਆਂ ਰਚਨਾਵਾਂ, ਅਧਿਆਤਮਿਕ ਤਲ ਦੀ ਗਹਿਰਾਈ ਨੂੰ ਛੋਹੰਦੀਆਂ ਨੇ। ਜੋਸ਼ ਕਹਿੰਦਾ ਹੈ :—

*ਖ਼ੁਦਾ ਕੋ ਸੌਂਪ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।*
*ਚਲੋਗੇ ਅਪਨੇ ਸਰ ਪਰ ਰੱਖ ਕੇ ਯਿਹ ਬਾਰੇ ਗਿਰਾਂ ਕਬ ਤੱਕ।*

ਇਹ ਜੋ ਗੁਨਾਹਾਂ ਦੀ ਪੰਡ ਸਿਰ ਤੇ ਰੱਖੀ ਹੈ, ਰੱਖ ਦੇ ਖ਼ੁਦਾ ਦੇ ਅੱਗੇ। ਕਿੱਥੇ ਤੱਕ ਚੁਕਦਾ ਫਿਰੇਂਗਾ। ਪੁਸ਼ਤਾਰਾ ਗੁਨਾਹੋਂ ਕਾ। ਇਹ ਟੋਕਰਾ ਗੁਨਾਹਾਂ ਦਾ ਜੋ ਤੂੰ ਸਿਰ ਤੇ ਚੁਕਿਆ ਹੋਇਆ ਹੈ। ਮੈਂ ਇਹ ਕੀਤਾ, ਮੈਂ ਇਹ ਕੀਤਾ, ਮੈਂ ਇਹ ਕੀਤਾ ਹੈ। ਨਾ ਤੂੰ ਪਾਪ ਕੀਤਾ ਹੈ, ਨਾ ਤੂੰ ਪੁਨ ਕੀਤਾ ਹੈ। ਹੋ ਰਿਹਾ ਹੈ :—

**ਪਾਪੁ ਪੁੰਨੁ ਤਹ ਭਈ ਕਹਾਵਤ॥**
**ਕੋਊ ਨਰਕ ਕੋਊ ਸੁਰਗ ਬੰਛਾਵਤ॥**

(ਸੁਖਮਨੀ ਸਾਹਿਬ ਅੰਕ ੨੯੨)

ਕੀ ਹੁੰਦਾ ਹੈ ਪਾਪ ? ਕਹਾਵਤਾਂ ਨੇ। ਮੈਂ ਫਿਰ ਅਰਜ਼ ਕਰਾਂ, ਗਲ ਤੁਹਾਡੀ ਪਕੜ ਵਿਚ ਨਾ ਆਵੇ ਤਾਂ ਸਮਝ ਲੈਣਾ ਮੈਨੂੰ ਕਹਿਣ ਦਾ ਢੰਗ ਨਹੀਂ ਆਇਆ। ਲੇਕਿਨ ਇਕ ਹੰਕਾਰ ਮੈਨੂੰ ਪ੍ਰਗਟ ਕਰਨਾ ਪੈਂਦਾ ਹੈ, ਮੈਨੂੰ ਇਤਨੀ ਗਲ ਸਮਝ ਵਿਚ ਆ ਗਈ ਹੈ। ਹੋ ਰਿਹਾ ਹੈ। ਹੋ ਰਿਹਾ ਹੈ। ਹੋ ਰਿਹਾ ਹੈ। ਕੀਤਾ ਨਹੀਂ ਜਾ ਰਿਹਾ। ਮੈਂ ਸਵਾਸ ਲੈ ਰਿਹਾ ਹਾਂ, ਚਲ ਰਹੇ ਨੇ। ਮੈਂ ਦਿਲ ਧੜਕਾ ਰਿਹਾ ਹਾਂ, ਧੜਕ ਰਿਹਾ ਹੈ। ਮੈਂ ਸੂਰਜ ਉਦੇ ਕਰ ਰਿਹਾ ਹਾਂ ? ਹੋ ਰਿਹਾ ਹੈ। ਮੈਂ ਰਾਤ ਨੂੰ ਲਿਆ ਰਿਹਾ ਹਾਂ ? ਆ ਰਹੀ

ਏ। ਸਭ ਕੁਝ ਹੋ ਰਿਹਾ ਹੈ। ਹੋ ਰਿਹਾ ਹੈ ਦਿਨ, ਹੋ ਰਹੀ ਹੈ ਰਾਤ। ਹੋ ਰਹੀ ਏ ਬਾਰਸ਼, ਹੋ ਰਹੀ ਏ ਗਰਮੀ, ਹੋ ਰਹੀ ਹੈ ਸਰਦੀ, ਹੋ ਰਿਹਾ ਹੈ ਜਨਮ, ਹੋ ਰਿਹਾ ਹੈ ਮਰਣ। ਸਭ ਕੁਝ ਹੋ ਰਿਹਾ ਹੈ। ਇਸ ਅਵਸਥਾ ਵਿਚ ਪਹੁੰਚ ਕੇ ਮਨੁੱਖ ਕਹਿੰਦਾ ਹੈ, ਹੋ ਰਿਹਾ ਹੈ। ਪਰ ਇਹ ਤਾਂ ਹੋਵੇਗਾ, ਜੇ ਕਹਿ ਦੇਵੇ ਮੈਂ ਕੋਈ ਪੁੰਨ ਨਹੀਂ ਕੀਤੇ। ਫਿਰ ਅੰਦਰ ਇਕ ਭਾਉ ਪੈਦਾ ਹੋਵੇਗਾ ਮੈਂ ਕੋਈ ਪਾਪ ਨਹੀਂ ਕੀਤੇ। ਗਲ ਖਤਮ। ਜੇ ਕਹਿੰਦਾ ਹੈ ਮੈਂ ਪੁੰਨ ਕੀਤੇ ਨੇ, ਤੇ ਪੁਰਖਾ ਤੂੰ ਪਾਪ ਵੀ ਕੀਤੇ ਨੇ। ਤੂੰ ਕਰਤਾ ਹੈਂ, ਔਰ ਤੂੰ ਦੋਹਾਂ ਦਾ ਫਲ ਭੋਗੇਂਗਾ। ਕਿਉਂਕਿ ਤੂੰ ਕਰਤਾ ਹੈਂ, ਤੂੰ ਆਪਣਾ ਕਰਤਾ-ਪਨ ਜੋੜਿਆ ਹੈ। ਅਜੇ ਤੇਰੀ ਅਵਸਥਾ ਏਥੇ ਹੈ। ਕਬੀਰ ਜੈਸੇ ਭਗਤ ਨੂੰ ਫਿਰ ਏਥੇ ਕਹਿਣਾ ਪਿਆ :—

**ਪਾਪ ਪੁੰਨ ਦੁਇ ਏਕ ਸਮਾਨ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੩੨੫)

ਇਕੋ ਜਿਹੇ ਨੇ। ਇਕੋ ਜਿਹੇ ਨੇ। **ਪਾਪ ਪੁੰਨ ਦੁਇ ਏਕ ਸਮਾਨ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ॥** ਪਾਪ ਕਰਨ ਦੇ ਮੂਲ ਰੂਪ ਦੇ ਵਿਚ ਤਿੰਨ ਕਾਰਣ ਨੇ। ਅਹੰਕਾਰ, ਲੋਭ ਤੇ ਕਾਮ। ਅਹੰਕਾਰ ਕਰਕੇ ਇਸਨੇ ਹਿੰਸਾ ਕੀਤੀ। ਲੋਭ ਕਰਕੇ ਇਸ ਨੇ ਬੇਈਮਾਨੀ ਕੀਤੀ। ਚੋਰੀ ਕੀਤੀ। ਅਸੀਮ ਕਾਮ ਕਰਕੇ ਇਸਨੇ ਦੁਰਾਚਾਰ ਕੀਤਾ। ਪਾਪ, ਇਹ ਤਿੰਨ ਅਸੀਮ ਹੋ ਜਾਣ, ਸੀਮਾ ਤੋਂ ਵਧ ਜਾਣ। ਹੰਕਾਰ, ਲੋਭ ਤੇ ਕਾਮ। ਜੋ ਹੰਕਾਰ ਦੇ ਵਿਚ ਸਹਾਇਕ ਹੋ ਜਾਂਦਾ ਹੈ, ਉਸ ਤੇ ਮੋਹ ਆ ਜਾਂਦਾ ਹੈ। ਮੋਹ ਤੋਂ ਮੁਰਾਦ ਹੈ ਮੇਰਾ ਹੈ। ਇਹ ਮੇਰਾ ਹੈ। ਮੇਰੀ ਹੰਕਾਰ ਪੂਰਤੀ ਵਿਚ ਮਦਦ ਕਰਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦੇਵੇ, ਫਿਰ ਉਸ ਤੇ ਕ੍ਰੋਧ ਆਉਂਦਾ ਹੈ। ਜਿਹੜਾ ਲੋਭ ਪੂਰਤੀ ਵਿਚ ਮਦਦ ਕਰ ਦੇਵੇ, ਮੋਹ, ਮੇਰਾ ਹੈ। ਚੰਗਾ ਲਗਦਾ ਹੈ, ਪਿਆਰਾ ਲਗਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦਏ, ਉਸ ਤੇ ਕ੍ਰੋਧ ਆਏਗਾ। ਜਦ ਵੀ ਕ੍ਰੋਧ ਆਵੇ ਤੇ ਸਮਝ ਲੈਣਾ ਕਿਸੇ ਨੇ ਹੰਕਾਰ ਵਿਚ ਰੁਕਾਵਟ ਖੜੀ ਕੀਤੀ ਏ। ਕਿਸੇ ਨੇ ਲੋਭ ਦੇ ਵਿਚ, ਕਿਸੇ ਨੇ ਕਾਮ ਦੇ ਵਿਚ। ਉਂਞ ਨਹੀਂ ਆਉਂਦਾ। ਨਹੀਂ ਆਉਂਦਾ।

ਮੋਹ, ਕਿਸੇ ਨੇ ਸਹਾਇਤਾ ਕੀਤੀ ਏ। ਕਿਸੇ ਨੇ ਮਦਦ ਕੀਤੀ ਏ, ਮੇਰੀ ਹੰਕਾਰ ਪੂਰਤੀ ਵਿਚ। ਚੰਗਾ ਲਗਦਾ ਹੈ, ਪਿਆਰਾ ਲਗਦਾ ਹੈ। ਇਸ ਵਾਸਤੇ ਮੋਹ ਤੇ ਕ੍ਰੋਧ ਨੂੰ ਬਹੁਤ ਅਹਿਮੀਅਤ ਨਹੀਂ ਦਿੰਦੇ ਮੂਲ ਰੂਪ ਦੇ ਵਿਚ। ਕਾਮ, ਲੋਭ, ਅਹੰਕਾਰ, ਮੋਹ ਤੇ ਕ੍ਰੋਧ ਛਾਇਆ ਦੀ ਤਰ੍ਹਾਂ ਨੇ। ਕੋਈ ਬਾਧਾ ਖੜੀ ਕਰੇਗਾ ਤੇ ਕ੍ਰੋਧ, ਉਸ ਤਰ੍ਹਾਂ ਨਹੀਂ। ਹੰਕਾਰ ਤੇ ਹਰ ਵਕਤ ਹੁੰਦਾ ਹੈ ਮਨੁੱਖ ਨੂੰ। ਲੋਭ ਤੇ ਹਰ ਵਕਤ ਹੁੰਦਾ ਹੈ। ਕਾਮ ਤੇ ਹਰ ਵਕਤ ਹੁੰਦਾ ਹੈ। ਹਰ ਵਕਤ ਕ੍ਰੋਧ ਨਹੀਂ ਹੁੰਦਾ। ਹਰ ਵਕਤ ਕ੍ਰੋਧ ਮਨੁੱਖ ਕਰ ਵੀ ਨਹੀਂ ਸਕਦਾ। ਅੱਗ ਹੈ, ਨਹੀਂ ਰਖ ਸਕਦਾ। ਹਰ ਵਕਤ ਇਹ ਭਾਂਬੜ ਅੰਦਰ ਨਹੀਂ ਬਾਲ ਸਕਦਾ। ਮੋਹ ਵੀ ਹਰ ਵਕਤ ਨਹੀਂ ਹੁੰਦਾ। ਮਾਸੂਮ ਬੱਚੇ ਨੇ ਪਿਤਾ ਦੀ ਪਿੱਠ ਤੇ ਹੱਥ ਰੱਖਿਆ ਹੈ ਤੇ ਉਸਦੀ ਛਾਤੀ ਠਰ ਗਈ ਹੈ, ਪਿਉ ਦੀ। ਪਿਆਰਾ ਲਗਦਾ ਹੈ, ਚੰਗਾ ਹੈ। ਪਰ ਹੁਣ ਕਿਸੇ ਹਿਸਾਬ ਕਿਤਾਬ ਵਿਚ ਲੀਨ ਹੈ, ਲਿਖ ਰਿਹਾ ਹੈ ਔਰ ਹਿਸਾਬ ਕਿਤਾਬ ਬਹੁਤ ਲੰਬਾ ਚੌੜਾ ਹੈ। ਉਸ ਕੰਮ ਦੇ ਵਿਚ ਲੀਨ ਹੈ। ਉਹੀ

ਬੱਚਾ ਹੁਣ ਆਇਆ ਹੈ, ਉਸਨੂੰ ਕਹਿੰਦਾ ਹੈ ਜਰਾ ਇਕ ਪਾਸੇ ਹੋ, ਕੰਮ ਕਰ ਲੈਣ ਦੇ। ਹਦ ਹੋ ਗਈ, ਹੁਣੇ ਤੇ ਉਸਨੇ ਤੇਰੀ ਪਿੱਠ ਤੇ ਹੱਥ ਲਾਇਆ, ਤੇਰੀ ਛਾਤੀ ਠਰ ਗਈ। ਹੁਣ ਤੇਰੀ ਛਾਤੀ ਦੇ ਸਾਹਮਣੇ ਖੜਾ ਹੈ, ਤਾਂ ਵੀ ਨਜ਼ਰਾਂ ਤੋਂ ਇਕ ਪਾਸੇ ਕਰਨਾ ਚਾਹੁੰਦਾ ਹੈਂ। ਹੁਣ ਮੋਹ ਨਹੀ ਹੈ। ਹਰ ਵਕਤ ਨਹੀ ਹੁੰਦਾ। ਜੇ ਇਕ ਪਾਸੇ ਨਾ ਹੋਵੇ ਤੇ ਝਿੜਕਾਂ ਹੀ ਮਾਰੇਗਾ। ਇਕ ਪਾਸੇ ਨਹੀਂ ਹੁੰਦਾ ਤੇ ਡਰਾਵੇਗਾ ਵੀ ਸਈ। ਇਸਨੂੰ ਇਕ ਪਾਸੇ ਕਰ। ਮੈਨੂੰ ਕੰਮ ਨਹੀਂ ਕਰਨ ਦਿੰਦਾ, ਹੁਣ ਮੋਹ ਕੋਈ ਨਹੀਂ ਹੈ। ਹਰ ਵਕਤ ਨਹੀਂ ਹੁੰਦਾ। ਕ੍ਰੋਧ ਵੀ ਹਰ ਵਕਤ ਨਹੀਂ ਹੁੰਦਾ। ਗੁਸਤਾਖੀ ਮੁਆਫ, ਹੰਕਾਰ ਹਰ ਵਕਤ ਹੁੰਦਾ ਹੈ। ਲੋਭ ਹਰ ਵਕਤ ਹੁੰਦਾ ਹੈ। ਕਾਮ ਹਰ ਵਕਤ ਹੁੰਦਾ ਹੈ। ਸੀਮਾ ਵਿਚ ਹੁੰਦਾ ਹੈ, ਇਸ ਵਾਸਤੇ ਮਹਿਸੂਸ ਨਹੀਂ ਹੁੰਦਾ। ਅਸੀਮ ਹੋ ਜਾਏ ਫਿਰ ਮਹਿਸੂਸ ਹੁੰਦਾ ਹੈ। ਹੁੰਦਾ ਹਰ ਵਕਤ ਹੈ। ਹਰ ਵਕਤ। ਇਹ ਫੁਰਨਿਆਂ ਦੇ ਵਿਚ ਹਰ ਵਕਤ ਹੁੰਦਾ ਹੈ।

**ਹੰਕਾਰ-ਵਸ ਹੋ ਕੇ ਪੁੰਨ ਕੀਤਾ, ਲੋਭ ਵਸ ਹੋ ਕੇ ਪੁੰਨ ਕੀਤਾ, ਵਾਸ਼ਨਾ ਵਸ ਹੋ ਕੇ ਪੁੰਨ ਕੀਤਾ ਤੇ ਹੰਕਾਰ ਵਸ ਹੋ ਕੇ ਪਾਪ ਕੀਤਾ, ਲੋਭ ਵਸ ਹੋ ਕੇ ਪਾਪ ਕੀਤਾ ਤੇ ਕਾਮ ਵਸ ਹੋ ਕੇ ਪਾਪ ਕੀਤਾ। ਕਬੀਰ ਕਹਿੰਦੇ ਨੇ ਪੁੰਨ, ਪਾਪ ਵਿਚ ਫਰਕ ਕੀ ਏ।** ਇਕੋ ਕੁਛ ਨੇ। ਇਕੋ ਜਿਹੇ ਨੇ :- **ਪਾਪ ਪੁੰਨ ਦੋਇ ਏਕ ਸਮਾਨ।।** ਅੱਜ ਤੋਂ ਤੀਹ ਪੈਂਤੀ ਸਾਲ ਪਹਿਲੇ ਮੈਂ ਇਹ ਜਿਹੜੇ ਬੋਲ ਪੜ੍ਹੇ ਕਬੀਰ ਦੇ, ਜਿਤਨੇ ਉਚੇ ਇਹ ਬੋਲ ਨੇ ਮੇਰੀ ਸਮਝ ਇਤਨੀ ਉੱਚੀ ਨਹੀਂ ਸੀ। ਮੈਂ ਕਿਹਾ ਇਹ ਸੰਤ ਕਹਿੰਦਾ ਕੀ ਪਿਆ ਹੈ। ਇਕੋ ਕੁਛ ਨੇ। ਫਿਰ ਗੁਰੂ ਅਰਜਨ ਦੇਵ ਜੀ ਦੇ ਬੋਲ:—

**ਪਾਪ ਪੁੰਨ ਤੇਹ ਭਈ ਕਹਾਵਤ।।ਕੋਊ ਨਰਕ ਕੋਊ ਸੁਰਗ ਬੰਛਾਵਤ।।**

ਕੌਣ ਸੁਰਗਾਂ ਵਿਚ ਜਾਂਦਾ ਹੈ, ਕੌਣ ਨਰਕਾਂ ਵਿਚ ਜਾਂਦਾ ਹੈ। ਸਭ ਕਹਿਣ ਮਾਤਰ ਗੱਲਾਂ ਨੇ ਪਾਪ ਪੁੰਨ, ਕੁਛ ਵੀ ਨਹੀਂ ਹੈ। ਹਦ ਹੋ ਗਈ। ਇਹ ਹੈਰਾਨਗੀ ਵਾਲੀਆਂ ਗੱਲਾਂ ਨੇ। ਰੋਜ਼ ਪੜ੍ਹਦੇ ਹੋ ਸੁਖਮਨੀ ਸਾਹਿਬ। ਮੈਂ ਇਕ ਦਫਾ ਫਿਰ ਅਰਜ਼ ਕਰਦਾ ਪਿਆ ਹਾਂ। ਇਸ ਸਮਝ ਨੂੰ ਮੈਂ ਕੋਈ ਅੱਖਰ ਦੇ ਸਕਾਂ, ਜ਼ਰੂਰੀ ਨਹੀਂ ਹੈ। ਕਿਉਂਕਿ ਕੁਛ ਗੱਲਾਂ ਨੂੰ ਗੁਰਬਾਣੀ ਨੇ ਵੀ ਕਹਿ ਦਿਤਾ ਹੈ, **ਅਕਥ**। ਨਹੀਂ ਕਥਨ ਹੁੰਦੀ। ਬਿਆਨ ਕਰਨੀ ਔਖੀ ਹੈ। **ਇਸ ਜਗ੍ਹਾ ਤੇ ਪਹੁੰਚਦਿਆਂ, ਮਨੁੱਖ ਦਾ ਕਰਤਾ ਭਾਉ ਖੋਹ ਜਾਂਦਾ ਹੈ।** ਇਹ ਬ੍ਰਹਿਮੰਡ, ਮੇਰੇ ਕਰਨ ਨਾਲ ਨਹੀ ਚਲ ਰਿਹਾ। ਇਹ ਪਿੰਡ ਵੀ ਮੇਰੇ ਕਰਨ ਨਾਲ ਨਹੀਂ ਚਲ ਰਿਹਾ। ਹੋ ਰਿਹਾ, ਹੋ ਰਿਹਾ ਹੈ ਦਿਨ, ਹੋ ਰਹੀ ਹੈ ਰਾਤ, ਹੋ ਰਹੀ ਹੈ ਗਰਮੀ, ਹੋ ਰਹੀ ਹੈ ਸਰਦੀ, ਹੋ ਰਹੀ ਹੈ ਵਰਖਾ, ਹੋ ਰਹੀ ਹੈ ਮੌਸਮੇ ਬਹਾਰ, ਹੋ ਰਿਹਾ ਹੈ ਜਨਮ, ਹੋ ਰਿਹਾ ਹੈ ਮਰਨ, ਸਭ ਕੁਛ ਹੋ ਰਿਹਾ ਹੈ। ਹੋ ਰਿਹਾ ਹੈ। ਨਹੀਂ ਕੀਤਾ ਜਾ ਰਿਹਾ। ਦੇਖਦਾ ਤਾਂ ਪਿਆ ਹਾਂ, ਪਰ ਇਸ ਤੋਂ ਹੋਰ ਜ਼ਿਆਦਾ ਚੰਗੇ ਸ਼ਬਦ ਲਭਦੇ ਨਹੀਂ ਪਏ। ਹੋ ਰਿਹਾ ਹੈ, ਨਹੀਂ ਕੀਤਾ ਜਾ ਰਿਹਾ। ਇਥੇ ਮਨੁੱਖ ਦਾ ਹੰਕਾਰ ਚਿਕਨਾ-ਚੂਰ ਹੋ ਜਾਂਦਾ ਹੈ। ਏਥੇ ਮਨੁੱਖ ਅਨਾਹਦ-ਨਾਦ ਸੁਣਦਾ ਹੈ। ਏਥੇ ਮਨੁੱਖ ਦੇ ਅੰਦਰ ਕਿਸੇ ਵੀ ਕਰਮ ਦਾ ਮਾਣ ਨਹੀਂ ਰਹਿ ਜਾਂਦਾ। ਇਸੇ ਨੂੰ ਕਹਿੰਦੇ ਨੇ :—

## ਕਰਮ ਕਰਤ ਹੋਵੈ ਨਿਹਕਰਮ॥

(ਸੁਖਮਨੀ ਸਾਹਿਬ)

ਕਿਆ ਉਹ ਕੁਛ ਕਰਨਾ ਛੋੜ ਦਿੰਦਾ ਹੈ। ਉਹ ਕੁਛ ਨਹੀਂ ਕਰਦਾ। ਨਹੀਂ, ਸਭ ਕੁਛ ਕਰਦਾ ਹੈ ਔਰ ਅੰਦਰ ਜਿਹੜਾ ਕਰਨ ਦਾ ਭਾਉ ਪੈਦਾ ਹੁੰਦਾ ਹੈ, ਉਸ ਸਭ ਕੁਛ ਨੂੰ ਕਹਿੰਦਾ ਹੈ, ਹੋ ਰਿਹਾ, ਹੈ। ਹੋ ਰਿਹਾ, ਹੋ ਰਿਹਾ ਹੈ। ਨਹੀਂ ਕਰ ਰਿਹਾ ਮੈਂ, ਨਹੀਂ ਕਰ ਰਿਹਾ ਮੈਂ। ਬਿਨਾਂ ਜਪ ਤੋਂ ਤੇ ਇਹ ਸਮਝ ਵੀ ਨਹੀਂ ਆਏਗੀ ਕਿਉਂ ਅੱਜ ਤੱਕ ਮਨੁੱਖ ਨੂੰ ਜੋ ਜੋ ਮਿਲਿਆ ਹੈ ਕਰ ਕਰ ਕੇ ਮਿਲਿਆ ਹੈ। ਕਰ ਕਰ ਕੇ ਧਨ ਮਿਲਿਆ ਹੈ, ਕਰ ਕਰ ਕੇ ਮਹਲ-ਮਾੜੀਆਂ ਮਿਲੀਆਂ ਨੇ। ਕਰ ਕਰ ਕੇ ਪ੍ਰਭੁਤਾ ਮਿਲੀ ਹੈ। ਸੋਚਦਾ ਹੈ ਕਰ ਕਰ ਕੇ ਪ੍ਰਭੂ ਮਿਲੇਗਾ। ਪਰ ਮੇਰੇ ਕੀਤਿਆਂ ਮੈਨੂੰ ਪ੍ਰਭੂ ਮਿਲ ਸਕਦਾ ਹੈ, ਤੇ ਮੇਰਾ ਕਰਨਾ ਮਹਾਨ ਹੈ, ਪਰਮਾਤਮਾ ਕੋਈ ਮਹਾਨ ਨਹੀਂ। ਕੁਛ ਵੀ ਨਹੀਂ ਹੈ। ਮੇਰੇ ਕਰਨ ਨਾਲ ਮਿਲ ਜਾਵੇਗਾ। ਮੈਂ ਇਤਨਾ ਕਰਾਂਗਾ ਤੇ ਮਿਲ ਜਾਵੇਗਾ। ਕਰਨ ਨਾਲ ਨਹੀਂ ਮਿਲਦਾ। ਫਿਰ ਕੁਛ ਨਾ ਕਰੀਏ। ਨਹੀਂ, ਪਹਿਲੇ ਤੇ ਕਰਨਾ ਹੈ। ਕਰਨਾ ਹੈ ਔਰ ਉਸ ਸਮੇਂ ਤੱਕ ਕਰਨਾ ਹੈ, ਜਦ ਖਿਆਲ ਆ ਜਾਏ, ਇਹ ਭਾਉ ਪੈਦਾ ਹੋ ਜਾਏ, ਮੈਂ ਕਰ ਨਹੀ ਰਿਹਾ, ਹੋ ਰਿਹਾ ਹੈ, ਹੋ ਰਿਹਾ ਹੈ। ਇਸ ਤਰ੍ਹਾਂ ਹੋ ਰਿਹਾ ਸਭ ਕੁਛ ਜਿਵੇਂ ਮੇਰੇ ਸਵਾਸ ਚਲ ਰਹੇ ਨੇ, ਮੈਂ ਨਹੀਂ ਚਲਾ ਰਿਹਾ। ਜਿਵੇਂ ਅੰਦਰ ਖ਼ੂਨ ਬਣ ਰਿਹਾ ਹੈ, ਮੈਂ ਨਹੀਂ ਬਣਾ ਰਿਹਾ। ਜਿਵੇਂ ਦਿਲ ਧੜਕ ਰਿਹਾ ਹੈ, ਮੈਂ ਨਹੀਂ ਧੜਕਾ ਰਿਹਾ। ਜਿਵੇਂ ਅੰਦਰ ਖ਼ੂਨ ਚਲ ਰਿਹਾ ਹੈ, ਮੈਂ ਨਹੀਂ ਚਲਾ ਰਿਹਾ। ਇਸੇ ਤਰ੍ਹਾਂ ਸਭ ਕੁਛ ਹੋ ਰਿਹਾ ਹੈ, ਮੈਂ ਨਹੀਂ ਕਰ ਰਿਹਾ। ਮੈਂ ਨਹੀ ਕਰ ਰਿਹਾ। ਇਹ ਅਵਸਥਾ ਅਗਰ ਬਣੀ ਹੈ ਤੇ ਸਮਝ ਲੈਣਾ ਉਹ ਧੁਨ ਪਸੰਤੀ ਤੱਕ ਪਹੁੰਚ ਗਈ ਏ। ਉਹ ਧੁਨ ਹਿਰਦੇ ਤੱਕ ਪਹੁੰਚ ਗਈ ਏ। ਸਿਰਫ ਰਸ ਹੀ ਆ ਰਿਹਾ ਹੈ ਵਾਹਿਗੁਰੂ ਆਖਣ ਦਾ, ਤੇ ਧੁਨ ਕੰਠ ਤੱਕ ਪਹੁੰਚੀ ਏ। ਰਸ ਵੀ ਨਹੀਂ ਆਇਆ ਅਜੇ ਧਿਆਨ ਅੰਤਰ-ਮੁਖੀ ਨਹੀਂ ਹੋਇਆ। ਜੋ ਵਾਹਿਗੁਰੂ, ਵਾਹਿਗੁਰੂ ਕਰਨਾ ਹੈ, ਇਹ ਹਵਾ ਵਿਚ ਉੜ ਰਿਹਾ ਹੈ, ਕੁਛ ਵੀ ਨਹੀਂ ਹੈ, ਕੁਛ ਵੀ ਨਹੀ ਹੈ। ਅਜੇ ਹਵਾ ਵਿਚ ਹੈ। ਅਜੇ ਭੋਜਨ ਬਣਾਇਆ ਜਾ ਰਿਹਾ ਹੈ, ਖਾਧਾ ਨਹੀਂ ਜਾ ਰਿਹਾ। ਮੈਂ ਫਿਰ ਅਰਜ਼ ਕਰਾਂ ਬਾਹਰ ਦਾ ਭੋਜਨ ਕਮਾਉਣਾ, ਪਕਾਉਣਾ ਔਖਾ ਹੈ, ਖਾਣਾ ਸੌਖਾ ਹੈ। ਅੰਦਰ ਦਾ ਭੋਜਨ ਬਣਾਉਣਾ ਤਾਂ ਸੌਖਾ ਹੈ ਵਾਹਿਗੁਰੂ, ਵਾਹਿਗੁਰੂ ਲੋਕੀ ਘੰਟਾ ਘੰਟਾ ਵੀ ਕਰ ਲੈਂਦੇ ਨੇ, ਦੇਖੇ ਨੇ ਮੈਂ। ਇਹ ਭੋਜਨ ਬਣਾਉਣਾ ਤਾਂ ਬੜਾ ਸੌਖਾ ਹੈ। ਖਾਣਾ ਔਖਾ ਹੈ। ਬਾਹਰ ਦਾ ਭੋਜਨ ਬਣਾਉਂਦੇ ਹੱਥ ਨੇ, ਖਾਂਦਾ ਮੂੰਹ ਹੈ। ਅੰਦਰ ਦਾ ਭੋਜਨ ਬਣਾਏਗਾ ਮੂੰਹ, ਖਾਣਗੇ ਕੰਨ। ਸ਼ਬਦ ਤੇ ਕੰਨਾਂ ਰਾਹੀਂ ਸੁਣਿਆ ਜਾਏਗਾ। ਪਰ ਸਵਾਲ ਹੈ। ਭਾਵਨਾ ਨਹੀ ਔਰ ਧੁਨ ਨਾਲ ਧਿਆਨ ਨਹੀਂ, ਧਿਆਨ ਦਾ ਧਕਾ ਨਹੀਂ, ਧੁਨ ਦਾ ਉਚਾਰਣ ਨਹੀਂ, ਤੇ ਇਹ ਗਹਿਰਾਈ ਨਸੀਬ ਨਹੀਂ ਹੋਵੇਗੀ। ਕੰਠ ਤੱਕ ਪਹੁੰਚਿਆ ਹੈ, ਰਸ ਆਵੇਗਾ। ਹਿਰਦੇ ਤੱਕ ਪਹੁੰਚਿਆ ਹੈ, ਅਨਾਹਦ ਨਾਦ ਸੁਣੇਗਾ। ਭਾਉ ਪੈਦਾ ਹੋ ਜਾਏਗਾ, ਕੀ ? ਹੋ ਰਿਹਾ ਹੈ ਸਭ ਕੁਛ। ਹੋ ਰਿਹਾ ਹੈ। ਮੈਂ ਫਿਰ ਅਰਜ਼ ਕਰਾਂ। ਜ਼ਰੂਰ ਕੁਛ ਅਭਿਆਸੀਆਂ ਨੂੰ ਸਮਝ ਆਵੇਗੀ ਔਰ ਆਈ

ਹੋਵੇਗੀ। ਹੋ ਰਿਹਾ ਹੈ। ਇਸੇ ਨੂੰ ਜੋਸ਼ ਮਲੀਆਬਾਦੀ ਕਹਿ ਰਿਹਾ ਹੈ :—

*ਖੁਦਾ ਕੋ ਸੌਂਪ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।*
*ਚਲੋਗੇ ਅਪਨੇ ਸਰ ਪਰ ਰਖ ਕੇ ਯਹ ਬਾਰੇ-ਗਿਰਾਂ ਕਬ ਤੱਕ।*

ਇਤਨੀ ਗਹਿਰਾਈ ਨਾਲ ਜਪ, ਸਿਰ ਤੋਂ ਗੁਨਾਹਾਂ ਦਾ ਬੋਝ ਲਹਿ ਜਾਏ। ਹਿਰਦੇ ਤੱਕ ਜਿਸ ਦਿਨ ਪਹੁੰਚਦਾ ਹੈ। ਪਸੰਤੀ ਤੱਕ ਜਿਸ ਦਿਨ ਧੁਨ ਪਹੁੰਚਦੀ ਹੈ, ਪਾਪ ਸਾਰੇ ਖਤਮ ਹੋ ਜਾਂਦੇ ਹਨ, ਨਹੀਂ ਰਹਿੰਦੇ। ਮਿਟ ਜਾਂਦੇ ਨੇ। ਮਿਟ ਗਏ ਨੇ ਇਸਦਾ ਪਤਾ ਕਿਸ ਤਰ੍ਹਾਂ ਚੱਲੇਗਾ। ਕੀਤੇ ਹੋਏ ਪਾਪ ਨਹੀਂ ਚੇਤੇ ਆਉਂਦੇ, ਗਲ ਖਤਮ ਹੋ ਗਈ। ਪਰਮਾਤਮਾ ਹੀ ਚੇਤੇ ਆਉਂਦਾ ਹੈ। ਪਸ਼ਚਾਤਾਪ ਖਤਮ ਹੋ ਗਿਆ ਹੈ। ਪਹਿਲੇ ਪਹਿਲੇ ਜਪ ਕਰ ਦਿਆਂ ਥੋੜ੍ਹੀ ਗਹਿਰਾਈ ਨਸੀਬ ਹੁੰਦਿਆਂ, ਛੋਟੇ ਛੋਟੇ ਗੁਨਾਹ ਵੀ ਵੱਡੇ ਦਿਖਾਈ ਦੇਣਗੇ। ਪਸੰਤੀ ਤਕ ਪਹੁੰਚਦਿਆਂ ਸਾਰੇ ਹੀ ਮਿਟ ਜਾਣਗੇ। ਗੁਨਾਹ ਤੇ ਮਿਟ ਗਏ। ਇਹ ਮਨੁੱਖ ਪਾਪ ਪੁੰਨ ਤੋਂ ਉੱਚਾ ਉੱਠ ਗਿਆ ਹੈ, ਕਰਤਾ ਭਾਵ ਵੀ ਖਤਮ ਹੋ ਗਿਆ ਹੈ। ਹੋ ਰਿਹਾ ਹੈ, ਮੈਂ ਨਹੀਂ ਕਰ ਰਿਹਾ। ਗਲ ਖਤਮ। ਲੇਕਿਨ ਅਜੇ ਜਪ ਤੇ ਕਰ ਰਿਹਾ ਹੈ। ਅਮ੍ਰਿਤ-ਵੇਲੇ ਤੇ ਉੱਠ ਰਿਹਾ ਹੈ। ਸਾਧਨਾ ਤੇ ਕਰ ਰਿਹਾ ਹੈ। ਕਰ ਕਰ ਕੇ ਸਮਝ ਆਈ ਏ। ਕੀ ? ਕਿ ਮੈਂ ਨਹੀਂ ਕਰ ਰਿਹਾ। ਹੋ ਰਿਹਾ ਹੈ, ਹੋ ਰਿਹਾ ਹੈ। ਐਸੀ ਅਗਰ ਕਿਸੇ ਦੀ ਸਮਝ ਬਣੀ ਏ ਤੇ ਉਸਨੂੰ ਗਹਿਰਾਈ ਬਹੁਤ ਗਹਿਰੀ ਨਸੀਬ ਹੋਈ ਏ। ਇਹ ਬਹੁਤ ਗਹਿਰਾ ਚਲਾ ਗਿਆ ਹੈ। ਉਂਝ ਨਹੀਂ ਹੈ। ਇਹ ਸੌਖੀ ਗਲ ਨਹੀਂ ਹੈ। ਨਹੀ ਤੇ ਬੜੇ ਬੜੇ ਸਤਿ-ਸੰਗੀਆਂ ਕੋਲ ਮੈਂ ਇਹ ਅਵਸਥਾ ਨਹੀ ਦੇਖੀ। ਜਿਵੇਂ ਪਹਿਲੇ ਮੈਂ ਜ਼ਿਕਰ ਕੀਤਾ ਹੈ ਮੇਰੇ ਨਾਲ ਇਕ ਸੱਜਣ ਬੈਠ ਗਿਆ ਸੀ, ਫਗਵਾੜੇ ਉਤਰਨਾ ਸੀ, ਗੱਡੀ ਖਰਾਬ ਹੋ ਗਈ, ਕਰਨਾਲ ਕੋਲ। ਪਿੱਟਣ ਲਗ ਪਿਆ, ਐਹ ਕੀ ਹੋ ਗਿਆ। ਐਹ ਕੀ ਭਾਣਾ ਵਰਤ ਗਿਆ। ਮੇਰਾ ਜ਼ਰੂਰੀ ਕੰਮ ਸੀ। ਮੈਂ ਕਿਹਾ, ਮਿਤਰਾ ! ਮੈਂ ਵੀ ਅਜਨਾਲੇ ਪਹੁੰਚਣਾ ਸੀ, ਅੰਮ੍ਰਿਤਸਰ ਤੋਂ ਅਗੇ। ਰਾਤ ਨੂੰ ਦਸ ਵਜੇ ਮੇਰਾ ਪ੍ਰੋਗਰਾਮ ਹੈ। ਹੋ ਗਿਆ ਹੈ, ਹੋਣਾ ਸੀ। ਬੜਾ ਔਖਾ ਉਹ, ਪਿੱਟਦਾ ਹੀ ਰਿਹਾ, ਜਿੰਨੇ ਚਿਰ ਤੱਕ ਉਸਨੂੰ ਬਸ ਨਾ ਮਿਲੀ। ਉਂਝ ਬੜੀਆਂ ਰਸਤੇ ਵਿਚ ਸਤਿਸੰਗ ਦੀਆਂ ਗੱਲਾਂ ਕਰੇ, ਮੈਂ ਇੰਝ ਉੱਠਦਾ ਹੁੰਦਾ ਹਾਂ, ਮੈਂ ਇੰਝ ਕਰਦਾ ਹੁੰਦਾ ਹਾਂ। ਮੈਂ ਕਿਹਾ ਖ਼ਾਕ ਕਰਦਾ ਹੋਏਗਾ। ਗਹਿਰਾਈ ਕੁਛ ਵੀ ਨਹੀਂ, ਕੁਛ ਵੀ ਨਹੀਂ। ਅਜੇ ਬਾਹਰ-ਮੁਖੀ ਹੈ। ਅਜੇ ਕਰਨਾ ਇਸਦਾ ਸਭ ਕੁਝ ਹਵਾ ਵਿਚ ਹੀ ਉੱਡ ਜਾਂਦਾ ਹੈ। ਬਸ ਰੋਟੀ ਪਕਾਉਂਦਾ ਹੀ ਰਹਿੰਦਾ ਹੈ, ਥੱਕ ਗਿਆ ਹੋਣਾ, ਖਾਂਦਾ ਕੋਈ ਨਹੀਂ। ਵਾਹਿਗੁਰੂ ਵਾਹਿਗੁਰੂ ਕਰਦਾ ਰਿਹਾ ਹੋਣਾ, ਸੁਣਦਾ ਤੇ ਹੈ ਨਹੀਂ। ਸੁਣ ਕੇ ਹੀ ਤੇ ਅੰਦਰ ਜਾਣਾ ਸੀ। ਹਿਰਦੇ ਤੱਕ ਪਹੁੰਚ ਗਿਆ ਹੈ ਐਸਾ ਮਨੁੱਖ ਇਕ ਤੇ ਅਨਾਹਦ-ਨਾਦ ਸੁਣੇਗਾ। ਇਹ ਅਨਾਹਦ-ਨਾਦ ਸੰਗੀਤ-ਮਈ ਏ ਗੀਤ-ਮਈ ਏ। ਸੰਗੀਤ ਬਦਲਦਾ ਰਹਿੰਦਾ ਹੈ, ਰਾਗ ਅੰਦਰ ਬਦਲਦੇ ਰਹਿੰਦੇ ਨੇ। ਸਾਜ਼ਾਂ ਦੀ ਆਵਾਜ਼ ਵੀ ਬਦਲਦੀ ਰਹਿੰਦੀ ਏ। ਇਸ ਵਾਸਤੇ ਸਤਿਗੁਰ ਨੇ ਅਨੇਕਾਂ ਸ਼ਬਦ ਵਰਤੇ ਨੇ :—

ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ।।

**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ।।**

(ਜਪੁਜੀ ਸਾਹਿਬ)

ਇਸ ਤਰ੍ਹਾਂ ਦਾ ਨਾਦ ਜੋ ਸੁਣਨ ਲਗਿਆ ਹੈ ਉਸ ਨੂੰ ਕਹਿੰਦੇ ਨੇ ਇਹ ਕੰਮ-ਸੇ-ਕੰਮ ਦਰਵਾਜ਼ੇ ਤੱਕ ਤੇ ਪਹੁੰਚ ਗਿਆ ਹੈ। ਦਰ ਤੱਕ ਤੇ ਪਹੁੰਚ ਗਿਆ ਹੈ। ਇਸ ਨੂੰ ਗੁਰੂ ਮਿਲ ਗਿਆ ਹੈ :—

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ।।੧੮੯।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੭੪)

ਗੁਰੂ ਮਿਲਨਾ ਇਤਨੀ ਸੌਖੀ ਗੱਲ ਹੈ ? **ਗੁਰੂ ਮਿਲ ਗਿਆ ਹੈ ਪਰਮਾਤਮਾ ਮਿਲ ਗਿਆ। ਪਰਮਾਤਮਾ ਮਿਲ ਗਿਆ, ਗੁਰੂ ਮਿਲ ਗਿਆ। ਇਤਨੀ ਸੌਖੀ ਗੱਲ ਨਹੀਂ ਹੈ।** ਨਹੀ ਹੈ। ਬੱਚਿਆਂ ਦੀ ਖੇਡ ਨਾ ਸਮਝ ਲੈਣਾ। ਅਸੀਂ ਜੀ ਗੁਰੂ ਕੋਲੋਂ ਹੋ ਕੇ ਆਏ ਹਾਂ। ਗੁਰੂ ਕੋਲੋਂ ਮੰਤ੍ਰ ਲਿਆ ਹੈ। ਮੰਤ੍ਰ ਕੋਈ ਗਾਜਰ ਮੂਲੀ ਹੈ, ਤੈਨੂੰ ਦੇ ਦਿੱਤਾ ਹੈ ਉਸ ਨੇ। ਨਾਮ ਲਿਆ ਹੈ। ਨਾਮ ਤੇ ਅੰਦਰੋਂ ਪ੍ਰਗਟ ਕਰਨਾ ਪੈਂਦਾ ਹੈ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।।**
**ਦੇਹੀ ਮਹਿ ਇਸ ਕਾ ਬਿਸ੍ਰਾਮੁ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੨੯੩)

ਜਪ ਜਾਰੀ ਹੈ। ਧੁਨ ਪਹਿਲੇ ਤੇ ਪਸੰਤੀ ਤੱਕ ਪਹੁੰਚੀ ਸੀ। ਅਨਾਹਦ-ਨਾਦ ਸੁਣ ਰਿਹਾ ਹੈ। ਇਹ ਧੁਨੀ, ਧੁੰਨੀ ਨਾਲ ਜਾ ਟਕਰਾਈ :— **ਉਲਟੀ ਗੰਗਾ ਜਮੁਨ ਮਿਲਾਵਉ।।** ਗੰਗਾ ਜਿਥੋਂ ਨਿਕਲੀ ਸੀ ਉਥੇ ਪਹੁੰਚਾ ਦਿੱਤੀ ਏ। ਭਗਤ ਕਬੀਰ ਕਹਿੰਦੇ ਨੇ ਉਥੇ ਹੀ ਪਹੁੰਚਾ ਦਿੱਤੀ ਹੈ। ਇਹ ਧੁਨ ਜਿਥੋਂ ਉੱਠੀ ਸੀ ਉਥੇ ਪਹੁੰਚਾ ਦਿੱਤੀ ਏ। ਇਤਨੀ ਗਹਿਰਾਈ ਧਿਆਨ ਦੀ। ਧੁਨ, ਧੁੰਨੀ ਤੇ ਜਾ ਪਹੁੰਚੀ ਏ। ਏਥੇ ਕੀ ਹੋਵੇਗਾ। ਨਾਭੀ ਪੂਰੀ ਖੁਲ੍ਹ ਜਾਵੇਗੀ। ਇਹ ਨਾਭੀ ਦੋ ਹਾਲਤਾਂ ਵਿਚ ਪੂਰੀ ਖੁਲ੍ਹਦੀ ਏ। ਇਕ ਤਾਂ ਜਦ ਮੌਤ ਆਉਂਦੀ ਏ, ਆਖਰੀ ਪ੍ਰਾਣ ਨਿਕਲਦੇ ਨੇ। ਆਖਰੀ ਪ੍ਰਾਣ ਨਾਭੀ ਵਿਚ ਹੀ ਹੁੰਦਾ ਹੈ। ਹੱਥਾਂ ਵਿਚੋਂ ਪ੍ਰਾਣ ਚਲੇ ਗਏ, ਹੱਥ ਸੁੰਨ ਹੋ ਗਏ। ਪੈਰਾਂ 'ਚੋਂ ਚਲੇ ਗਏ ਪੈਰ ਸੁੰਨ ਹੋ ਗਏ। ਅੱਖਾਂ 'ਚੋਂ ਪ੍ਰਾਣ ਨਿਕਲ ਗਏ, ਅੱਖਾਂ ਵੇਖਣੋਂ ਰਹਿ ਗਈਆਂ। ਜ਼ਬਾਨ ਬੋਲਣੋਂ ਰਹਿ ਗਈ, ਨਿਕਲ ਗਏ ਪ੍ਰਾਣ। ਪਰ ਬੰਦਾ ਜ਼ਿੰਦਾ ਹੈ, ਮਰਿਆ ਨਹੀ ਹੈ। ਨਾਭੀ ਵਿਚ ਆਖਰੀ ਪ੍ਰਾਣ ਹੈ। ਉਹ ਆਖਰੀ ਪ੍ਰਾਣ ਜਦੋਂ ਨਿਕਲਦਾ ਹੈ, ਸਰੀਰ ਦੀ ਹਾਲਤ ਬਣਦੀ ਏ :—

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ।।**

(ਸ੍ਰੀ ਗੁ. ਗ੍ਰੰ. ਸਾ. ਅੰਕ ੧੩੪)

ਕੰਬਣੀ ਛਿੜ ਜਾਂਦੀ ਏ, ਮੁੱਠੀਆਂ ਬੰਦ ਹੁੰਦੀਆਂ ਨੇ, ਦੰਦੀਆਂ ਵੱਜਦੀਆਂ ਨੇ।

ਸਿਆਣਾ ਵੈਦ ਕਹਿ ਦਿੰਦਾ ਹੈ, ਰੀਢ ਖੁੱਲ੍ਹ ਗਈ, ਨਾਭੀ ਖੁੱਲ੍ਹ ਗਈ। ਆਖਰੀ ਪ੍ਰਾਣ ਰੁਖ਼ਸਤ ਹੋਇਆ। ਸਰੀਰ ਦੀ ਮੌਤ ਹੋ ਗਈ। ਨਾਭੀ ਦੇ ਖੁੱਲ੍ਹਦਿਆਂ। ਸਰੀਰ ਦੀ ਮੌਤ ਹੋ ਜਾਂਦੀ ਹੈ। ਧੁਨ ਜਦ ਧੁੰਨੀ ਨਾਲ ਟਕਰਾਉਂਦੀ ਹੈ, ਤਾਂ ਹੀ ਧੁੰਨੀ ਪੂਰੀ ਖੁੱਲ੍ਹਦੀ ਹੈ। ਨਾਭੀ ਪੂਰੀ ਖੁੱਲ੍ਹਦੀ ਏ। ਸਰੀਰ ਦੀ ਮੌਤ ਤੇ ਨਹੀਂ ਹੁੰਦੀ, ਮਨ ਦੀ ਮੌਤ ਹੋ ਜਾਂਦੀ ਹੈ। ਮਨ ਬਿਲਕੁਲ ਖਤਮ ਹੋ ਜਾਂਦਾ ਹੈ, ਪਰਮ-ਪ੍ਰਕਾਸ਼, ਪਰਮ-ਸਤਾ, ਪਰਮ-ਸ਼ਕਤੀ, ਪਰਮ-ਅਨੰਦ, ਇਸ ਦੀ ਮਾਨੋਂ ਮੂਸਲਾਧਾਰ ਬਾਰਸ਼ ਹੋ ਜਾਂਦੀ ਹੈ। ਜ਼ਿੰਦਰਗੀ ਵਿਚ ਇਹ ਪ੍ਰਾਪਤੀ ਕਿਉਂਕਿ ਪਹਿਲੀ ਦਫਾ, ਇਸ ਤੋਂ ਪਹਿਲੇ ਤੇ ਕਦੀ ਹੋਇਆ ਨਹੀਂ ਸੀ। ਪਹਿਲੀ ਦਫਾ ਹੁੰਦੀ ਹੈ। ਹਲਕੀ ਜਿਹੀ ਪਹਿਲੇ ਘਬਰਾਹਟ ਵੀ ਆਉਂਦੀ ਏ। ਉਸਦਾ ਜ਼ਿਕਰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗਿਆਨ ਪ੍ਰਬੋਧ ਗ੍ਰੰਥ(ਦਸਮ ਗ੍ਰੰਥ ਅੰਕ ੧੩੭) ਵਿਚ ਕੀਤਾ ਹੈ, ਉਹ ਵੀ ਪੜ੍ਹ ਲੈਣਾ। ਸਤਿਗੁਰ ਕਹਿੰਦੇ ਨੇ :—

**ਦਿਨ ਅਜਬ ਏਕ ਆਤਮਾ ਰਾਮ ॥**
**ਅਨਭਉ ਸਰੂਪ ਅਨਹਦ ਅਕਾਮ॥**
**.............................................॥**
**ਜਿਹ ਅਮਿਤ ਤੇਜਿ ਅਤਿਭੁਤ ਬਿਭੂਤਿ॥**

ਇਕ ਦਿਨ ਆਤਮ ਪ੍ਰਕਾਸ਼ ਪ੍ਰਗਟ ਹੋ ਗਿਆ। ਗਤੀ ਤੋਂ ਰਹਿਤ ਪਰਮ-ਆਨੰਦ, ਪਰਮ-ਰਸ, ਪਰਮ-ਸਕੂਨ, ਬਿਆਨ ਤੋਂ ਪਰ੍ਹੇ ਹੈ। **ਦਿਨ ਅਜਬ ਏਕ ਆਤਮਾ ਰਾਮ। ਜਿਹ ਅਮਿਤ ਤੇਜਿ ਅਤਿਭੁਤ ਬਿਭੂਤਿ। ਇਹ ਕਉਣ ਆਹਿ ਆਤਮਾ ਸਰੂਪ। ਜਿਹ ਅਮਿਤ ਤੇਜਿ ਅਤਿਭੁਤ ਬਿਭੂਤਿ।** ਇਹ ਕੀ ਹੈ। ਇਹ ਕੌਣ ਹੈ। ਪਹਿਲੀ ਦਫਾ ਹੋਇਆ ਹੈ। ਬਿਸਮਾਦ ਹੈ। ਐਸਾ ਆਨੰਦ, ਐਸਾ ਰਸ, ਐਸੀ ਸ਼ਕਤੀ, ਐਸੀ ਸਫੂਰਤੀ, ਐਸੇ ਕਪਾਟ ਖੁੱਲ੍ਹੇ ਜਿਵੇਂ ਹਰ ਪਾਸੇ ਆਨੰਦ ਦੇ, ਸੁਖ ਦੇ, ਖੇੜੇ ਦੇ, ਖੁਸ਼ੀਆਂ ਦੇ, ਸ਼ਕਤੀ ਦੇ ਹੜ੍ਹ ਚੱਲ ਪਏ। ਇਹ ਕੀ ਹੈ। ਸਤਿਗੁਰ ਕਹਿੰਦੇ ਨੇ ਐਸਾ ਪਹਿਲੇ ਪਹਿਲੇ ਨਾਮ ਅਭਿਆਸੀ ਨੂੰ, ਜਿਸ ਦਿਨ ਆਖਰੀ ਸਟੇਜ ਨੂੰ ਛੂਹੇਗਾ, ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

**ਇਹ ਕਉਣ ਆਹਿ ਆਤਮਾ ਸਰੂਪ**
**ਜਿਹ ਅਮਿਤ ਤੇਜਿ ਅਤਿਭੁਤ ਬਿਭੂਤਿ॥**

ਇਹ ਤੇ ਮਹਾਰਾਜ ਕਹਿੰਦੇ ਨੇ ਇਸ ਤਰ੍ਹਾਂ ਦਾ ਸਵਾਲ ਉੱਠਿਆ, ਜਵਾਬ ਵੀ ਅੰਦਰੋਂ ਆਏਗਾ :—

**ਯਹਿ ਬ੍ਰਹਮ ਆਹਿ ਆਤਮਾ ਰਾਮ॥ਜਿਹ ਅਮਿਤ ਤੇਜਿ ਅਬਿਗਤ ਅਕਾਮ॥**

ਹੁਣ ਅਭਿਆਸੀ ਤੂੰ ਨਹੀਂ ਰਿਹਾ, ਬ੍ਰਹਮ ਹੀ ਹੈ ਇਹ। ਤੂੰ ਬ੍ਰਹਮ ਹੋ ਗਿਆ ਹੈਂ। ਇਸੇ ਨੂੰ ਕ੍ਰਬੀਰ ਨੇ ਐਲਾਨੀਆਂ ਕਹਿ ਦਿੱਤਾ :—

**ਸਾਚੁ ਭਇਓ ਅਨ ਕਤਹਿ ਨ ਜਾਈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਮੈਂ ਤੇ ਸੱਚ ਹੋ ਗਿਆ। ਗਲ ਖਤਮ। ਮੈਂ ਤੇ ਪ੍ਰਭੂ ਹੋ ਗਿਆ, ਬੂੰਦ ਸਾਗਰ ਹੋ ਗਈ :—

**ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੪੬)

ਇਹ ਮੌਤ ਦੇ ਭੋਗ ਤੇ ਜਿਹੜਾ ਇਹ ਸ਼ਬਦ ਪੜ੍ਹਦੇ ਹਾਂ ਨਾ। ਅਸਲ ਵਿਚ ਉਹ ਮਰਿਆ ਹੈ, ਜੋਤੀ ਵਿਚ ਜੋਤਿ ਨਹੀ ਹੋਇਆ। ਐਨੀ ਮੈਂ ਅਰਜ਼ ਕਰ ਦਿਆਂ। ਮਰਿਆ ਹੈ, ਪਤਾ ਨਹੀਂ ਕਿੱਥੇ ਜਾ ਕੇ ਜੰਮਿਆ ਹੋਵੇਗਾ। ਫਿਰ ਜਨਮ ਧਾਰਣ ਕਰੇਗਾ। ਜਿੰਨੇ ਚਿਰ ਤੱਕ ਮਨੁੱਖ ਸਮੇਂ ਦੀ ਫਾਹੀ 'ਚੋਂ ਨਹੀਂ ਨਿਕਲਿਆ, ਜੰਮਦਾ ਤੇ ਮਰਦਾ ਰਹੇਗਾ :—

**ਕਾਲ ਫਾਸ ਕੇ ਬੀਚ ਨ ਆਇਓ॥੧੦॥**

(ਅਕਾਲ ਉਸਤਤ ਪਾ. ੧੦)

ਸਮੇਂ ਵਿਚੋਂ ਨਿਕਲਣ ਦਾ, ਸਮੇਂ ਦਾ ਛੋਟਾ ਦਵਾਰ, ਵਰਤਮਾਨ, ਇਕ ਦਮ। ਏਥੇ ਉਚਾਰਣ ਕਰਦਿਆਂ ਜਿਸ ਦਾ ਧਿਆਨ ਏਥੇ ਆ ਜਾਂਦਾ ਹੈ, ਫਿਰ ਇਕ ਦਮ ਵੀ ਖੋਹ ਜਾਂਦਾ ਹੈ। ਸਮਾਂ ਖੋਹ ਜਾਂਦਾ ਹੈ। ਇਸ ਤਰ੍ਹਾਂ ਦੇ ਮਨੁੱਖ ਦੀ ਦੁਨੀਆਂ ਵਿਚ ਸਮਾਂ ਨਹੀਂ ਰਹਿ ਜਾਂਦਾ। ਕਾਲ ਨਹੀਂ ਰਹਿ ਜਾਂਦਾ। ਕਿਉਂਕਿ ਅਕਾਲ ਹੋ ਜਾਂਦਾ ਹੈ। ਸਮੇਂ ਤੋਂ ਪਾਰ ਹੋ ਜਾਂਦਾ ਹੈ। ਜੰਮਣਾ ਮਰਣਾ ਨਹੀਂ ਹੁੰਦਾ :—

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

ਮੁਕੰਮਲ ਹੋ ਗਿਆ। ਸੰਪੂਰਨ ਹੋ ਗਿਆ ਹੈ। ਪੂਰਨ ਪੁਰਖ ਹੋ ਗਿਆ ਹੈ। ਅਧੂਰਾ ਸੀ। ਪੂਰਣ ਹੋ ਗਿਆ। ਇਸੇ ਨੂੰ ਕਬੀਰ ਕਹਿੰਦੇ ਨੇ :—

**ਬਿਗਰਿਓ ਕਬੀਰਾ ਰਾਮ ਦੁਹਾਈ॥**
**ਸਾਚੁ ਭਇਓ ਅਨ ਕਤਹਿ ਨ ਜਾਈ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਸੱਚ ਹੋ ਗਿਆ ਹਾਂ, ਸੱਚ ਦਾ ਰੂਪ ਹੋ ਗਿਆ ਹਾਂ। ਭਾਰਤ ਦੇ ਵਿਚ ਤੇ ਇਹ ਸਹੂਲੀਅਤ ਹੈ ਸੰਤਾਂ ਨੇ, ਮਹਾਂ ਪੁਰਸ਼ਾਂ ਨੇ ਪੈਗੰਬਰਾਂ ਨੇ ਕਿਹਾ ਸੀ, ਸੱਚ ਹੋ ਗਏ ਹਾਂ :-

**ਦ੍ਵੈ ਤੇ ਏਕ ਰੂਪ ਹ੍ਵੈ ਗਯੋ॥**

(ਬਚਿਤ੍ਰ ਨਾਟਕ ਪਾ. ੧੦)

ਪਰਮਾਤਮਾ ਇਕ ਹੈ, ਇਕ ਹੋ ਗਏ ਹਾਂ। ਗਲ ਖਤਮ। ਦੋ ਨਹੀਂ ਰਹੇ, ਕਿਹਾ ਹੈ। ਲੇਕਿਨ ਇਸਲਾਮ ਦੇ ਵਿਚ ਐਸਾ ਕਹਿਣਾ ਕੁਫਰ ਹੈ। ਔਰ ਸਜਾਏ ਮੌਤ ਹੈ। ਕੋਈ ਨਹੀਂ ਕਹਿ ਸਕਦਾ ਕਿ ਮੈਂ ਖ਼ੁਦਾ ਹੋ ਗਿਆ ਹਾਂ। ਇਸਨੂੰ ਕੁਫਰ ਮੰਨਦੇ ਨੇ। ਕਾਹਿਰਾ ਦੀ ਗਲ ਹੈ। ਹਜ਼ਰਤ ਜੁਨੈਦ ਦਾ ਚੇਲਾ ਮਨਸੂਰ ਸੂਫੀ ਸੰਤ ਸੀ। ਸਾਧਨਾ ਕਰਦਾ ਸੀ। ਸਿਖਸ਼ਾ ਦੀਖਸ਼ਾ ਸਾਰੀ ਉਸਨੂੰ ਜੁਨੈਦ ਨੇ ਦਿੱਤੀ ਸੀ, ਪ੍ਰੇਰਨਾ ਉਸ ਨੇ ਕੀਤੀ

ਸੀ। ਉਸਦੀ ਕੁਟੀਆ ਵਿਚ, ਉਸਦੇ ਆਸ਼ਰਮ ਵਿਚ ਰਹਿੰਦਾ ਸੀ। ਇਕ ਦਿਨ ਖੇਡ ਬਣ ਗਈ। ਥੋੜ੍ਹੀ ਜਿਹੀ ਦੂਰੀ ਤੇ ਜੁਨੈਦ ਬੈਠਾ ਸੀ। ਉੱਚੀ ਉੱਚੀ ਬੋਲ ਪਿਆ ਮਨਸੂਰ, ਅਨਲ-ਹੱਕ, ਅਨਲ-ਹੱਕ, ਅਨਲ-ਹੱਕ। ਹੱਕ ਕਹਿੰਦੇ ਨੇ ਸੱਚ ਨੂੰ। ਹੱਕੀਕਤ, ਸੱਚਾਈ, ਹੱਕ, ਸੱਚ। ਜੈਸੇ ਨੰਦ ਲਾਲ ਕਹਿੰਦੇ ਨੇ :—

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ॥**
**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ॥੧੨੫॥**
(ਤੌਸੀਫੋ ਸਨਾ ਭਾਈ ਨੰਦ ਲਾਲ ਜੀ)

ਐ ਕਲਗੀਧਰ ! ਤੁਸੀਂ ਤੇ ਹੱਕ ਹੋ। ਤੁਹਾਨੂੰ ਦੇਖ ਕੇ ਹੱਕ ਦਾ ਪਤਾ ਚਲਦਾ ਹੈ। ਸੱਚ ਦਾ ਪਤਾ ਚਲਦਾ ਹੈ। ਮਨਸੂਰ ਨੇ ਕਹਿ ਦਿੱਤਾ ਮੈਂ ਹੱਕ ਹੋ ਗਿਆ ਹਾਂ। ਸੱਚ ਹੋ ਗਿਆ ਹਾਂ :— **ਸਾਚੁ ਭਇਓ ਅਨ ਕਤਹਿ ਨ ਜਾਈ॥** ਅਨਲ-ਹੱਕ, ਅਨਲ-ਹੱਕ। ਜੁਨੈਦ ਕੋਲ ਆਇਆ। ਗਲਵਕੜੀ ਵਿਚ ਲਿਆ। ਜੁਨੈਦ ਕਹਿੰਦਾ ਹੈ ਤੂੰ ਤੇ ਪੂਰਨ ਹੋ ਗਿਆ ਹੈਂ। ਪੂਰਨਤਾ ਦਾ ਉਪਦੇਸ਼ ਦੇਣ ਵਾਲਾ ਤਾਂ ਅਜੇ ਅਧੂਰਾ ਹੈ। ਮੈਂ ਤੇ ਅਜੇ ਰਸਤੇ ਵਿਚ ਹਾਂ, ਤੂੰ ਪਹੁੰਚ ਗਿਆ ਹੈਂ। ਗਲਵਕੜੀ ਵਿਚ ਲਿਆ, ਅਸੀਸ ਵੀ ਦਿੱਤੀ। ਤੂੰ ਧੰਨ ਹੈਂ। ਤੂੰ ਧੰਨ ਹੈਂ। ਫਿਰ ਬਿਠਾ ਕੇ ਸਮਝਾਉਣ ਲੱਗੇ। ਅਜੇ ਵੀ ਸਮਝ ਇਕ ਗਲ। ਹੜ੍ਹ ਆ ਗਿਆ ਹੈ ਆਨੰਦ ਦਾ, ਰਸ ਦਾ, ਪ੍ਰਕਾਸ਼ ਦਾ, ਸ਼ਕਤੀ ਦਾ। ਇਹ ਅਨਲ-ਹੱਕ ਮੇਰੇ ਡੇਰੇ ਤੋਂ ਬਾਹਰ ਨਾ ਆਖੀਂ। ਇਸ ਚਾਰ ਦੀਵਾਰੀ ਤੋਂ ਬਾਹਰ ਨਾ ਆਖੀਂ। ਕਾਰਣ ? **ਇਸਲਾਮ ਦੇ ਵਿਚ ਸਜਾਏ ਮੌਤ ਹੈ।** ਇਸਨੂੰ ਕੁਫਰ ਗਿਣਦੇ ਨੇ। ਮਨੁੱਖ ਨਹੀਂ ਬੋਲ ਸਕਦਾ। ਮਨਸੂਰ ਕਹਿਣ ਲੱਗਾ ਅੱਛਾ ਮੇਰੇ ਮੁਰਸ਼ਦ ਨਹੀਂ ਬੋਲਾਂਗਾ, ਨਹੀਂ ਬੋਲਾਂਗਾ। ਬਾਹਰ ਨਹੀਂ ਆਖਾਂਗਾ। ਜੁਨੈਦ ਕਹਿਣ ਲਗਾ, ਮੈਂ ਤੇਰੇ ਸੁਭਾਉ ਤੋਂ ਕੁਛ ਵਾਕਿਫ ਹਾਂ। ਖੈਰ ਲੰਬੀ ਚੌੜੀ ਗਲ ਕੀਤੀ ਉਸਨੇ। ਤੂੰ ਖ਼ੁਦਾ ਦੀ ਕਸਮ ਚੁੱਕ। ਉਸ ਹੱਕ ਦੀ ਕਸਮ ਚੁੱਕ। ਬਾਹਰ ਨਹੀਂ ਕਹੇਂਗਾ। ਕਹਿਣ ਲਗਾ, ਐਹ ਮੇਰੇ ਮੁਰਸ਼ਦ ਕਸਮੇ ਖ਼ੁਦਾ, ਨਹੀਂ ਆਖਾਂਗਾ, ਨਹੀਂ ਆਖਾਂਗਾ। ਗਲ ਆਈ ਗਈ ਹੋ ਗਈ।

ਇਕ ਦਿਨ ਕਾਹਿਰਾ ਦੇ ਮੀਰ ਨੇ, ਨਵਾਬ ਨੇ, ਜੋ ਹਕੂਮਤ ਚਲਾਉਂਦਾ ਸੀ, ਖਲੀਫਾ, ਮੀਰ। ਕਾਹਿਰਾ ਵਿਚ ਜਿਤਨੇ ਫਕੀਰ ਰਹਿੰਦੇ ਸਨ ਸਾਧੂ, ਉਨ੍ਹਾਂ ਸਾਰਿਆਂ ਨੂੰ ਦਾਅਵਤ ਦਿੱਤੀ ਆਪਣੇ ਭੋਜਨ ਤੇ, ਜਿਸਨੂੰ ਅਸੀਂ ਭੰਡਾਰਾ ਲੰਗਰ ਕਹਿ ਦਿੰਦੇ ਹਾਂ। ਉਸਨੇ ਸਾਰਿਆਂ ਨੂੰ ਦਾਵਤ ਦਿੱਤੀ। ਸਾਰੇ ਫਕੀਰਾਂ ਨੂੰ, ਜਿਹੜੇ ਨਾਮ-ਵਰ ਫਕੀਰ ਸਨ। ਜਿਨ੍ਹਾਂ ਦੀ ਸ਼ੋਭਾ ਚੰਗੀ ਬਣੀ ਹੋਈ ਸੀ। ਪੰਜਾਹ, ਪਚਵੰਜਾ ਦੇ ਕਰੀਬ ਇਹ ਫਕੀਰ ਉਸਦੇ ਮਹਿਲ ਵਿਚ ਪਹੁੰਚੇ। ਚੂੰਕਿ ਦਾਅਵਤ-ਨਾਮਾ ਜੁਨੈਦ ਨੂੰ ਵੀ ਆਇਆ ਸੀ। ਉਸ ਨੂੰ ਵੀ ਸ਼ਾਹੀ ਕਰਿੰਦੇ ਬੁਲਾ ਗਏ ਸਨ, ਬਈ ਜ਼ਰੂਰ ਪਹੁੰਚਣਾ। ਜੁਨੈਦ ਜੈਸੇ ਚੱਲਣ ਲਗੇ ਮਨਸੂਰ ਨੂੰ ਆਵਾਜ਼ ਮਾਰੀ, ਆਖਣ ਲਗੇ ਬੇਟਾ, ਰੋਟੀ ਤੇ ਤੂੰ ਵੀ ਖਾਣੀ ਹੈ। ਸ਼ਾਮ ਦਾ ਵਕਤ ਹੈ। ਚਲ ਤੂੰ ਮੇਰੇ ਨਾਲ। ਇਕ ਨੇ ਜਾਣਾ ਹੀ ਸੀ, ਤੂੰ ਚਲ ਮੇਰੇ ਨਾਲ। ਮਨਸੂਰ ਚਲ ਪਿਆ ਹੁਕਮ ਮੰਨ

ਕੇ। ਪਹੁੰਚ ਗਏ। ਦਸਤਰ-ਖਾਨ ਹੁੰਦਾ ਹੈ ਮਿਸਰ ਦੇ ਵਿਚ ਰੋਟੀ ਖਾਣ ਦਾ ਢੰਗ। ਦਾਇਰਾ ਬਣਾ ਲੈਂਦੇ ਨੇ, ਦਸਤਰ-ਖਾਨ ਵਿਛਾ ਲੈਂਦੇ ਨੇ। ਥੱਲੇ ਬੈਠ ਕੇ ਇਸ ਤਰ੍ਹਾਂ ਛਕਦੇ ਨੇ। ਦਸਤਰ-ਖਾਨ ਵਿਛਾਂ ਕੇ ਸਾਰਿਆਂ ਦਾ ਦਾਇਰਾ ਬਣਿਆ ਹੋਇਆ। ਹੁਣ ਸਾਰੇ ਫਕੀਰ ਸਨ, ਸਾਰੇ ਹੀ ਵਿਦਵਾਨ ਸਨ। ਸਾਰੇ ਸਿਆਣੇ ਸਨ। ਇਨ੍ਹਾਂ ਵਿਚ ਕੁਝ ਅਨੁਭਵੀ ਸਨ। ਹੌਲੇ ਹੌਲੇ, ਭਾਂਡੇ, ਭੋਜਨ ਪਰੋਸਿਆ ਜਾ ਰਿਹਾ ਹੈ। ਪਰ ਗਲ ਬਾਤ ਵੀ ਖ਼ੁਦਾ ਦੀ ਚਲ ਰਹੀ ਹੈ। ਇਕ ਬੋਲਦਾ ਹੈ ਬਾਕੀ ਸੁਣਦੇ ਨੇ। ਫਿਰ ਦੂਜਾ ਬੋਲਦਾ ਹੈ, ਤੀਜਾ ਬੋਲਦਾ ਹੈ। ਗੱਲਾਂ ਗਹਿਰੀਆਂ ਸਨ। ਗੱਲਾਂ ਸ਼ਰਧਾ ਵਿਚ ਭਿੱਜੀਆਂ ਹੋਈਆਂ ਸਨ। ਫਿਰ ਜੁਨੈਦ ਬੋਲਿਆ, ਥੋੜ੍ਹੇ ਹੀ ਸ਼ਬਦ ਅਜੇ ਆਖੇ ਨੇ, ਮਨਸੂਰ ਦੇ ਮੂੰਹੋਂ ਨਿਕਲ ਗਿਆ ਅਨਲ-ਹੱਕ, ਅਨਲ-ਹੱਕ ਬੜਾ ਉੱਚੀ। ਸਾਰੇ ਫਕੀਰ ਦੰਗ ਰਹਿ ਗਏ। ਇਹ ਤੇ ਕੁਫਰ ਹੈ। ਇਹ ਤੇ ਕਾਫਰ ਹੈ। ਜਿਹੜਾ ਮੀਰ ਸੀ ਨਾ ਬਾਦਸ਼ਾਹ। ਉਸਨੇ ਜੁਨੈਦ ਨੂੰ ਆਖਿਆ ਇਹ ਕਾਫਰ ਵੀ ਲਿਆਂਦਾ ਹੈ। ਕਾਫਰ ਨੂੰ ਨਾਲ ਰੱਖਦਾ ਹੈ। ਕੁਫਰ ਬੋਲਦਾ ਹੈ। ਪਕੜਿਆ ਗਿਆ ਹੈ। ਸੋਲਾਹ ਦਿਨ ਉਸ ਤੇ ਮੁਕਦਮਾ ਚਲਿਆ, ਪੇਸ਼ੀ ਹੋਈ, ਉਸ ਨੂੰ ਸਜਾਏ ਮੌਤ ਸੁਣਾਈ ਗਈ। ਸਜਾਏ ਮੌਤ ਕਿਵੇਂ ਸੁਣਾਈ ਗਈ ਤੇ ਕਿਵੇਂ ਦਿੱਤੀ ਗਈ, ਲੰਬੀ ਚੌੜੀ ਇਹ ਗਾਥਾ ਹੈ, ਵੱਡੀ ਭੀੜ ਖੜੀ ਹੈ, ਇਸਨੂੰ ਸੂਲੀ ਤੇ ਚਾੜ੍ਹਨਾ ਹੈ। ਸੂਲੀ ਚਾੜ੍ਹਨ ਤੋਂ ਪਹਿਲੇ ਇਕ ਇਕ ਪਥਰ ਵੀ ਮਾਰਨਾ ਹੈ। ਉਹ ਮੀਰ ਹੁਕਮ ਕਰੇਗਾ। ਇਸ ਭੀੜ ਦੇ ਵਿਚ ਮੁਰਸ਼ਦ ਵੀ ਆਇਆ ਜੁਨੈਦ, ਅੱਖਾਂ ਭਰੀਆਂ ਹੋਈਆਂ। ਆਇਆ, ਮਨਸੂਰ ਦੇ ਕੋਲ ਪਹੁੰਚਿਆ ਹੈ। ਹੱਥ ਬੰਨ੍ਹੇ ਹੋਏ ਸਨ ਵਿਚਾਰੇ ਦੇ। ਬੋਲਿਆ ਹੈ, ਭਿਜੇ ਹੋਏ ਕੰਠ ਨਾਲ, ਭਿੱਜੀਆਂ ਹੋਈਆਂ ਅੱਖਾਂ ਨਾਲ। ਆਖਣ ਲਗਾ ਐ ਮੇਰੇ ਬੱਚੇ, ਤੈਨੂੰ ਵੇਖ ਕੇ, ਇਸ ਭੀੜ ਨੂੰ ਵੇਖ ਕੇ ਇਕ ਅਨੁਭਵ ਹੋ ਰਿਹਾ ਹੈ। ਇਹ ਵੀ ਤੈਨੂੰ ਸੁਣਾ ਦਿਆਂ। ਅੱਜ ਤੱਕ ਮੈਂ ਤੈਨੂੰ ਬੜਾ ਸੁਣਾਇਆ ਹੈ, ਬੜਾ ਪੜ੍ਹਾਇਆ ਹੈ। **ਪਾਗਲਾਂ ਦੀ ਭੀੜ ਵਿਚ ਇਤਨਾ ਸਿਆਣਾ ਹੋ ਜਾਣਾ ਵੀ ਇਕ ਪਾਗਲਪਨ ਹੈ, ਪਾਗਲਪਨ।** ਗੁਨਾਹਗਾਰਾਂ ਦੀ ਭੀੜ ਦੇ ਵਿਚ ਇਤਨਾ, ਸੁਵਾਬ-ਸ਼ੀਲ ਭਾਵ ਪੁਨੀਤ ਹੋ ਜਾਣਾ, ਇਹ ਵੀ ਮੈਨੂੰ ਪਾਗਲਪਨ ਦਿਖਾਈ ਦਿੰਦਾ ਹੈ। ਅੱਜ ਐਸਾ ਮਹਿਸੂਸ ਹੋ ਰਿਹਾ ਹੈ। ਹੁਣ ਆਪਣੇ ਬੋਲਾਂ ਨੂੰ ਬਦਲਿਆ। ਐਨੇ ਪਾਗਲ, ਤੂੰ ਇਕ ਸਿਆਣਾ, ਮੈਂ ਤੈਨੂੰ ਕਿਵੇਂ ਬੱਚਾਵਾਂ ? ਕਿਸ ਤਰ੍ਹਾਂ ਬੱਚਾਵਾਂ ? ਔਰ ਯਕੀਨ ਜਾਣੋ ਹਰ ਜਗ੍ਹਾ, ਕੋਈ ਇਕ ਅੱਧ ਸਿਆਣਾ ਹੁੰਦਾ ਹੈ। ਸਾਰਾ ਬਨਾਰਸ ਕਹਿ ਰਿਹਾ ਹੈ ਕਬੀਰ ਪਾਗਲ ਹੈ :—

**ਲੋਗੁ ਕਹੈ ਕਬੀਰੁ ਬਉਰਾਨਾ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੧੧੫੮)

ਪਰ ਬਨਾਰਸ ਵਾਸੀਆਂ ਨੂੰ ਕੌਣ ਦੱਸੇ, ਇਕੋ ਹੀ ਤੇ ਸਿਆਣਾ ਬੰਦਾ ਹੈ। ਬਾਕੀ ਤੇ ਪਾਗਲਾਂ ਦੀ ਭੀੜ ਹੈ। ਕੁਛ ਵੀ ਨਹੀਂ। ਬਦ-ਕਿਸਮਤੀ ਇਹ ਹੈ, ਧਿਆਨ ਨਾਲ

ਪੜ੍ਹਨਾ, ਸਿਆਣੇ ਨੇ ਕਦੇ ਨਹੀਂ ਆਖਿਆ ਮੈਂ ਸਿਆਣਾ ਹਾਂ, ਤੇ ਪਾਗਲ ਨੇ ਵੀ ਕਦੀ ਨਹੀਂ ਆਖਿਆ ਮੈਂ ਪਾਗਲ ਹਾਂ। ਬਲਕਿ ਦਾਅਵਾ ਉਲਟ ਕਰਦਾ ਹੈ ਕਿ ਮੈਂ ਸਿਆਣਾ ਹਾਂ। ਸਿਆਣੇ ਨੇ ਕਦੇ ਦਾਵਾ ਹੀ ਨਹੀਂ ਕੀਤਾ, ਕਿ ਮੈਂ ਸਿਆਣਾ ਹਾਂ :–

**ਜਿਨਿ ਹਰਿ ਪਾਇਓ ਤਿਨਹਿ ਛਪਾਇਓ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ ੭੧੮)

ਇਸ ਤੋਂ ਵੀ ਦੁਬਿਧਾ ਖੜੀ ਹੁੰਦੀ ਏ। ਜੁਨੈਦ ਕਹਿੰਦਾ ਹੈ ਪਾਗਲਾਂ ਦੀ ਭੀੜ ਦੇ ਵਿਚ ਇਤਨਾ ਸਿਆਣਾ ਹੋ ਜਾਣਾ ਵੀ ਇਕ ਪਾਗਲ-ਪਨ ਹੈ। ਗੁਨਾਹਗਾਰਾਂ ਦੀ ਭੀੜ ਵਿਚ ਇਤਨਾ ਪੁਨੀਤ ਹੋ ਜਾਣਾ, ਇਹ ਵੀ ਇਕ ਪਾਗਲਪਨ ਹੈ। ਐਸੀ ਮੈਨੂੰ ਇਕ ਸਮਝ ਆਈ ਹੈ। ਇਹ ਸਮਝ ਵੀ ਮੈਂ ਤੈਨੂੰ ਦੇ ਦਿਆਂ। ਹੋਰ ਸੁਣ ਮੇਰੇ ਬੱਚੇ, ਮੈਂ ਬਚਾ ਤੇ ਨਹੀਂ ਸਕਾਂਗਾ, ਭੀੜ ਪਾਗਲਾਂ ਦੀ, ਸਿਆਣਾ ਤੂੰ ਇਕ। ਕਿਸ ਤਰ੍ਹਾਂ ਤੈਨੂੰ ਇਸ ਪਾਗਲ ਭੀੜ ਤੋਂ ਮੈਂ ਬਚਾਵਾਂ ? ਮੂਰਖਾਂ ਦੀ ਭੀੜ, ਪਾਪੀਆਂ ਦੀ ਭੀੜ ਤੇ ਤੂੰ ਇਕ ਪੁਨੀਤ, ਤੈਨੂੰ ਇਨ੍ਹਾਂ ਤੋਂ ਕਿਸ ਤਰ੍ਹਾਂ ਬਚਾਵਾਂ ? ਮੈਂ ਤੈਨੂੰ ਸਮਝਣ ਵਾਲਾ, ਮੈਂ ਤੈਨੂੰ ਕਿਸ ਤਰ੍ਹਾਂ ਬਚਾਂਵਾ ? ਵਕਤੀ ਤੌਰ ਤੇ ਮੂਰਖ ਜਿਤਦੇ ਰਹੇ ਨੇ। ਸੱਚ ਤਵੀ ਤੇ ਬੈਠਾ ਹੁੰਦਾ ਹੈ, ਝੂਠ ਸਿੰਘਾਸਨ ਤੇ। ਦਿੱਲੀ ਦੇ ਚਾਂਦਨੀ ਚੌਕ ਵਿਚ ਸੱਚ ਦੋ ਫਾੜ ਹੋ ਜਾਂਦਾ ਹੈ, ਸ਼ਹੀਦ ਹੋ ਜਾਂਦਾ ਹੈ। ਜਦਕਿ ਝੂਠ ਸਿੰਘਾਸਨ ਤੇ ਬੈਠ ਮੁਸਕਰਾਉਂਦਾ ਹੈ। ਸੱਚ ਦੀਵਾਰ ਵਿਚ ਚਿਣਿਆ ਜਾ ਰਿਹਾ ਹੁੰਦਾ ਹੈ, ਝੂਠ ਤਖਤ ਤੇ ਬੈਠਾ ਹੋਇਆ ਹੁੰਦਾ ਹੈ। ਸੱਚ ਸੂਲੀ 'ਤੇ ਲਟਕਿਆ ਹੋਇਆ ਹੁੰਦਾ ਹੈ ਪਰ ਝੂਠ ਤਖਤ ਤੇ ਬੈਠਾ ਹੋਇਆ ਦੇਖਿਆ ਗਿਆ ਹੈ। ਵਕਤੀ ਤੌਰ ਤੇ ਤਾਂ ਝੂਠ ਦੀ ਜਿਤ ਹੁੰਦੀ ਹੈ, ਲੇਕਿਨ ਸਮਾਂ ਲੰਘ ਕੇ ਸੱਚ ਪੂਜਿਆ ਜਾਂਦਾ ਹੈ :–

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੯੫੩)

ਇਤਨਾ ਹੀ ਉੱਚਾ ਕੋਈ ਹੋਵੇ। ਹੋਵੇਗਾ ਕਿਸ ਤਰ੍ਹਾਂ ? ਪੰਥੀ ਪੰਥ ਤੇ ਚਲ ਕੇ, ਸਾਰੇ ਪੜਾਉ ਲੰਘ ਕੇ ਧਰਮ ਤੇ ਪੁਜ ਕੇ, ਧਾਰਮਿਕ ਹੋ ਜਾਏਗਾ, ਭਾਵ ਪ੍ਰਭੂ, ਜੋ ਮਹਾਨ ਹੈ, ਅਗੰਮ ਹੈ, ਅਗੋਚਰ ਹੈ, ਉਸ ਵਿਚ ਲਿਵਲੀਨ ਹੋ ਕੇ ਸਮਾਧੀ ਲੀਨ ਹੋ ਜਾਏਗਾ :–

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

(ਸ੍ਰੀ ਗੁ. ਗ੍ਰੰ. ਸਾ. ਅੰਕ ੮੪੬)

ਹੁਣ ਆਪਾਂ ਕੇਵਲ ਪੰਜ ਸਤ ਦਫਾ ਅਭਿਆਸ ਕਰ ਲਈਏ ਇਸ ਕਰਕੇ ਕਿ ਅੰਮ੍ਰਿਤ ਵੇਲੇ ਇਸ ਤਰ੍ਹਾਂ ਕਰਨਾ ਹੈ। ਸਤਿਗੁਰੂ ਕਿਰਪਾ ਕਰੇ ਸਾਰੇ ਪੰਥੀ, ਪੰਥੀ ਹੀ ਨਾ

ਰਹਿ ਜਾਈਏ, ਬਲਕਿ ਸਿਖੀ ਪੰਥ ਦੇ ਸਾਰੇ ਪੜਾਉ ਲੰਘਦੇ ਹੋਏ ਅਕਾਲ ਪੁਰਖ ਵਿਚ ਲਿਵਲੀਨ ਹੋ ਕੇ ਜੀਵਨ ਯਾਤਰਾ ਸੰਪੂਰਣ ਕਰ ਸਕੀਏ। ਹੁਣ ਕੇਵਲ ਦੋ ਕੁ ਮਿੰਟ :-

ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।
ਵਾ....ਹਿ.....ਗੁਰੂ.....।

ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

